ਅੰਤਰ ਭਾਰਤੀ ਪੁਸਤਕਮਾਲਾ

# ਦਾਣਾਪਾਣੀ

**ਗੋਪੀਨਾਥ ਮਹਾਂਤੀ**

ਅਨੁਵਾਦਕ

ਗੁਰਦਿਆਲ ਸਿੰਘ



**ਨੈਸ਼ਨਲ ਬੁਕ ਟਰੱਸਟ, ਇੰਡੀਆ**

# ਭੂਮਿਕਾ

ਨਾਵਲ ਸਾਹਿਤ ਦੇ ਬੀਜ ਪ੍ਰਾਚੀਨ ਸਾਹਿਤ ਦੀ ਲੋਕ ਕਥਾ, ਰੂਪਕ ਕਥਾ ਆਦਿ ਵਿਧਾਵਾਂ ਵਿਚ ਵਿਖਰੇ ਰੂਪ ਵਿਚ ਮਿਲਦੇ ਹਨ, ਪਰ ਅਠਾਰਵੀਂ ਸਦੀ ਦੇ ਵਿਸ਼ਵ ਸਾਹਿਤ ਵਿਚ ਇਸ ਦੇ ਸੁਤੰਤਰ ਇਕਾਈ ਦੇ ਰੂਪ ਵਿਚ ਵਿਕਸਤ ਹੋਣ ਦੇ ਪ੍ਰਮਾਣ ਪਹਿਲੀ ਵਾਰ ਮਿਲੇ ਹਨ। ਅਸਲ ਵਿਚ 19ਵੀਂ ਸਦੀ ਵਿਸ਼ਵ ਸਾਹਿਤ ਵਿਚ ਨਾਵਲ ਕਲਾ ਦੇ ਵਿਕਾਸ ਅਤੇ ਪ੍ਰਤਿਸ਼ਠਾ ਦਾ ਸੁਨਹਿਰੀ ਯੁੱਗ ਹੈ। ਜੀਵਨ ਦੇ ਯਾਤਰਾ-ਪੱਥ ਵਿਚ ਦ੍ਰਿਸ਼ਟੀਕੋਣ ਦਾ ਸਪੱਸ਼ਟ ਪ੍ਰਗਟਾਅ 20ਵੀਂ ਸਦੀ ਦੇ ਸ਼ੁਰੂ ਵਿਚ ਹੋਇਆ ਅਤੇ ਉਸ ਦੀ ਗਹਿਰਾਈ ਤੇ ਚਲਨ ਵਿੱਚ ਵਿਆਪਕ ਪਰਿਵਰਤਨ ਦਿਖਾਈ ਦਿੱਤਾ। ਉਸ ਦਾ ਹੀ ਜੀਵੰਤ ਰੂਪ ਲੈ ਕੇ ਅੱਜ ਦੀ ਨਾਵਲ ਕਲਾ ਭਾਵਾਂ ਦੀ ਦ੍ਰਿਸ਼ਟੀ ਤੋਂ ਭਰਪੂਰ ਹੋਈ ਹੈ। ਏਨਾ ਹੀ ਨਹੀਂ ਅਤੀਤ ਦੇ ਮਹਾਂ-ਕਾਵਿਕ ਅਤੇ ਕਾਵਿਕ ਗੁਣਾਂ ਨਾਲ ਅੱਜ ਦਾ ਨਾਵਲ ਇਕ ਖ਼ਾਸ ਧਰਾਤਲ ਤੇ ਖੜ੍ਹਾ ਹੈ। ਯੁੱਗ ਅਤੇ ਜੀਵਨ ਦੇ ਸਾਰੇ ਘਾਤ-ਪ੍ਰਤਿਘਾਤ, ਸਮੱਸਿਆਵਾਂ ਅਤੇ ਅੰਤਰ-ਦਵੰਦਾਂ ਨੂੰ ਲੈ ਕੇ ਜੀਵਨ ਦੇ ਇਕ ਪੂਰਨ ਅਤੇ ਉੱਜਲ ਗ੍ਰੰਥ ਦੇ ਰੂਪ ਵਿਚ ਇਹ ਸਨਮਾਨਤ ਹੋ ਚੁੱਕਾ ਹੈ।

ਪ੍ਰਾਚੀਨ ਭਾਰਤੀ ਸਾਹਿਤ ਵਿਚ ਭਾਵ ਵੈਦਿਕ ਕਥਾਵਾਂ, ਬੁੱਧ ਜਾਤਕਾਂ, ਸੰਸਕ੍ਰਿਤ ਗਦ ਕਾਵਿ, ਕਥਾ ਸਾਹਿਤ ਅਤੇ ਲੌਕਿਕ ਰੂਪਕ ਕਥਾਨਕਾਂ ਵਿਚ ਵੀ ਨਾਵਲ ਕਲਾ ਦੇ ਮੂਲ ਰੂਪ ਵਿਚ ਸੰਕੇਤ ਮੌਜੂਦ ਹਨ। ਪਰ ਆਧੁਨਿਕ ਅਰਥ ਅਤੇ ਚੇਤਨਾ ਵਿਚ ਨਾਵਲ ਕਹਿਣ ਵਾਲੀ ਵਿਧਾ ਦਾ 19ਵੀਂ ਸਦੀ ਵਿਚ ਆਗਮਨ ਹੋਇਆ ਹੈ। ਉਨ੍ਹਾਂ ਦਿਨਾਂ ਵਿਚ ਪੱਛਮੀ ਸਾਹਿਤ ਅਤੇ ਸੰਸਕ੍ਰਿਤੀ ਦੇ ਚਿੰਤਨ ਅਤੇ ਚੇਤਨਾ ਦੇ ਨਾਲ ਭਾਰਤੀ ਭਾਵਧਾਰਾ ਅਤੇ ਰਸ-ਮਾਨਸ ਦਾ ਸੰਪਰਕ ਹੁੰਦਾ ਹੈ। ਫਲਸਰੂਪ ਭਾਰਤੀ ਚਿਤਲੋਕ ਵਿਚ ਇਕ ਪੁਨਰ ਜਾਗ੍ਰਤੀ ਕਾਲ ਦਾ ਆਰੰਭ ਹੁੰਦਾ ਹੈ।

ਪੱਛਮੀ ਸਭਿਅਤਾ ਅਤੇ ਸਾਹਿਤ ਦੇ ਪ੍ਰਤੀ ਅਨੁਰਾਗ ਅਤੇ ਖਿੱਚ ਹੋਣ ਦੇ ਫਲਸਰੂਪ ਭਾਰਤੀ ਸਾਹਿਤ ਦੇ ਅੰਗ ਅਤੇ ਆਤਮਾ ਵਿਚ ਜੋ ਨਵਾਂਪਨ ਆਉਂਦਾ ਹੈ, ਉਸ ਦੇ ਫਲਸਰੂਪ ਗਦ ਅਤੇ ਪਦ ਦੋਵਾਂ ਖੇਤਰਾਂ ਵਿਚ ਰੁੱਚੀ ਸੰਸਕਾਰ ਅਤੇ ਪਰਿਵਰਤਨ ਦਿਖਾਈ ਦਿੰਦਾ ਹੈ। ਪਰਿਵਰਤਿਤ ਪਿੱਠਭੂਮੀ ਵਿਚ ਹੀ ਨਾਵਲ ਦਾ ਮੁੱਢ ਬੱਝਦਾ ਹੈ। 19ਵੀਂ ਸਦੀ ਦੇ ਪਿਛਲੇ ਅੱਧ ਨੂੰ ਭਾਰਤੀ ਆਂਚਲਿਕ ਭਾਸ਼ਾਵਾਂ ਦੇ ਨਾਵਲ ਦਾ ਕਿਸ਼ੋਰ ਕਾਲ ਕਿਹਾ ਜਾਵੇ ਤਾਂ ਕੋਈ ਅਸੰਭਵ ਗੱਲ ਨਹੀਂ ਹੋਵੇਗੀ। ਹਿੰਦੀ ਵਿਚ ਇੰਨਸ਼ਾ ਅੱਲ੍ਹਾ ਖ਼ਾਨ ਦੀ (1798-1803 ਦੇ ਦਰਮਿਆਨ) 'ਰਾਣੀ ਕੇਤਕੀ ਦੀ ਕਹਾਣੀ' ਅਤੇ 1823 ਵਿਚ ਪ੍ਰਮਥਨਾਥ ਸ਼ਰਮਾ ਉਰਫ਼ ਭਵਾਨੀ ਸ਼ੰਕਰ ਮੁੱਖੋਪਾਧਿਆਇ ਦੇ 'ਨਵਬਾਬੂ ਵਿਲਾਸ' ਨੂੰ ਭਾਰਤੀ ਆਂਚਲਿਕ ਸਾਹਿਤ ਦੇ ਦੋ ਮੁੱਢਲੇ ਨਾਵਲਾਂ ਵਿਚ ਗਿਣੇ ਜਾਣ ਤੇ ਵੀ 19ਵੀਂ ਸਦੀ ਦੇ ਪਿਛਲੇ ਅੱਧ ਵਿਚ ਹੀ ਬੰਗਲਾ, ਮਰਾਠੀ, ਹਿੰਦੀ, ਮਲਿਆਲਮ, ਉੜੀਆ, ਤਮਿਲ, ਤੇਲਗੂ, ਸਿੰਧੀ ਅਤੇ ਪ੍ਰਾਂਤਕ ਭਾਸ਼ਾਵਾਂ ਦੇ ਨਾਵਲ ਦਾ ਸਰਬਾਂਗੀ ਰੂਪ ਪ੍ਰਗਟ ਹੋਇਆ।

ਉੜੀਆ ਨਾਟਕ ਦੇ ਜਨਮਦਾਤਾ ਰਾਮਸ਼ੰਕਰ ਰਾਏ ਦਾ "ਸੌਦਾਮਿਨੀ" ਨਾਮਕ ਨਾਵਲ 1877-78 ਵਿਚ 'ਉਤਕਲ ਮਧੁਪ' ਪੱਤ੍ਰਿਕਾ ਵਿਚ ਲੜੀਵਾਰ ਛਪਿਆ ਸੀ। ਪਰ ਇਹ ਅਧੂਰਾ ਰਿਹਾ। ਅੰਤ ਉਮੇਸ਼ਚੰਦਰ ਸਰਦਾਰ ਦੇ 'ਪਦਾਮਾਲੀ' (1888) ਨੂੰ ਪਹਿਲਾ ਪੂਰਬ ਉੜੀਆ ਨਾਵਲ ਮੰਨਿਆ ਜਾਂਦਾ ਹੈ। ਉੜੀਆ ਦੀ ਸਾਬਕਾ ਰਿਆਸਤ ਨੀਲਗਿਰੀ ਵਿਚ 1835 ਵਿਚ ਵਾਪਰੀ ਸੱਚੀ ਘਟਨਾ ਦੇ ਆਧਾਰ ਤੇ ਉਕਤ ਰੁਮਾਂਸਮੂਲਕ ਇਤਿਹਾਸਕ ਨਾਵਲ ਲਿਖਿਆ ਗਿਆ ਹੈ ਪਰ ਕਾਵਿਕ-ਕਲਪਨਾ, ਵਿਸ਼ਾ ਵਸਤੂ ਦਾ ਪ੍ਰਤੱਖ ਚਿੱਤਰਣ, ਨੀਤੀ ਨਿਸ਼ਠਾ ਦੇ ਗੌਰਵ ਪ੍ਰਤਿਪਾਦਨ ਉਪਰ ਜ਼ਿਆਦਾ ਬਲ ਦੇਣ ਕਾਰਣ ਸਮਕਾਲੀਨ ਸਮਾਜਿਕ ਜੀਵਨ ਅਤੇ ਚਰਿੱਤਰ ਚਿੱਤਰਣ ਨੂੰ ਗੌਣ ਸਥਾਨ ਦਿਤਾ ਗਿਆ ਹੈ। ਮੁੱਖ ਤੌਰ ਤੇ ਇਹ ਘਟਨਾ ਪ੍ਰਧਾਨ ਨਾਵਲ ਹੈ। ਭਾਸ਼ਾ ਦੀ ਵਰਤੋਂ ਦੇ ਪੱਧਰ ਤੇ ਮੱਧਯੁਗੀਨ ਅਲੰਕਾਰਿਕ ਕਾਵਿ-ਸ਼ੈਲੀ ਦਾ ਪ੍ਰਭਾਵ ਸਪੱਸ਼ਟ ਹੈ। ਇਸ ਨਾਵਲ ਦੀ ਰਚਨਾ ਦੇ ਬਾਅਦ 1891 ਵਿਚ ਰਾਮਸ਼ੰਕਰ ਰਾਏ ਦਾ 'ਵਿਵਾਸਿਨੀ' ਆਉਂਦਾ ਹੈ। ਇਸ ਵਿਚ 18ਵੀਂ ਸਦੀ ਦੇ ਪਿਛਲੇ ਅੱਧ ਦੀਆਂ ਸਾਮਾਜਿਕ ਸਮੱਸਿਆਵਾਂ ਅਤੇ ਸੰਘਰਸ਼ ਦੇ ਪਰਿਵੇਸ਼ ਨਾਲ ਲੇਖਕ ਨੇ ਕਥਾਨਕ ਅਤੇ ਪਾਤਰਾਂ ਦੀ ਚੋਣ ਕੀਤੀ ਹੈ। ਉੜੀਆ ਵਿਚ ਮਰਾਠੀ ਦੇ ਕੁਸ਼ਾਸਨ ਅਤੇ ਅੱਤਿਆਚਾਰਾਂ ਦੀ ਪਿੱਠਭੂਮੀ ਵਿਚ ਨਾਵਲ ਦੀ ਕਹਾਣੀ ਲਿਖੀ ਗਈ ਹੈ। ਯਥਾਰਥ ਦੀ ਭੂਮੀ ਤੇ ਆਦਰਸ਼ ਦੀ ਪ੍ਰਤਿਸ਼ਠਾ ਕਰਨਾ ਲੇਖਕ ਦਾ ਮੁੱਖ ਉਦੇਸ਼ ਹੈ। ਇਸ ਨਾਵਲ ਵਿਚ ਅੰਗਿਕ ਦ੍ਰਿਸ਼ਟੀ ਤੋਂ ਕਈ ਤਰੁੱਟੀਆਂ ਹੋਣ ਤੇ ਵੀ ਉੜੀਆ ਨਾਵਲ ਸਾਹਿਤ ਦੀ ਸ਼ੁਰੂਆਤ ਵਿਚ 'ਪਦਾਮਾਲੀ' ਦੇ ਪ੍ਰਕਾਸ਼ਨ ਦੇ ਬਾਅਦ ਰਾਮਸ਼ੰਕਰ ਦਾ ਇਹ ਕਦਮ ਭਾਵੀ ਆਸ਼ਾ ਅਤੇ ਸੰਭਾਵਨਾਵਾਂ ਦਾ ਪੱਥ ਪ੍ਰਦਰਸ਼ਨ ਕਰ ਦਿੰਦਾ ਹੈ। ਵਿਆਸ ਕਵੀ ਫ਼ਕੀਰ ਮੋਹਨ ਸੈਨਾਪਤੀ ਅਤੇ ਗੋਪਾਲ ਵੱਲਭ ਦੇ ਨਾਵਲ ਇਸਦੇ ਜੀਵੰਤ ਉਦਾਹਰਣ

ਹਨ । ਕਥਾ ਵਸਤੂ, ਚਰਿੱਤਰ-ਚਿੱਤਰਣ, ਵਰਨਣ, ਰਚਨਾ-ਸ਼ੈਲੀ ਦੇ ਦ੍ਰਿਸ਼ਟੀਕੋਣ ਤੋਂ 'ਵਿਵਾਸਿਨੀ' ਆਪਣੇ ਨੇੜਲੇ 'ਪਦਾਮਾਲੀ' ਤੋਂ ਉੱਤਮ ਹੋਣ ਤੇ ਵੀ ਰਚਨਾਤਮਕਤਾ ਦੀ ਦ੍ਰਿਸ਼ਟੀ ਤੋਂ ਉਕਤ ਕਲਾਗਤ ਚੇਤਨਾ ਦਾ ਅਧਿਕਾਰੀ ਨਹੀਂ ਹੈ ।

ਉੜੀਆ ਕਥਾ ਸਾਹਿਤ ਅਤੇ ਗਦਸ਼ੈਲੀ ਨੂਤਨ ਕਲੇਵਰ ਅਤੇ ਨਵਜੀਵਨ ਪ੍ਰਾਪਤ ਕਰਨ ਦੇ ਲਈ ਜਿਸ ਮਹਾਨ ਰਚਨਾ ਦੀ ਇੰਤਜ਼ਾਰ ਵਿਚ ਸਨ, ਉਸ ਦੀਰਘ ਇੰਤਜ਼ਾਰ ਅਤੇ ਤਪੱਸਿਆ ਦੀ ਸਿਧੀ ਹੈ ਉੜੀਆ ਕਥਾ ਸਾਹਿਤ ਦੇ ਵਰਪੁੱਤਰ ਉੜੀਆ ਭਾਸ਼ਾ ਦੇ ਤ੍ਰਾਣਕਰਤਾ, ਉੜੀਆ ਕਥਾ ਸਾਹਿਤ ਦੇ ਯਥਾਰਥ ਜਨਕ ਅਤੇ ਪ੍ਰਾਣ ਪ੍ਰਤਿਸ਼ਠਾਤਾ ਵਿਆਸ ਕਵੀ ਫ਼ਕੀਰ ਮੋਹਨ ਸੈਨਾਪਤੀ (1843-1918) । ਗਦ ਅਤੇ ਪਦ ਦੋਵਾਂ ਵਿਚ ਆਪ ਸਰਬਮੁੱਖੀ ਪ੍ਰਤਿੱਭਾ ਪੁੱਤਰ ਸਨ । ਕਥਾ ਸਾਹਿਤ ਵਿਚ ਵੀ ਕਹਾਣੀ ਅਤੇ ਨਾਵਲਾਂ ਦੋਵਾਂ ਵਿਚ ਉਨ੍ਹਾਂ ਦੀ ਪ੍ਰਤਿੱਭਾ ਮੰਨੀ ਜਾਂਦੀ ਹੈ । ਫ਼ਕੀਰ ਮੋਹਨ ਦੇ ਚਾਰ ਨਾਵਲ (ਛਮਾਣ ਆਠਗੁਠ, ਲੱਛਮਾ, ਮਾਮੂ, ਪ੍ਰਾਸਚਿਤ) ਦਾ ਰਚਨਾਕਾਲ 1898 ਤੋਂ 1915 ਹੈ ਅਰਥਾਤ ਇਹ ਸੈਨਾਪਤੀ ਦੀ 55 ਤੋਂ 73 ਸਾਲ ਦੀ ਉਮਰ ਵਿਚ ਲਿਖੇ ਗਏ ਹਨ । ਇਤਿਹਾਸਕ ਨਾਵਲ 'ਲੱਛਮਾ' ('ਅਪੂਰਵ ਮਿਲਣ ਦੇ ਨਾਂ ਹੇਠ 1901 ਵਿਚ ਲਿਖਿਆ ਗਿਆ ਅਤੇ 1914 ਵਿਚ ਪੁਸਤਕ ਰੂਪ ਵਿਚ ਪ੍ਰਕਾਸ਼ਤ ਹੋਇਆ) ਦੇ ਇਲਾਵਾ ਤਿੰਨੋਂ ਨਾਵਲ ਉੜੀਆ ਦੇ ਜਨਜੀਵਨ ਅਤੇ ਸਾਮਾਜਿਕਤਾ ਦੇ ਆਧਾਰ ਤੇ ਲਿਖੇ ਗਏ ਹਨ । ਚਾਰੋਂ ਨਾਵਲਾਂ ਦਾ ਅੰਤਮ ਸਰੂਪ ਦੇਖਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਫ਼ਕੀਰ ਮੋਹਨ ਦੀ ਪ੍ਰੌੜ ਸ਼ਿਲਪਦ੍ਰਿਸ਼ਟੀ ਵਿਚ ਮੁਗ਼ਲ, ਮਰਾਠਾ, ਅਤੇ ਅੰਗ੍ਰੇਜ਼ੀ ਸ਼ਾਸਨ ਦੇ ਭਲੇ ਬੁਰੇ ਪ੍ਰਭਾਵਾਂ ਨੂੰ ਗ੍ਰਹਿਣ ਕਰ ਰਹੇ ਉੜੀਆ ਦੇ ਦੋ ਸ਼ਤਾਬਦੀਆਂ ਦੇ ਸਾਮਾਜਿਕ-ਸਾਂਸਕ੍ਰਿਤਕ ਜੀਵਨ ਦਾ ਚਿੱਤਰਣ ਉਸਦੇ ਨਾਵਲਾਂ ਵਿਚ ਵਿਭਿੰਨ ਚਰਿੱਤਰਾਂ ਦੇ ਮਾਧਿਅਮ ਨਾਲ ਪ੍ਰਗਟ ਹੋਇਆ ਹੈ । ਅਨੁਭੂਤੀ ਦੇ ਜੀਵਨ-ਵਿਦਿਆਲੇ ਵਿਚ ਪਨਪੀ ਫ਼ਕੀਰ ਮੋਹਨ ਦੀ ਪ੍ਰਤਿੱਭਾ ਦੇ ਸ਼ੁਧ ਉਤਕਲੀ ਪਰਿਵੇਸ਼ ਵਿਚ ਅਤੇ ਜੀਵੰਤ ਲੌਕਿਕ ਭਾਸ਼ਾ ਦੀ ਸ਼ੈਲੀ ਦੀ ਸਹਾਇਤਾ ਨਾਲ ਮਾਨਵ ਦੇ ਦੈਤ ਰੂਪ—ਦੇਵਤਾ ਦਾ ਸ਼ੁਧ ਮੂਰਤ ਰੂਪ ਅਤੇ ਸ਼ੈਤਾਨ ਦੇਵ ਕਰੂਪ ਦਾ ਚਿੱਤਰਣ ਜਿਸ ਤਰ੍ਹਾਂ ਸਜੀਵ ਢੰਗ ਨਾਲ ਅੰਕਿਤ ਹੋਇਆ ਹੈ, ਇਹ ਮਾਨਵੀ ਮੌਲਿਕ ਆਵੇਗਾਂ ਦੇ ਨਾਲ ਵਿਭਿੰਨ ਚਰਿੱਤਰਾਂ ਦੇ ਪ੍ਰਤੀ ਕਰੁਣਾ ਅਤੇ ਹਮਦਰਦੀ ਦਾ ਸੰਚਾਰ ਹੋਇਆ ਹੈ, ਉਨ੍ਹਾਂ ਸਭ ਨੇ ਉਸਨੂੰ ਇਕ ਉਦਾਰ ਮਾਨਵਤਾਵਾਦੀ ਕਲਾਕਾਰ ਦੇ ਰੂਪ ਵਿਚ ਪੇਸ਼ ਕੀਤਾ ਹੈ । ਜੀਵਨ ਦੇ ਗਹਿਰੇ ਯਥਾਰਥ ਦੇ ਨਾਲ ਮਹਾਨ ਆਦਰਸ਼ ਚੇਤਨਾ ਅਤੇ ਜੀਵਨ ਨਿਸ਼ਠਾ ਦੇ ਨਾਲ ਉਦਾਰ ਮਾਨਵ ਪ੍ਰੀਤੀ ਉਨ੍ਹਾਂ ਦੀਆਂ ਰਚਨਾਵਾਂ ਵਿਚ ਜਿਸ ਤਰ੍ਹਾਂ ਦਿਖਾਈ ਦਿੰਦੀ ਹੈ, ਉਸ ਦਾ ਸਮਾਜਕ-ਸਚੇਤਨ ਅਤੇ ਸੰਗ੍ਰਾਮਸ਼ੀਲ ਵਿਅਕਤਿਤਵ ਉਨ੍ਹਾਂ ਦੀ ਸ਼ਿਲਪਦ੍ਰਿਸ਼ਟੀ ਵਿਚ ਪੂਰਨ ਰੂਪ ਨਾਲ ਪ੍ਰਗਟ ਹੋਇਆ ਹੈ । ਆਧੁਨਿਕ ਕਥਾ-ਸ਼ਿਲਪੀਆਂ ਦੇ ਆਦਿ ਗੁਰੂ ਫ਼ਕੀਰ ਮੋਹਨ ਵਾਸਤਵ ਵਿਚ ਆਧੁਨਿਕ ਸ਼ਿਲਪ ਚੇਤਨਾ ਦੇ ਵੀ ਅਗਰਦੂਤ ਸਨ । ਉਨ੍ਹਾਂ ਦੇ ਅੰਤਿਮ ਨਾਵਲ 'ਪ੍ਰਾਸਚਿਤ'

ਦਾ ਮੂਲ ਪ੍ਰਸ਼ਨ ਸੀ 'ਟੰਕਾ ਛାଡ଼ିଲେ ਕਾਮਣ ਨ ਮਿਛਿ ਪਾਰੇ ?' (ਰੁਪਏ ਸੁੱਟਣ ਨਾਲ ਕੀ ਨਹੀਂ ਮਿਲ ਸਕਦਾ ?) ਅਤੇ ਫ਼ਕੀਰ ਮੋਹਨ ਨੇ ਚੇਤਾਵਨੀ ਦਿਤੀ ਸੀ— ''ਜੇਉ੍ ਪਾਪਰ ਆਛਯ ਘੇਨਿ ਸਭਯਤਾ ਉਤਰੋਤਰ ਬ੍ਰਿਦਿ ਪਾਈਅਛਿ, ਸੇਹਿ ਪਾਪ ਪਾਈ ਭਿੰਨ ਖੇਤਰਰੇ ਪ੍ਰਾਸਚਿਤ ਲੋੜ੍ਹਛਿ ।'' (ਜਿਸ ਪਾਪ ਦੇ ਆਸ਼ੇ ਵਿਚ ਸਭਿਅਤਾ ਨਿਰੰਤਰ ਵਧੀ ਫੁੱਲੀ ਹੈ, ਉਸੇ ਪਾਪ ਲਈ ਕਿਸੇ ਹੋਰ ਖੇਤਰ ਵਿਚ ਪ੍ਰਾਸਚਿਤ ਦੀ ਜ਼ਰੂਰਤ ਹੈ ?) ਅਤੇ ਇਹ ਗੱਲ ਸਿਰਫ਼ ਉਸ ਯੁੱਗ ਵਿਚ ਹੀ ਨਹੀਂ, ਆਧੁਨਿਕ ਯੁੱਗ ਅਤੇ ਜੀਵਨ ਤੇ ਵੀ ਸਮਾਨ ਰੂਪ ਨਾਲ ਲਾਗੂ ਹੁੰਦੀ ਹੈ। ਇਥੇ ਜੀਵਨ ਦੇ ਲਕਸ਼ ਅਤੇ ਸਾਧਨ ਦੇ ਬਾਰੇ ਵਿਚ ਪ੍ਰਸ਼ਨ ਉਠਾਇਆ ਗਿਆ ਹੈ। ਉਨ੍ਹਾਂ ਦੀ ਅਮਰ ਰਚਨਾ 'ਛਮਾਣ ਆਠਗੁਠ' (1898) ਨੂੰ ਚਰਿੱਤਰ ਚਿੱਤਰਣ ਅਤੇ ਰਚਨਾ ਸ਼ੈਲੀ ਦੇ ਆਧਾਰ 'ਤੇ, ਉੜੀਆ ਨਾਵਲ ਸਾਹਿਤ ਵਿਚ 'ਕਲਾਸਿਕ' ਸਥਾਨ ਦਿਤਾ ਗਿਆ ਹੈ ।

ਫ਼ਕੀਰ ਮੋਹਨ ਦੀ ਪ੍ਰਤਿਭਾ ਅਤੇ ਸ਼ਿਲਪ ਰਚਨਾ ਦੇ ਇਸ ਭਰਪੂਰ ਯੁੱਗ ਵਿਚ ਗੋਪਾਲ ਵੱਲਭ ਦਾਸ ਨੂੰ ਉਨ੍ਹਾਂ ਦੀ ਰਚਨਾ 'ਭੀਮਾਭੂਆਂ' (1908) ਕਾਰਣ ਯਾਦ ਕੀਤਾ ਜਾਂਦਾ ਹੈ। 'ਭੀਮਾਭੂਆਂ' ਨਾਵਲ ਵਿਚ ਉੜੀਸਾ ਦੇ ਆਦਿਵਾਸੀ ਜੀਵਨ ਨੂੰ ਆਧਾਰ ਬਣਾਇਆ ਗਿਆ ਹੈ। 'ਪਦਾਮਾਲੀ' ਵਾਂਗ ਇਸ ਨਾਵਲ ਦਾ ਪ੍ਰਾਣ ਕੇਂਦਰ ਰੁਮਾਂਸ ਹੈ। ਪਰ ਲੇਖਕ ਇਸ ਵਿਚ ਪ੍ਰਕਿਰਤੀ ਦੀ ਸੰਤਾਨ ਇਕ ਆਦਿਵਾਸੀ ਭੂਆਂ ਜ਼ਾਤ ਦੇ ਨੌਜਵਾਨ ਅਤੇ ਰਾਜ ਕੰਨਿਆਂ ਵਿਚਾਲੇ ਗਹਿਰੇ ਸੰਬੰਧ ਦਾ ਮਾਰਮਿਕ ਚਿੱਤਰ ਪੇਸ਼ ਕਰਦੇ ਹਨ। ਅਜਿਹਾ ਕਰਨਾ ਨਿਸ਼ਚਿਤ ਰੂਪ ਵਿਚ ਇਕ ਸਾਹਸੀ ਕਦਮ ਹੈ। ਇਹ ਸੱਚਮੁਚ ਲੇਖਕ ਦੀ ਮੌਲਿਕ ਅਤੇ ਰੋਮਾਂਟਿਕ ਦ੍ਰਿਸ਼ਟੀ ਦਾ ਲਖਾਇਕ ਹੈ। ਪਰ ਇਸ ਨਾਵਲ ਦੇ ਚਰਿੱਤਰਾਂ ਦੀ ਤੁਲਨਾ ਵਿਚ ਉਸ ਦਾ ਪ੍ਰਗਟਾ, ਸ਼ੁਰੂਆਤ ਦਾ ਵਰਨਣ, ਯਥਾਰਥ ਚਿੱਤਰਣ ਓਨਾ ਸ਼ਕਤੀਸ਼ਾਲੀ ਅਤੇ ਆਕਰਸ਼ਕ ਨਹੀਂ ਹੋ ਸਕਿਆ ਹੈ। ਲੇਖਕ ਦਾ ਮੱਧਕਾਲੀਨ ਕਾਵਿ-ਸ਼ੈਲੀ ਵਿਚ ਵਰਨਣ ਅਤੇ ਅਲੰਕਾਰਿਕ ਭਾਸ਼ਾ ਦੀ ਵਰਤੋਂ ਨਾਵਲ ਦੇ ਕਥਾ ਪ੍ਰਵਾਹ ਨੂੰ ਸਥਿਲ ਕਰ ਦਿੰਦੀ ਹੈ। ਫਿਰ ਵੀ ਸਮੂਹਿਕ ਰੁੱਚੀ ਦੇ ਖੇਤਰ ਵਿਚ ਲੇਖਕ ਇਕ ਸਾਹਸੀ ਕਦਮ ਨਾਲ ਸਾਹਿਤ ਦੇ ਇਤਿਹਾਸ ਵਿਚ ਸਨਮਾਨਤ ਹੋ ਗਏ ਹਨ। ਲੇਖਕ ਦੇ ਪਹਿਲੇ ਸੰਕੇਤ ਦੀਆਂ ਸੰਭਾਵਨਾਵਾਂ 'ਤੇ ਪਰਵਰਤੀ ਯੁੱਗ ਵਿਚ ਉੜੀਆ ਦੇ ਆਦਿਵਾਸੀ ਜੀਵਨ, ਸਮਾਜ ਅਤੇ ਚਰਿੱਤਰ ਦੇ ਨਾਵਲਕਾਰ ਗੋਪੀਨਾਥ ਮਹਾਂਤੀ ਅੰਤਰੰਗ ਰੂਪਕਾਰ ਬਣੇ ਹਨ।

ਫ਼ਕੀਰ ਮੋਹਨ ਦੇ ਬਾਅਦ ਉੜੀਆ ਨਾਵਲ ਵਿਚ ਜੀਵਨ ਦਾ ਬਹੁਪੱਖੀ ਚਿੱਤਰਣ ਮਿਲਦਾ ਹੈ। ਇਹ ਭਾਵਾਂ ਅਤੇ ਵਿਭਾਵਾਂ ਦੇ ਪੱਖ ਤੋਂ ਵੀ ਭਰਪੂਰ ਹੈ। 20ਵੀਂ ਸਦੀ ਦੇ ਭਾਵ ਦਰਸ਼ਨ ਅਤੇ ਅੰਤਰਾਸ਼ਟਰੀ ਸ਼ਿਲਪ ਚੇਤਨਾ ਦੇ ਨਾਲ ਉੜੀਆ ਸਾਹਿਤਕਾਰਾਂ ਦੇ ਨੇੜਲੇ ਪਰਿਚਯ ਅਤੇ ਸੰਪਰਕ ਦੇ ਸਿੱਟੇ ਵਜੋਂ ਉੜੀਆ

ਸਮੱਸਿਆਵਾਂ ਦਾ ਆਗਮਨ, ਮਾਨਵ ਦੇ ਦਵੈਤ-ਵਿਅਕਤਿਤਵ ਦੇ ਨਾਲ ਜਟਿਲ ਮਨ ਦੀਆਂ ਗਹਿਰਾਈਆਂ ਵਿਚ ਅਨੇਕਾਂ ਵਿਰੋਧੀ ਪ੍ਰਵਿਰਤੀਆਂ ਦਾ ਵਿਗਿਆਨਕ ਵਿਸ਼ਲੇਸ਼ਣ ਹੋਇਆ। ਗ੍ਰਾਮੀਣ ਜੀਵਨ ਦੇ ਨਾਲ ਯਾਂਤਰਿਕ-ਸਭਿਅਤਾ ਦੇ ਸੰਘਰਸ਼ ਦੇ ਫਲਸਰੂਪ ਮਾਨਵੀ ਮੁੱਲ ਬੋਧਾਂ ਵਿਚ ਕਮੀ ਹੋਈ ਅਤੇ ਪਰਿਵਰਤਨ ਹੋਇਆ, ਜਿਸ ਨਾਲ ਇਹ ਸਾਰੀ ਪਿੱਠਭੂਮੀ ਦੇ ਇਕ ਸਥਿਰ, ਅਚੰਚਲ ਮਾਨਵੀ ਕਦਰਾਂ ਕੀਮਤਾਂ ਦੇ ਬਾਰੇ ਵਿਸਤਾਰ ਸਹਿਤ ਜਾਣਕਾਰੀ ਮਿਲਦੀ ਹੈ। ਫ਼ਕੀਰ ਮੋਹਨ ਯੁੱਗ ਤੋਂ ਲੈ ਕੇ ਸਾਂਪਰਤਿਕ ਕਾਲ ਤੱਕ ਉੜੀਆ ਵਿਚ ਅਨੇਕਾਂ ਕਵੀਆਂ (ਜਿਵੇਂ ਚਿੰਤਾਮਣੀ ਮਹਾਂਤੀ, ਨੰਦ ਕਿਸ਼ੋਰ ਬਲ, ਕੁੰਤਲਾ ਕੁਮਾਰੀ ਸਾਬਤ, ਕਾਂਤਕਵੀ ਲਕਸ਼ਮੀਕਾਂਤ, ਗੋਦਾਵਰੀਸ਼ ਮਿਸ਼ਰ, ਗੋਦਾਵਰੀਵ ਮਹਾਂਪਾਤਰ, ਪ੍ਰਾਣਕ੍ਰਿਸ਼ਨ ਸਾਮਲ, ਡਾ. ਮਾਯਾਘਰ ਮਾਨਸਿੰਘ, ਗਿਆਨਿੰਦਰ ਵਰਮਾ, ਸਚਿੰਦਾਨੰਦ ਰਾਉਤਰਾਏ ਆਦਿ) ਨੇ ਨਾਵਲ ਲਿਖਣ ਵਿਚ ਰੁੱਚੀ ਦਿਖਾਈ ਪਰ ਨੰਦ ਕਿਸ਼ੋਰ ਬਲ ਦਾ ਸੰਸਕਾਰ ਚੇਤਨਾ ਸੰਬੰਧੀ 'ਕਨਕਲਤਾ' (1925), ਸਚਿੰਦਾਨੰਦ ਰਾਉਤਰਾਏ ਦਾ ਯਥਾਰਥਵਾਦ। ਨਾਇਕ ਦੇ ਭਾਵ ਦਰਸ਼ਨ ਅਤੇ ਸਮਾਜਕ ਸੁਧਾਰ ਦਾ ਸੁਪਨਾ ਲਈ ਵਿਅੰਗਧਰਮਾ 'ਚਿੱਤਰ ਗਰੀਬ' (1936) ਅਤੇ ਕਾਂਤਕਵੀ ਲਕਸ਼ਮੀਕਾਂਤ ਦਾ 'ਕਣਾਮਾਂਗੂ' (1937-51) ਨੂੰ ਛੱਡ ਕੇ ਕੋਈ ਨਾਵਲ ਸਾਮਿਅਕ ਲੋਕਪ੍ਰਿਯ ਹੋਣ ਦੇ ਬਾਵਜੂਦ ਪ੍ਰਸਿੱਧ ਹੋ ਕੇ ਕਲਾ ਦੀ ਕਸੌਟੀ ਤੇ ਪੂਰਾ ਨਹੀਂ ਉਤਰਦਾ ਹੈ। ਦੂਜੇ ਪਾਸੇ ਜੋ ਕਵੀ ਕਵਿਤਾ ਦੇ ਖੇਤਰ ਵਿਚ ਆਪਣੀ ਸਿਰਜਨਸ਼ੀਲ ਪ੍ਰਤਿਭਾ ਦੇ ਹਸਤਾਖਸ਼ਰ ਅੰਕਤ ਕਰਨ ਤੇ ਵੀ ਨਾਵਲਕਾਰ ਦੇ ਰੂਪ ਵਿਚ ਪ੍ਰਸਿੱਧ ਹੋਏ ਹਨ ਉਨ੍ਹਾਂ ਵਿਚ ਡਾ. ਕਾਲਿੰਦੀਚਰਣ ਪਾਣੀਗ੍ਰਾਹੀ ('ਮਾਟਿਰ ਮਣਿਸ਼', 'ਲੁਹਾਰ ਮਣਿਸ਼', 'ਮੁਕਤਾਗਡਰ ਕਰੁਧਾ', 'ਅਮਰ ਚਿੰਤਾ') ਅਤੇ ਨਿਤਯਾਨੰਦ ਮਹਾਂਪਾਤਰ ('ਜੀਅੰਤਾ ਮਣਿਸ਼', 'ਹਿਡਮਾਟਿ', 'ਭੰਗਾਹਾਡ', 'ਜੀਵਨਰ ਲਕਸ਼') ਦੇ ਨਾਂ ਵਰਨਣਯੋਗ ਹਨ। ਉੱਚ ਮਾਨਵੀ ਮੁੱਲਬੋਧ ਅਤੇ ਆਤਮਿਕ ਆਦਰਸ਼ ਤੇ ਆਧਾਰਿਤ ਕਾਲਿੰਦੀਚਰਣ ਦਾ 'ਮਾਟਿਰ ਮਣਿਸ਼' ਅਤੇ ਤਿਆਗ ਚੇਤਨਾਸ਼੍ਰੀ ਪ੍ਰਣਯ ਦੇ ਵੇਦਨਾਬੋਧ ਅਤੇ ਮਨੋਵਿਗਿਆਨਕ ਵਿਸ਼ਲੇਸ਼ਣ ਤੇ ਪ੍ਰਤਿਸ਼ਠਤ ਨਿਤਯਾਨੰਦ ਦਾ 'ਜੀਅੰਤਾ ਮਣਿਸ਼' ਉੜੀਆ ਨਾਵਲ ਸਾਹਿਤ ਵਿਚ ਦੋ ਯਾਦਗਾਰੀ ਰਚਨਾਵਾਂ ਹਨ। ਕਾਲਿੰਦੀਚਰਣ ਦੇ 'ਮਾਟਿਰ ਮਣਿਸ਼' ਦੇ ਨਾਲ ਅਨੇਕਾਂ ਕਲਾਕਾਰਾਂ ਦੇ ਸਾਮੂਹਿਕ ਉਦਮ ਨਾਲ ਰਚਿਤ ਨਗਰ ਜੀਵਨ ਤੇ ਆਧਾਰਿਤ ਮਨੋਵਿਗਿਆਨਕ ਨਾਵਲ 'ਵਾਸੰਤੀ' ਵੀ ਮਹੱਤਵਪੂਰਨ ਹੈ। ਇਸ ਤੋਂ ਇਲਾਵਾ ਜਿਨ੍ਹਾਂ ਕੁਸ਼ਲ ਕਥਾਕਾਰਾਂ ਨੇ ਉੜੀਆ ਨਾਵਲ ਸਾਹਿਤ ਨੂੰ ਭਰਪੂਰ ਕਰਨ ਵਿਚ ਯੋਗਦਾਨ ਦਿਤਾ ਉਨ੍ਹਾਂ ਵਿਚੋਂ ਵਰਨਣਯੋਗ ਨਾਂ ਹਨ—ਵੈਲਾਵਚਰਣ ਦਾਸ (ਮਨੇਮਨੇ), ਉਪੇਂਦਰਕਿਸ਼ੋਰ ਦਾਸ (ਮਲਾਜਾਹ), ਦਿਵਯਸਿੰਘ ਪਾਣੀਗ੍ਰਾਹੀ (ਤੂ ਮੋ ਮਾ), ਰਾਜਕਿਸ਼ੋਰ ਪਟਨਾਇਕ (ਚਲਾਵਟ), ਕਮਲਕਾਂਤ ਦਾਸ (ਬੋਊ), ਹਰੇਕ੍ਰਿਸ਼ਣ ਮਹਿਤਾਬ (ਪ੍ਰਤਿਭਾ), ਲਕਸ਼ਮੀਘਰ ਨਾਇਕ (ਹੇ ਮੋਰ

ਦੁਰਭਾਗਾ ਦੇਸ਼), ਅਨੰਤ ਪ੍ਰਸਾਦ ਪੰਡਾ (ਕੁਲਿ), ਰਾਮਚੰਦਰ ਮਿਸ਼ਰ (ਨਾਕਕਟਾ ਚਿੱਤ੍ਰਕਾਰ), ਬਸੰਤ ਕੁਮਾਰੀ ਪਟਨਾਇਕ (ਅਮਡਾਘਾਟ), ਬਾਮਾਚਰਣ ਮਿਤਰ (ਚੰਦਰ ੳ ਚੰਪਾ), ਸੁਰੇਂਦ੍ਰ ਮਹਾਂਤੀ (ਅੰਧ ਦਿਗੰਤ ਔਰ ਨੀਲਸ਼ੈੱਲ), ਚੰਦ੍ਰਸ਼ੇਖਰ ਰਥ (ਯਭ੍ਰਮਾਰੂੜ, ਅਸੂਰਯ, ਉਪਨਿਵੇਸ਼), ਸ਼ਾਂਤਨੁਕੁਮਾਰ ਆਚਾਰੀਆ (ਨਰਕਿਨਰ, ਸਤਾਬਦੀਰ ਨਚਿਕੇਤਾ), ਮਹਾਪਾਤਰ ਨੀਲਮਣਿ ਸਾਹੂ (ਤਾਮਸੀ ਰਾਧਾ), ਬੈਰਿਸਟਰ ਗੋਬਿੰਦ ਦਾਸ (ਅਮਾਵਸਯਾਰ· ਚੰਦਰ), ਹਰਿਹਰ ਬਾਹਿਨੀਪਤ (ਕਾਗਰ ਮਯਿਸ਼), ਵਿਭੂਤਿ ਪਟਨਾਇਕ (ਚਪਲਛੰਦਾ)। ਇਨ੍ਹਾਂ ਵਿਚੋਂ ਜ਼ਿਆਦਾਤਰ ਨਾਵਲ ਲੇਖਕ ਹੋਣ ਤੇ ਵੀ ਜੋ ਨਾਵਲ ਕਲਾਤਮਕ ਵਿਸ਼ੇਸ਼ਤਾ ਅਤੇ ਵਸ਼ਿਸ਼ਟਤਾ ਦੀ ਦ੍ਰਿਸ਼ਟੀ ਤੋਂ ਪ੍ਰਤੀਨਿਧਤਵ ਕਰਦੇ ਹਨ, ਉਨ੍ਹਾਂ ਦਾ ਨਾਂ ਕੌਮਿਆਂ ਵਿਚ ਦਿਤਾ ਗਿਆ ਹੈ।

ਉੜੀਆ ਨਾਵਲ ਪਿਛਲੇ ਚਾਰ ਦਹਾਕਿਆਂ ਵਿਚ ਸ੍ਰੀ ਕਾਨਹੂੰਚਰਣ ਮਹਾਂਤੀ ਅਤੇ ਉਨ੍ਹਾਂ ਦੇ ਛੋਟੇ ਭਰਾ ਗੋਪੀਨਾਥ ਮਹਾਂਤੀ ਦੀ ਸਾਹਿਤਕ ਘਾਲਣਾ ਕਾਰਨ ਕਾਫ਼ੀ ਭਰਪੂਰ ਹੋਇਆ ਹੈ। ਸਮਾਜਕ ਚੇਤਨਾ ਦਾ ਪ੍ਰਗਟਾ, ਮਨੋਵਿਗਿਆਨਕ ਦਵੰਦ ਦਾ ਸੂਖਤਮ ਵਿਸ਼ਲੇਸ਼ਣ, ਮਾਨਵੀ ਮੁੱਲਾਂ ਨੂੰ ਛੱਡਣ ਕਾਰਨ ਪੈਦਾ ਹੋਈ ਕਰੁਣਾ ਅਤੇ ਆਤਮ ਗਿਲਾਨੀ, ਪ੍ਰਸੰਗ ਦੀ ਸਫ਼ਲ ਵਰਤੋਂ, ਸਹੀ ਚਰਿੱਤਰਾਂ ਦਾ ਨਿਰਮਾਣ ਅਤੇ ਗਹਿਰੀ ਜੀਵਨ ਅਨੁਭੂਤੀ ਨਾਲ ਜੀਵਨ ਦਾ ਸੰਕੇਤਿਕ ਵਰਨਣ ਇਨ੍ਹਾਂ ਦੋਵਾਂ ਕਲਾਕਾਰਾਂ ਦੇ ਸਾਹਿਤ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਕਾਨਹੂੰਚਰਣ ਦੀਆਂ ਰਚਨਾਵਾਂ ਵਿਚ 'ਹਾ ਅਨ', 'ਸਾਸਿਤ', 'ਅਦੇਖਾ ਹਾਤ', 'ਝੰਝਾ', 'ਤੁਣਡਬਾਈਦ', 'ਕਾ', 'ਪਰਿ', 'ਸ਼ਰਬਰੀ', 'ਤਮਸਾਤੀਰ' ਆਦਿ ਜੀਵਨ ਦੀਆਂ ਵਿਭਿੰਨਤਾਵਾਂ ਨੂੰ ਉਦਘਾਟਤ ਕਰਨ ਅਤੇ ਆਪਣੀ ਕਲਾਤਮਕ ਕੌਸ਼ਲਤਾ ਕਾਰਣ ਵਰਨਣਯੋਗ ਹਨ। ਗੋਪੀਨਾਥ ਦੀ 'ਪਰਜਾ', 'ਅੰਮ੍ਰਿਤ ਸੰਤਾਨ', 'ਦਾਦਿਬੁਢਾ', 'ਸ਼ਿਵਭਾਈ', 'ਅਪਹੰਚ', 'ਹਰਿਜਨ', 'ਦਾਣਾਪਾਣੀ', 'ਲਯਵਿਲਯ', 'ਰਾਹੁਰ ਛਾਯਾ', 'ਮਾਟਿਮਟਾਲ' ਆਦਿ ਉਨ੍ਹਾਂ ਦੀਆਂ ਪ੍ਰਸਿੱਧ ਕ੍ਰਿਤਾਂ ਵਿਚ ਪ੍ਰਤਿਨਿਧ ਸਥਾਨਕ ਵਰਨਣਯੋਗ ਕ੍ਰਿਤਾਂ ਹਨ। ਅਸਲ ਵਿਚ ਜੀਵਨ ਦੀ ਵਿਆਪਕਤਾ, ਉਸ ਦੀ ਗਹਿਨਤਾ ਦਾ ਕਲਾਤਮਕ ਪ੍ਰਗਟਾ, ਜੀਵੰਤ ਅਤੇ ਉੱਨਤ ਚਰਿੱਤਰ-ਚਿੱਤਰਣ ਦੀ ਦ੍ਰਿਸ਼ਟੀ ਤੋਂ ਗੋਪੀਨਾਥ ਇਸ ਖੇਤਰ ਵਿਚ ਸਭ ਤੋਂ ਉੱਤਮ ਰੂਪ ਵਿਚ ਆਧੁਨਿਕ ਉੜੀਆ ਸਾਹਿਤ ਵਿਚ ਸਨਮਾਨਿਤ ਹੈ।

ਆਦਿਵਾਸੀ ਜੀਵਨ ਨੂੰ ਆਪਣੀਆਂ ਸਾਰੀਆਂ ਆਸ਼ਾਵਾਂ-ਅਕਾਂਖਿਆਵਾਂ ਅਤੇ ਸਭਿਆਚਾਰਕ ਵਰਨਣ ਦੁਆਰਾ ਗੋਪੀਨਾਥ ਦੇ 'ਪਰਜਾ', 'ਅੰਮ੍ਰਿਤ ਸੰਤਾਨ', 'ਦਾਦਿਬੁਢਾ', 'ਸ਼ਿਵਭਾਈ' ਅਤੇ 'ਅਪਹੰਚ' ਵਿਚ ਜਿਸ ਤਰ੍ਹਾਂ ਦੀ ਸਰਲ ਅਤੇ ਸੁਤੰਤਰ ਅਭਿਵਿਅਕਤੀ ਹੋਈ ਹੈ, ਉਸ ਦੀ ਤੁਲਨਾ ਨਹੀਂ ਕੀਤੀ ਜਾ ਸਕਦੀ। ਇਸ ਖੇਤਰ ਵਿਚ ਗੋਪੀਨਾਥ ਦੀ ਪ੍ਰਤਿੱਭਾ ਸਰਬਾਂਗੀ ਹੈ। ਫਿਰ ਦੇਸ਼ ਵਿਚ ਹਰੀਜਨ ਜੀਵਨ ਤੇ ਲੇਖਕ ਦਾ 'ਹਰਿਜਨ' ਨਾਵਲ ਚਰਿੱਤਰ ਅਤੇ ਵਰਨਣ ਦੀ ਸੁਭਾਵਿਕਤਾ ਅਤੇ ਕਲਾਤਮਕਤਾ ਦੀ ਦ੍ਰਿਸ਼ਟੀ ਤੋਂ ਭਾਰਤੀ ਸਾਹਿਤ ਵਿਚ ਇਕ ਵਿਸ਼ੇਸ਼ ਮਰਯਾਦਾ

ਦਾ ਅਧਿਕਾਰੀ ਹੈ। ਉਨ੍ਹਾਂ ਦੇ 'ਦਾਣਾਪਾਣੀ', 'ਲੈਯਵਿਲਯ', 'ਰਾਹੁਰ ਛਾਯ਼ਾ', 'ਮਨ ਗਹੀਰਰ ਚਾਸ਼' ਅਤੇ 'ਮਾਟਿਮਟਾਲ' ਵਿਚ ਪਾਠਕ ਆਧੁਨਿਕ ਜੀਵਨ-ਸੰਗਰਾਮ ਦੇ ਸਪਰਸ਼ ਦਾ ਅਨੁਭਵ ਕਰਨ ਦੇ ਨਾਲ-ਨਾਲ ਵੇਦਨਾ ਭਰਪੂਰ ਆਧੁਨਿਕ ਮਾਨਸ ਦਾ ਅੰਤਰਦਵੰਦ, ਮਾਨਵੀ ਮੁੱਲਾਂ ਦੇ ਹੱਸਾਸ ਅਤੇ ਸੰਗਰਾਮ ਦੇ ਮਾਰਗ ਹੁੰਦੇ ਹੋਏ ਇਕ ਸਥਿਰ ਸ਼ਾਂਤਭੂਮੀ ਤੇ ਅਵਤਰਣ ਦਾ ਯਤਨ ਸਪੱਸ਼ਟ ਦਿਖਾਈ ਦਿੰਦਾ ਹੈ। 'ਪਰਜਾ' (1946), 'ਅੰਮ੍ਰਿਤ ਸੰਤਾਨ' (1949) ਅਤੇ 'ਮਾਟਿਮਟਾਲ' (1964) ਤਿੰਨੋਂ ਨਾਵਲ ਵਿਸ਼ਾਲ ਮਾਨਵ ਜੀਵਨ ਦਾ ਚਿੱਤਰ ਪੇਸ਼ ਕਰਕੇ ਮਹਾਂਕਾਵਿਅਕ ਨਾਵਲਾਂ ਦੀ ਪੱਧਰ ਤੇ ਪਹੁੰਚ ਗਏ ਹਨ। ਅਸਲ ਵਿਚ ਗੋਪੀਨਾਥ ਹੀ ਉੜੀਆ ਵਿਚ ਮਹਾਂਕਾਵਿਅਕ ਨਾਵਲਾਂ ਦੇ ਪਹਿਲੇ ਅਤੇ ਸਫ਼ਲ ਕਰਤਾ ਹਨ। ਆਪਣੇ ਸ਼ਿਲਪਲੋਕ ਵਿਚ ਉਹ ਸਦਾ ਸੁਚੇਤਨ ਪ੍ਰਯੋਗਧਰਮੀ ਰਹੇ ਹਨ ਅਤੇ ਇਸ ਲਈ ਉਨ੍ਹਾਂ ਦਾ ਹਰ ਇਕ ਨਾਵਲ ਭਿੰਨ ਹੁੰਦਾ ਹੋਇਆ ਵੀ ਰੁੱਚੀ ਅਤੇ ਦਿਲਚਸਪੀ ਕਾਰਨ ਆਕਰਸ਼ਕ ਅਤੇ ਸੁਤੰਤਰ ਹੋਇਆ ਹੈ। 'ਪਰਜਾ' ਅਤੇ 'ਮਾਟਿਮਟਾਲ' ਨੂੰ ਲੇਖਕ ਦੀ ਸਿਰਜਣ-ਪ੍ਰਤਿੱਭਾ ਦੇ ਸਭ ਤੋਂ ਉੱਤਮ ਕੀਰਤੀ ਸਤੰਭ ਮੰਨੇ ਜਾਣ ਤੇ ਵੀ 'ਦਾਣਾਪਾਣੀ' (1955), 'ਹਰਿਜਨ' (1948), 'ਲੈਯਵਿਲਯ' (1961) ਅਤੇ 'ਰਾਹੁਰ ਛਾਯਾ' ਆਦਿ ਨਾਵਲਾਂ ਵਿਚ ਪਰਿਵੇਸ਼ ਦੇ ਖੰਡਿਤ ਕੈਨਵਸ ਤੇ ਜੀਵਨ ਦਾ ਪੂਰਨ ਚਿੱਤਰ ਖਿੱਚ ਕੇ ਆਪਣੀ ਸਿਰਜਣੀ ਪ੍ਰਤਿਭਾ ਦਾ ਸਬੂਤ ਦੇ ਰਹੇ ਹਨ। 'ਦਾਦਿਬੁਢਾ' (1938) ਤੋਂ ਮਾਟਿਮਟਾਲ (1964) ਤਕ ਸਮੁੱਚੇ ਮਾਨਵ ਦੇ ਯਾਤਰਾ ਪੱਥ ਦਾ ਦੀਰਘ ਇਤਿਹਾਸ ਉਨ੍ਹਾਂ ਦੇ ਸਾਰੇ ਨਾਵਲਾਂ ਵਿਚ ਪੇਸ਼ ਹੋਇਆ ਮਿਲਦਾ ਹੈ। ਅਤੇ ਉਨ੍ਹਾਂ ਦੀ ਪ੍ਰਤਿੱਭਾ ਸਵਦੇਸ਼ ਦੇ ਸਾਂਸਕ੍ਰਿਤਕ ਇਤਿਹਾਸ ਪ੍ਰਤਿ ਸਚੇਤਨ ਹੁੰਦੀ ਹੋਈ ਵੀ ਦੇਸ਼ ਅਤੇ ਕਾਲ-ਅਤੀਤ ਮਾਨਵ ਦੇ ਚਿੱਤਰਣ ਵਿਚ ਆਪਣੀ ਜੀਵਨ-ਨਿਸ਼ਠਾ ਅਤੇ ਮਾਨਵ-ਪ੍ਰੀਤ ਦਾ ਪਰਿਚੈ ਪ੍ਰਦਾਨ ਕਰਦੀ ਰਹੀ ਹੈ। ਲੇਖਕ ਦੇ ਆਪਣੇ ਸ਼ਬਦਾਂ ਵਿਚ ਇਹ ਆਦਮੀ ਭਾਵੇਂ ਜਿਸ ਵੀ ਵਰਣ ਦਾ ਹੋਵੇ, ਭਾਵੇਂ ਕਿੰਨੀ ਦੂਰ ਹੋਵੇ, ਮੇਰੇ ਅਤੇ ਉਸ ਵਿਚਾਲੇ ਇਕ ਹੀ ਰਕਤ ਦੀ ਧਾਰਾ ਪ੍ਰਵਾਹਮਾਨ ਹੈ। ਭਾਵੇਂ ਉਸ ਦੀ ਲਿਖਤ ਵਿਚ ਆਲੋਚਕ ਨੂੰ ਆਧੁਨਿਕ ਨਾਵਲ ਰਚਨਾ ਦੀਆਂ ਵਿਭਿੰਨ ਪ੍ਰਯੋਗਾਤਮਕ ਪੱਧਤੀਆਂ ਦੇ ਨਾਲ-ਨਾਲ ਯਥਾਰਥਵਾਦੀ, ਨੈਸਰਗਿਕਵਾਦੀ, ਸਥਿਤੀਵਾਦੀ ਜਾਂ ਚੇਤਨਾ ਪ੍ਰਵਾਹਵਾਦੀ ਦਾਰਸ਼ਨਿਕ ਸਥਿਤੀਆਂ ਵਿਭਿੰਨ ਸਮੇਂ ਵਿਚ ਦਿਖਾਈ ਦੇਣ, ਪਰ ਇਨ੍ਹਾਂ ਸਭ ਦੇ ਉਪਰ ਉਨ੍ਹਾਂ ਦੀ ਮਾਨਵ-ਪ੍ਰੀਤ ਉਨ੍ਹਾਂ ਨੂੰ ਨਾਵਲ ਸਾਹਿਤ ਵਿਚ ਇਕ ਕਲਾਸਿਕ ਦਾ ਸਨਮਾਨ ਅਤੇ ਕੁਲੀਨਤਾ ਪ੍ਰਦਾਨ ਕਰਦੇ ਹਨ। ਉਹ ਸ਼ਬਦ ਸ਼ਿਲਪ ਦੇ ਇੰਦਰਜਾਲਕ ਕਾਰੀਗਰ ਹਨ। ਉਨ੍ਹਾਂ ਦਾ ਪ੍ਰਕ੍ਰਿਤੀ ਅਤੇ ਪਰਿਵੇਸ਼ ਦਾ ਵਰਨਣ ਪਾਠਕ ਨੂੰ ਇਕ ਖ਼ਾਸ ਤਰ੍ਹਾਂ ਦੀ ਰਸਾਤਮਕਤਾ ਪ੍ਰਦਾਨ ਕਰਦਾ ਹੈ। ਵਰਨਣ ਦਾ ਰੌਚਿਕ ਢੰਗ ਅਤੇ ਗਹਿਰਾਈ ਉਨ੍ਹਾਂ ਦੀ ਰਚਨਾ ਕੌਸ਼ਲ ਦਾ ਮੌਲਿਕ ਲੱਛਣ ਹੈ। ਉਨ੍ਹਾਂ ਦੇ ਚਰਿੱਤਰਾਂ ਦੀ ਚਿੱਤਰਸ਼ਾਲਾ ਵਿਚ ਅਜਿਹੇ ਅਨੇਕਾਂ ਨਰ-ਨਾਰੀ ਵਿਦਮਾਨ ਹਨ ਜੋ ਆਸ-ਪਾਸ ਦੇ ਜੀਵਨ ਮੰਚ ਨਾਲ ਜੁੜੇ

ਹੋਣ ਤੇ ਵੀ ਪ੍ਰਤਿਭਾ ਦੇ ਜਾਦੂਈ ਸਪਰਸ਼ ਨਾਲ ਪ੍ਰਭਾਵਿਤ ਹੁੰਦੇ ਹਨ। ਫ਼ਕੀਰ ਮੋਹਨ ਦੇ ਬਾਅਦ ਨਾਵਲ ਅਤੇ ਕਹਾਣੀ ਦੇ ਵਿਸ਼ਾਲ ਖੇਤਰਾਂ ਵਿਚ ਉਨ੍ਹਾਂ ਦੀ ਲੇਖਨੀ ਦੀ ਲੋਕਪ੍ਰਿਯਤਾ ਤੋਂ ਸਭ ਜਾਣੂ ਹਨ। ਖ਼ੁਸ਼ਕਿਸਮਤੀ ਦੀ ਗੱਲ ਇਹ ਹੈ ਕਿ ਇਹ ਮਹਾਨ ਪ੍ਰਤਿਭਾ ਅੱਜ ਵੀ ਆਪਣੀ ਸਿਰਜਣ ਕ੍ਰਿਆ ਵਿਚ ਨਿਰੰਤਰ ਸਾਧਨਾ ਨਾਲ ਜੁਟੀ ਹੋਈ ਹੈ।*

ਗੋਪੀਨਾਥ ਮਹਾਂਤੀ ਦੀਆਂ ਰਚਨਾਵਾਂ ਦੇ ਸੰਦਰਭ ਵਿਚ 'ਦਾਣਾਪਾਣੀ' ਦਾ ਪ੍ਰਕਾਸ਼ਨ ਕਾਲ 1955 ਦਾ ਹੈ। ਇਸ ਯਥਾਰਥਵਾਦੀ ਨਾਵਲ ਦੀ ਕਥਾਵਸਤੂ ਆਧੁਨਿਕ ਜੀਵਨ ਸੰਗਰਾਮ ਵਿਚ ਦਿਖਾਈ ਦਿੰਦੀ ਦਾਣਾਪਾਣੀ ਦੇ ਤੀਬਰ ਦਵੰਦ ਅਤੇ ਪਦ ਉੱਨਤੀ ਦੀ ਸਮੱਸਿਆ ਨੂੰ ਕੇਂਦ੍ਰਿਤ ਕਰਕੇ ਚਲਦੀ ਹੈ। ਨਾਵਲ ਦਾ ਇਕ ਪਾਤਰ 'ਬਨੂ' ਕਹਿੰਦਾ ਹੈ, "ਔਹ! ਸਿਰਫ਼ ਦਾਣਾਪਾਣੀ ਦੀ ਕਲਾਹ ਵਿਚ ਹੀ ਸਭ ਮੂੰਹ ਵਿਚ ਭਾਂਤ ਉਸ ਨਾਲ ਹੀ ਤਾਂ ਪਹੁੰਚਦੇ ਹਨ..." ਨਾਵਲ ਦਾ ਪ੍ਰਧਾਨ ਪਾਤਰ 'ਸਫ਼ਲਤਾਵਾਦੀ' ਅਤੇ 'ਯੋਜਨਾਵਾਦੀ' ਬਲੀਦੱਤ ਆਪਣੀ ਕੰਪਨੀ ਦੀ ਨੌਕਰੀ ਵਿਚ ਪਦ ਉੱਨਤੀ ਅਤੇ ਸਫ਼ਲਤਾ ਲਈ ਨਿਰਸੰਕੋਚ ਆਪਣੇ ਵਿਵੇਕ ਅਤੇ ਮਾਨਵੀਅਤਾ ਦਾ ਵਿਸਰਜਨ ਕਰ ਦਿੰਦਾ ਹੈ। ਨੈਤਿਕਤਾ ਦੇ ਸੋਪਾਨ ਨਾਲ ਲਗਾਤਾਰ ਕਿਵੇਂ ਬਦਲਦਾ ਜਾਂਦਾ ਹੈ ਅਤੇ ਅੰਤ ਵਿਚ ਆਪਣੀ ਸਥਿਤੀ ਅਤੇ ਨਿਸ਼ਠਾ ਲਈ ਜੀਵਨ-ਜੱਗ ਵਿਚ ਆਪਣੀ ਪਤਨੀ ਸਰੋਜਨੀ ਦਾ ਸਤੀਤਵ ਵੀ ਬਿਨਾਂ ਕਿਸੇ ਸੰਕੋਚ ਦੇ ਆਹੂਤੀ ਵਿਚ ਪਾ ਦਿੰਦਾ ਹੈ, 'ਦਾਣਾਪਾਣੀ' ਇਸ ਬਾਰੇ ਹੀ ਲਿਖੀ ਗਈ ਇਕ ਕਰੁਣਾਮਈ ਕਹਾਣੀ ਹੈ। ਲੇਖਕ ਦੇ ਸ਼ਬਦਾਂ ਵਿਚ ਬਲੀਦੱਤ ਹੈ—"ਇਹ ਬਲੀਆ ਕਿਸੇ ਗਲੀ ਕੂਚੇ ਦਾ ਆਦਮੀ ਹੈ। ਪਰ ਉਸ ਨੂੰ ਜਾਣਕਾਰੀ ਚਾਹੀਦੀ ਹੈ।" ਆਦਮੀ ਦਾ ਇਹ ਦਾਣਾਪਾਣੀ ਦਾ ਸੰਸਥਾਨ ਹੀ ਨਾਵਲ ਦੀ ਮੌਲਿਕ ਸਮੱਸਿਆ ਹੈ ਅਤੇ ਉਸ ਦੀ ਨਕਲ ਕਰਕੇ ਆਧੁਨਿਕ ਸਿਖਿਅਤ ਜੀਵਨ ਵਿਚ ਦਾਣਾਪਾਣੀ ਸੰਗਰਾਮ ਦੀ ਜਟਿਲਤਾ ਦੇ ਗੋਪੀਨਾਥ ਨੇ ਦਰਸ਼ਨ ਕਰਾਏ ਹਨ। ਇਸ ਸੰਗ੍ਰਾਮ ਵਿਚ ਆਦਮੀ ਆਪਣੀ ਸਿੱਖਿਆ, ਸੰਸਕਾਰ, ਰੁੱਚੀ ਅਤੇ ਨੀਤੀਬੋਧ ਤੋਂ ਮੁੱਖ ਮੋੜ ਕੇ ਕਿਵੇਂ ਪ੍ਰਾਪਤੀ ਦੀ ਲਾਲਸਾ ਲਈ ਯਤਨਸ਼ੀਲ ਹੈ, ਇਨ੍ਹਾਂ ਸਭ ਪ੍ਰਤਿ ਸ਼ਿਲਪ-ਸੰਮਤ, ਯਥਾਰਥ ਅਤੇ ਸਫ਼ਲ ਚਿੱਤਰਣ ਇਸ ਨਾਵਲ ਵਿਚ ਹੋਇਆ ਹੈ। ਇਥੇ ਮਾਮੂਲੀ ਜਿਹੇ ਚਪੜਾਸੀ ਤੋਂ ਲੈ ਕੇ ਕੰਪਨੀ ਅਫ਼ਸਰ, ਵੱਡੇ ਸਾਹਿਬ ਤਕ ਸਭ ਦੇ ਚਰਿੱਤਰ ਦਾ ਅੰਤ ਸ੍ਵਰੂਪ, ਅਨੀਤੀ ਅਤੇ ਮਾਨਸਿਕ ਸ਼ੋਸ਼ਣ ਦੀ ਪ੍ਰਵਿਰਤੀ ਲੇਖਕ ਦੀ ਪਰਿਪੱਕ ਦ੍ਰਿਸ਼ਟੀ ਨਾਲ ਉਜਵਲ ਹੋ ਕੇ ਸਾਹਮਣੇ ਆਈ ਹੈ।

---

*ਸ੍ਰੀ ਗੋਪੀਨਾਥ ਮਹਾਂਤੀ ਨੂੰ 'ਮਾਟੀਮਟਾਲ' ਲਈ 1973 ਵਿਚ ਭਾਰਤੀ ਗਿਆਨਪੀਠ ਪੁਰਸਕਾਰ ਨਾਲ ਸਨਮਾਨਿਤ ਕੀਤਾ ਜਾ ਚੁੱਕਾ ਹੈ।

'ਦਾਣਾਪਾਣੀ' ਅਨੇਕ ਚਰਿੱਤਰਾਂ ਦੀ ਇਕ ਮਨੋਵਿਗਿਆਨਕ ਚਿੱਤਰਸ਼ਾਲਾ ਹੈ। ਇਥੇ ਦਾਣੇ-ਪਾਣੀ ਦੇ ਕਣ ਚੁਰਾਣ ਲਈ ਸੱਚਮੁਚ ਜਿਵੇਂ ਕਈ ਆਦਮੀ ਇਕ ਜਲੂਸ ਵਿਚ ਮੁਕਾਬਲੇ ਲਈ ਉਤਰੇ ਹਨ। ਪਰ ਨਿਰਪੇਖ ਅਤੇ ਤਨਮਈ ਭਾਵ ਨਾਲ ਉਨ੍ਹਾਂ ਦੇ ਚਾਲਚਲਣ ਅਤੇ ਵਿਚਾਰਾਂ ਨਾਲ ਹੋ ਕੇ ਕਥਾਵਸਤੂ ਦੇ ਬਾਹਰੀ ਅਤੇ ਅੰਦਰੂਨੀ ਦਵੰਦ ਦੀ ਸਫ਼ਲਤਾ ਦੇ ਨਾਲ ਪੇਸ਼ ਕਰਦਾ ਹੈ। 'ਦਾਣਾਪਾਣੀ' ਦੇ ਚਰਿੱਤਰ ਇਕ ਦ੍ਰਿਸ਼ਟੀ ਨਾਲ ਪ੍ਰਤਿਨਿਧ (Type Character) ਹਨ। ਆਧੁਨਿਕ ਸਮਾਜ ਵਿਚ ਇਕ ਖ਼ਾਸ ਦਿਸ਼ਾ ਨੂੰ ਪ੍ਰਗਟ ਕਰਨ ਲਈ ਚਰਿੱਤਰਾਂ ਦੀ ਪਰੀਕਲਪਨਾ ਹੋਣ ਤੇ ਵੀ ਮੂਲ ਮਾਨਵੀ ਪ੍ਰਵਿਰਤੀ ਦੀ ਅਭਿਵਿਅਕਤੀ ਦੇ ਦ੍ਰਿਸ਼ਟੀਕੋਣ ਤੋਂ ਉਹ ਜੀਵਨਬੋਧ ਅਤੇ ਮਾਨਵੀ ਦੋਸ਼ ਕਮਜ਼ੋਰੀਆਂ ਦੇ ਪ੍ਰਤੀਕ ਹੋ ਜਾਂਦੇ ਹਨ। ਅੰਤ ਬਲੀਦੱਤ ਤੋਂ ਲੈ ਕੇ ਮਿਸਟਰ 'ਸ਼ਾ', ਸ਼ਰਮਾ, ਰਣਜੀਤ ਬਾਬੂ, ਸਕਲਤਵਾਲਾ, ਵੱਡੇ ਬਾਬੂ, ਬੰਨੂ, ਸੰਟੂ ਦਾ, ਏਂਕਟਰਾਵ, ਉਮੇਸ਼ ਬਾਬੂ, ਗੋਪਾਲ ਬਾਬੂ, ਕਾਂਸਟੇਬਲ, ਰਾਜ, ਨੌਕਰ ਨਿਤਾ, ਹਰਸ਼ਾ, ਨੰਦ ਆਦਿ ਬੇਸ਼ੁਮਾਰ ਪੁਰਸ਼ ਪਾਤਰ ਅਤੇ ਸਰੋਜਨੀ ਤੋਂ ਲੈ ਕੇ ਰਾਮ ਬਾਬੂ ਦੀ ਪਤਨੀ, ਮਿਲੀ, ਨੀਲੀ ਤਕ ਅਨੇਕ ਨਾਰੀ ਪਾਤਰਾਂ ਦੇ ਪ੍ਰਤਿ ਪਾਠਕ ਦੀ ਪ੍ਰੀਤ, ਸਨੇਹ ਕਰੁਣਾ ਦਾ ਸੰਚਾਰ ਕਰਨ ਵਿਚ ਆਪਣੀ ਨਿਸ਼ਠਾ ਅਤੇ ਆਂਤਰਿਕਤਾ ਦਾ ਪਰਿਚੈ ਦਿੱਤਾ ਹੈ।

ਫ਼ਕੀਰ ਮੋਹਨ ਦੇ 'ਪ੍ਰਾਸਚਿਤ', ਨਾਵਲ ਵਾਂਗ ਲਿਖੇ 'ਉਦੇਸ਼ ਅਤੇ ਉਪਾਅ' ਅਤੇ ਲਕਸ਼ ਅਤੇ ਸਾਧਨ ਦਾ ਪ੍ਰਸ਼ਨ ਉਠਾਇਆ ਗਿਆ ਹੈ। ਪਰ ਇਸ ਦਾ ਕੈਨਵਸ ਅਧਿਕ ਵਿਸਤਾਰਮਈ ਅਤੇ ਯੁੱਗ-ਅਮਰ ਹੋਣ ਦੇ ਨਾਲ ਨਾਲ ਸ਼ਿਲਪ ਸਫ਼ਲਤਾ ਦੀ ਦ੍ਰਿਸ਼ਟੀ ਤੋਂ ਅਧਿਕ ਜੀਵਨ ਨਿਸ਼ਠ ਅਤੇ ਰਸਮਈ ਹੋ ਗਿਆ ਹੈ। 'ਉਦੇਸ਼ ਦੇ ਅਨੁਰੂਪ ਉਪਾਅ' ਦੇ ਆਧਾਰ ਤੇ ਬਲੀਦੱਤ ਦੇ ਜੀਵਨ ਦਾ ਇਕ ਮਾਤਰ ਲਕਸ਼ ਸੀ, ਅਤੇ 'ਉਪਾਅ ਆਪਣੇ ਆਪ ਵਿਚ ਆਪਣੇ ਉਦੇਸ਼' ਨਾਲ ਸਫ਼ਲ ਹੋ ਜਾਂਦਾ ਹੈ। ਉਹੀ ਬਲੀਦੱਤ ਆਪਣੇ ਪਦ ਦੀ ਚਰਮ ਸੀਮਾ 'ਤੇ ਪਹੁੰਚ ਕੇ ਪਿਤ੍ਰਤਵ ਦੀ ਆਤਮ ਸ਼ਲਾਘਾ ਵਿਚ ਪ੍ਰਸੰਨ ਹੋ ਜਾਂਦਾ ਹੈ, ਉਸ ਨੂੰ ਲਕਸ਼ ਵਿਚ ਰੱਖ ਕੇ ਲੇਖਕ ਨੇ ਕਿਹਾ ਹੈ—

> "ਵੰਸ਼ ਘਰ ਦੇ ਅਭਾਵ ਵਿਚ ਧਨ ਦਾ ਕੋਈ ਉਦੇਸ਼ ਨਹੀਂ ਰਹਿ ਗਿਆ ਸੀ,
> ਨਾਮ ਦੇ ਨਾਲ ਹੀ ਸੀ ਦੂਰ ਤੱਕ ਖਿੱਚ ਲਿਆਉਣ ਵਾਲੀ ਡੋਰ।"

ਇਸ ਸਮੇਂ ਇਹ ਆਪਣੇ ਇਕ ਖਰਵੇ ਰੂਪ ਵਿਚ ਅਰਧ ਅਨੁਭੂਤੀ ਦਾ ਅਧਿਕਾਰੀ ਜ਼ਰੂਰ ਹੈ, ਪਰ ਦਾਣਾਪਾਣੀ ਦੇ ਤੋਲ ਵਿਚ ਸਫ਼ਲਤਾ ਲੱਭਦੇ ਲੱਭਦੇ ਅਨੇਕਾਂ ਦਿਨ ਰਾਤ ਬੀਤ ਗਏ ਅਤੇ ਹੁਣ ਆ ਕੇ ਲੱਭਿਆ—ਅਤੇ ਉਸ ਦੀ ਆਪਣੀ ਦੇਹ ਵਿਚ ਅੱਗ ਲੱਗੀ ਹੈ!–ਇਹੀ ਹੈ ਬਲੀਦੱਤ ਦੇ ਚਰਿੱਤਰ ਦੀ ਕਰੁਣਾਮਈ ਤਸਵੀਰ। ਫਿਰ ਦੂਜੇ ਪਾਸੇ ਨਾਇਕਾ ਸਰੋਜਨੀ ਦਾ ਚਰਿੱਤਰ ਹੈ। "ਉਹ ਨਾਰੀ ਹੈ, ਉਸ ਨੂੰ ਭੋਜਨ ਮਿਲਿਆ ਹੈ, ਕੱਪੜੇ ਮਿਲੇ ਹਨ, ਗਹਿਣੇ ਮਿਲੇ ਹਨ—ਇਹ ਹੀ

ਕੀ ਸਭ ਕੁਝ ਹਨ ?'' ਨਾਰੀਤਵ ਦੀ ਮੌਲਿਕ ਮੰਗ, ਇਸ ਚਿਰੰਤਰ ਪ੍ਰਸ਼ਨ ਦਾ ਸਮਾਧਾਨ ਲੱਭਦੀ ਹੋਈ ਸਰੋਜਨੀ ਜੀਵਨ ਵਿਚ ਅੱਗੇ ਵਧੀ ਹੈ। ਅਤੇ ਅੰਤ ਵਿਚ ਦੂਜਿਆਂ ਦੀ ਨਜ਼ਰ ਵਿਚ ਚਰਿੱਤਰਹੀਣ ਹੋਈ ਹੈ, ਪਰ ਆਪਣੇ ਰੂਪ ਵਿਚ ਪਰਿਪੂਰਣ ਅਤੇ ਫਲਵਤੀ ਹੋਈ ਹੈ। ਆਪਣੀ ਮੰਗ ਦੀ ਖੋਜ ਵਿਚ ਉਹ ਅਨੇਕ ਦੁੱਖਾਂ ਦਾ ਸਾਹਮਣਾ ਕਰਦੀ ਹੈ ਅਤੇ ਉਸ ਦੀ ਮਾਨਸਿਕਤਾ ਦਾ ਰੂਪਾਂਤਰਣ ਹੋਣ ਦੇ ਨਾਲ ਨਾਲ ਉਸ ਦਾ ਵਿਅਕਤਿਤਵ 'ਅਨਾਗਤ ਪੁਨਰਜਨਮ' ਪਾਉਂਦਾ ਹੈ। ਅਤੇ ਲੇਖਕ ਦੇ ਸ਼ਬਦਾਂ ਵਿਚ ''ਅੱਜ ਸਿੱਪੀ ਵਿਚ ਕਹਾਣੀ ਵਾਲੀ ਉਹ ਮੀਂਹ ਦੀ ਬੂੰਦ ਪਈ ਹੈ, ਸੀਪ ਮੁੰਦ ਗਈ ਹੈ।...ਖੇਤ ਨੂੰ ਮਿਲਿਆ ਹੈ ਬੀਜ, ਬੀਜ ਨੂੰ ਮਿਲੀ ਹੈ ਅੰਕੁਰ ਦੀ ਊਸ਼ਮਾ, ਸਿਰਜਣ ਨੂੰ ਉਸੇ ਦੇ ਪ੍ਰਕਾਸ਼ਨ ਦੀ ਉਡੀਕ ਹੈ। ਗਰਭਦਾਨ ਦੇ ਆਨੰਦ ਵਿਚ ਗਰਭਣੀ ਮਾਟੀ ਕੋਈ ਪਰਿਚੈ ਨਹੀਂ ਲੱਭਦੀ, ਇਹ ਪਰਿਪੂਰਣ ਹੈ—ਜਿਵੇਂ ਏਨਾ ਹੀ ਚੰਗਾ ਹੋਵੇ।'' ਇਹ ਸਰੋਜਨੀ ਹੁਣ ਪਾਠਕ ਦੀ ਭਾਵਨਾ ਵਿਚ ਘ੍ਰਿਣਾਯੋਗ ਨਹੀਂ ਕਿ ਪਤਿਤਾ ਨਹੀਂ। ਨਹੀਂ ਤਾਂ ਉਸਦੇ ਨਾਰੀਤਵ ਅਤੇ ਮਾਤ੍ਰਤਵ ਦੀ ਮੰਗ, ਉਸ ਦੇ ਅਫ਼ਸੋਸ ਦੀ ਸਫ਼ਲਤਾ, ਪੂਰਣਤਾ ਦੀ ਜਿੱਤ ਨਾਲ ਉਹ ਸਨਮਾਨਤ ਅਤੇ ਸਨੇਹਮਈ ਬਣ ਗਈ ਹੈ। ਇਥੇ ਅਨੰਤ ਮਾਤਰਰੂਪ ਨਾਰੀ ਦੀ ਪਿਆਸ ਦੇ ਪ੍ਰਤਿ ਪਾਠਕ ਕਰੁਣਾਮਈ ਅਤੇ ਸੰਵੇਦਨਸ਼ੀਲ ਹੋ ਜਾਂਦਾ ਹੈ।

ਅਨੇਕਾਂ ਚਰਿੱਤਰਾਂ ਦੇ ਨਿਰਮਾਣ ਦੇ ਨਾਲ-ਨਾਲ ਜੀਵਨ ਦੇ ਆਮ ਚਿੱਤਰ ਨੂੰ ਜੀਵੰਤ ਅਤੇ ਵਾਕਮਈ ਕਰਨ ਲਈ ਲੇਖਕ ਕਈ ਥਾਵਾਂ ਤੇ ਆਪਣੀ ਵਿਸ਼ਾਲ ਦ੍ਰਿਸ਼ਟੀ ਦਾ ਪਰਿਚੈ ਦਿੰਦਾ ਹੈ। ਲੇਖਕ ਦੇ ਆਪਣੇ ਸ਼ਬਦਾਂ ਵਿਚ—''ਇਹ ਦੁਨੀਆਂ ਜੋ ਹੋ ਗਈ, ਤੁਸੀਂ ਸਭ ਪੜ੍ਹੇ ਲਿਖੇ ਬਾਬੂ ਜੁ ਹੋ ਗਏ। ਵਿਸ਼ਵਾਸ ਦੀ ਇਨ੍ਹਾਂ ਵਿਚ ਬਹੁਤ ਘਾਟ ਹੈ, ਆਨੰਦ ਦਾ ਬੀਜ ਵੀ ਨਹੀਂ ਹੈ, ਉਸਨੂੰ ਸੜਨ ਦੀ ਸ਼ਕਤੀ ਵੀ ਨਹੀਂ ਹੈ।'' ਅਥਵਾ—''ਪੇਟੈਂਟ ਮੈਡੀਸਨ ਦੇ ਵਿਗਿਆਪਨ ਦੀ ਤਰ੍ਹਾਂ ਪੇਟੈਂਟ ਆਈਡੀਆ ਦੀ ਭਰਮਾਰ ਹੋ ਗਈ ਹੈ। ਦੁਨੀਆਂ ਵਿਚ ਤਾਂ ਹੀ ਜਿੰਨੀ ਵੀ ਚੇਸ਼ਟਾ ਕਰੋ, ਪ੍ਰਿਥਵੀ ਸਭਿਅ ਹੋ ਹੀ ਨਹੀਂ ਰਹੀ, ਕਿ ਸੰਸਾਰ ਤੋਂ ਯੁੱਧ ਸ਼ਾਂਤੀ ਛੁੱਟੇ ਹੀ ਨਾ।'' ਅਥਵਾ ''ਉਪਾਅ ਦੇ ਨਾਂ ਤੇ ਆਦਮੀ ਜਿਸ ਦਾ ਸਹਾਰਾ ਲਈ ਬੈਠਾ ਹੈ ਉਹੀ ਆਪਣਾ-ਆਪਣਾ ਉਦੇਸ਼ ਬਣ ਗਿਆ ਹੈ, ਆਦਮੀ ਦਾ ਕੰਮ ਉਨ੍ਹਾਂ ਪੱਥਰ ਦੇ ਪਹੀਆਂ ਦੇ ਹੇਠਾਂ ਛਾਤੀ ਵਿਛਾਉਣ ਦਾ ਹੋ ਗਿਆ ਹੈ। ਅਥਵਾ ਇਹ ਸ਼ੀਤਲ ਪੱਥਰ ਹੈ, ਇਹ ਯੰਤਰ ਹੈ, ਆਦਮੀ ਦੀ ਰਕਤਮਾਸ ਵਾਲੀ ਦੇਹ ਦੀ ਖ਼ਾਤਰ ਤਾਂ ਨਹੀਂ ਕਰਦਾ ? ਉਸ ਦੇ ਨਰਮ ਮਨ ਦੇ ਮਰਮ ਦੀ ਕਹਾਣੀ ? ਪਹੀਆ ਰੌਂਦ ਜਾਂਦਾ ਹੈ। ਉਮਰ ਭਰ ਉਮਰ ਨਿਗਲਦਾ ਜਾਂਦਾ ਹੈ।'' ਆਧੁਨਿਕ ਯਾਂਤ੍ਰਿਕ ਜੀਵਨ ਦੇ ਆਤਮਘਾਤੀ ਵਿਕਲ ਰੂਪ ਦੀ ਸਾਰੀ ਵਿਚਾਰਧਾਰਾ ਵਿਚ ਵਿਮੂਰਤ ਹੋਣ ਦੇ ਨਾਲ ਨਾਲ ਆਦਮੀ ਦੀ ਆਤਮਾ ਦੇ ਨਵ-ਜਨਮ ਦੇ ਲਈ ਲੇਖਕ ਇਸ ਦੇ ਜ਼ਰੀਏ ਅੱਜ ਦੇ ਵਿਆਧਗ੍ਰਸਤ ਯੁੱਗ ਅਤੇ ਜੀਵਨ ਨੂੰ ਸਿਰਜਣ

ਦਾ ਸੰਗੀਤ ਅਤੇ ਚੇਤਾਵਨੀ ਸੁਣਾਉਂਦਾ ਹੈ। ਅਸਲ ਵਿਚ ਸਮਕਾਲੀ ਅਤੇ ਸਰਵਕਾਲੀਨ ਮਾਨਵੀ ਚੇਤਨਾ ਦੀ ਗਹਿਣਤਾ ਅਤੇ ਤੱਥ ਦੀ ਦ੍ਰਿਸ਼ਟੀ ਤੋਂ 'ਦਾਣਾਪਾਣੀ' ਇਕ ਆਂਸ਼ਿਕ ਚਿੱਤਰ ਖਿੱਚਣ ਤੇ ਵੀ ਆਧੁਨਿਕ ਮਸ਼ੀਨੀ ਅਤੇ ਮਸ਼ੀਨੀ ਜਰਜਰ ਜੀਵਨ ਦਾ ਇਕ ਯਥਾਰਥਵਾਦੀ ਸਫ਼ਲ ਅਤੇ ਪੂਰਣ ਰਸਮਈ ਚਿੱਤਰ ਹੈ। ਇਸ ਵਿਚ ਸ਼ੱਕ ਨਹੀਂ ਕਿ ਉੜੀਆ ਨਾਵਲ ਦੀ ਵਿਚਾਰਧਾਰਾ ਨੂੰ ਇਸ ਨਾਵਲ ਦੀ ਕਲਾਤਮਕਤਾ ਨੇ ਇਕ ਵਿਸ਼ੇਸ਼ ਸਥਾਨ ਪ੍ਰਦਾਨ ਕੀਤਾ ਹੈ।

**— ਚਿੰਤਾਮਣੀ ਬੇਹੇਰਾ**

ਬਲੀਦੱਤ ਮੋਢੇ ਟੋਕਰੀ ਧਰ ਕੇ ਸੂਰਾਂ ਦੇ ਵਾੜੇ ਵਲ ਤੁਰ ਪਿਆ । ਇਹ ਉਸਦਾ ਆਪਣਾ ਕੰਮ ਨਹੀਂ ਸੀ, ਸਾਹਿਬ ਦੇ ਬੰਗਲੇ ਲਈ ਸੂਰਾਂ ਦੀ ਸੰਗੋਹ (ਗੂੰਹ) ਚਾਹੀਦੀ ਸੀ ।

''ਮਾਲੀ ਜੇ ਇਹਨਾਂ ਗੁਲਾਬ ਦੀਆਂ ਜੜ੍ਹਾਂ ਵਿਚ ਦੋ ਕੁ ਲੱਪਾਂ ਸੂਰਾਂ ਦੀ ਸੰਗੋਹ ਪਾ ਦੇਈਏ ਤਾਂ ਫੁੱਲ ਬੜੇ ਵੱਡੇ ਲਗਦੇ ਨੇ,'' ਮੇਮ ਸਾਹਿਬ ਨੇ ਕਿਹਾ ਸੀ, ''ਗੁਲਾਬ ਵਾਸਤੇ ਸੂਰਾਂ ਦੀ ਸੰਗੋਹ, ਫੁੱਲਾਂ ਲਈ ਘੋੜਿਆਂ ਦੀ ਲਿੱਦ, ਤੇ ਨਾਲ ਚੋਖਾ ਪਾਣੀ ।''

ਬਲੀਦੱਤ ਮਾਲੀ ਨਹੀਂ । ਇਕ ਵਪਾਰਕ ਕੰਪਨੀ ਦਾ ਕਰਮਚਾਰੀ ਹੈ ।

ਤੜਕੇ ਦਫ਼ਤਰ ਜਾ ਕੇ ਦੁਪਹਿਰੇ ਬਾਰ੍ਹਾਂ ਵਜੇ 'ਨੰਦਨ ਕਾਨਨ' ਹੋ ਕੇ ਮੁੜਦਿਆਂ ਉਹਨੇ ਮੇਮ ਸਾਹਿਬ ਨੂੰ ਮਾਲੀ ਕੋਲ ਸੰਗੋਹ ਲਈ ਫ਼ਰਮਾਇਸ਼ ਕਰਦਿਆਂ ਸੁਣ ਲਿਆ ਸੀ । ਤੇ ਬਿਨਾਂ ਕਿਸੇ ਦੇ ਆਖਿਆਂ ਆਪੇ ਹੀ ਭੀਸ਼ਮ ਪ੍ਰਤਿੱਗਿਆ ਕਰ ਲਈ, ''ਸੂਰਾਂ ਦੀ ਸੰਗੋਹ ਜਿੰਨੀ ਚਾਹੀਦੀ ਏ, ਮੈਂ ਲਿਆ ਦਿਆਂਗਾ, ਲੈ ਹੁਣੇ ਹੀ ਲਿਆ ਦਿੰਨਾਂ ।''

ਮੇਮ ਸਾਹਿਬ ਰਤਾ ਮੁਸਕਰਾ ਪਏ ਸਨ । ਉਸੇ ਮੁਸਕਰਾਹਟ ਦੇ ਆਸਰੇ ਬਲੀਦੱਤ ਟੋਕਰੀ ਚੁੱਕੀ, ਧੁੱਪੇ ਤੁਰਿਆ ਜਾ ਰਿਹਾ ਸੀ । ਸੂਟ ਪਾ ਕੇ ਟਾਈ ਵੀ ਲਾਈ ਹੋਈ ਏ, ਉਂਜ ਹੀ ਪਹਿਨਿਆ-ਪਚਰਿਆ ਧੁੱਪੇ ਸੜਦਾ ਜਾਂਦੈ । ਪਰਵਾਲ (ਪਾਣੀ ਵਾਲੇ ਚਾਵਲ) ਖਾਧਾ ਸੀ । ਉਹ ਤਾਂ ਢਿੱਡ ਵਿਚ ਕਦੋਂ ਦਾ ਪਾਣੀ ਬਣ ਚੁਕਿਐ । ਮੈਲੇ ਰੁਮਾਲ ਨਾਲ ਬਾਰ ਬਾਰ ਪੂੰਝਣ ਦੇ ਬਾਵਜੂਦ ਮੁੜ੍ਹਕੇ ਦੀਆਂ ਧਾਰਾਂ ਵਗੀ ਜਾਂਦੀਆਂ ਨੇ । ਪਰ ਫਿਰ ਵੀ ਉਹ ਗੰਦੀ ਬਸਤੀ ਦੇ ਕੂੜੇ ਕਰਕਟ ਵਿਚੋਂ ਰੋਲ੍ਹ ਰਾਲ੍ਹ ਕੇ ਸੂਰਾਂ ਦੀ ਸੰਗੋਹ ਇਕੱਠੀ ਕਰਨ ਲੱਗਾ ਹੋਇਆ ਹੈ । ਇਹ ਕਰੜਾ ਕੰਮ ਕਰਦਿਆਂ ਵੀ ਅਚਾਨਕ ਬਿਜਲੀ ਵਾਂਗ ਦਿਮਾਗ਼ ਵਿਚ ਲਿਸ਼ਕਣ ਵਾਲੀ ਜਿੱਤ ਦੀ ਆਸ ਉਹਨੂੰ ਬੇਚੈਨ ਕਰਦੀ ਰਹੀ ਏ । ਬਲੀਦੱਤ ਜਾਗਦਿਆਂ ਸੁਪਨਾ ਵੇਖਣ ਲੱਗ ਪਿਐ ।

''ਲੈ ਬਾਬੂ ਤੇਰਾ ਕੰਮ ਤਾਂ ਨਿਬੜ ਗਿਆ । ਟੋਕਰੀ ਤਾਂ ਭਰ ਗਈ । ਹੋਰ ਦੱਸ ?'' ਟੋਕਰੀ ਭਰਨ ਵਾਲੇ ਨੇ ਕਿਹਾ ।

''ਹੋਰ ਪਾ ਅਜੇ ਕਿਥੇ ਭਰਿਐ । ਇਹਨੂੰ ਟੀਸੀ ਤਕ ਭਰਨੈਂ । ਪਤਾ ਨਹੀਂ ਗੁਲਾਬ ਦੇ ਕਿੰਨੇ ਬੂਟੇ ਨੇ ?''

ਟੋਕਰੀ ਭਰਨ ਵਾਲੇ ਨੇ ਲੰਮਾ ਹਉਕਾ ਲਿਆ। ਧੁੱਪ ਕਰਕੇ ਥਕਾਵਟ ਜਿਹੀ ਹੋ ਗਈ ਸੀ। ਮੁੜ੍ਹਕੋ-ਮੁੜ੍ਹਕੀ ਹੋਈ ਉਹਦੀ ਪਿੱਠ ਉੱਤੇ ਥਾਪੀ ਦਿੰਦਿਆਂ, ਉਹਦੀ ਫੋਕੀ ਵਡਿਆਈ ਕਰਦਿਆਂ ਬਲੀਦੱਤ ਨੇ ਨਰਮ ਆਵਾਜ਼ ਵਿਚ ਕਿਹਾ, "ਜਦੋਂ ਮਜ਼ਦੂਰੀ ਮਿਲਣੀ ਏਂ, ਫੇਰ ਟਾਲ-ਮਟੋਲ ਕਾਹਦੀ ਕਰਦੈਂ ? ਰਤਾ ਕਾਹਲ ਕਰ ਭਰਾਵਾ। ਛੇਤੀ।"

ਜਦੋਂ ਉਹ ਟੋਕਰੀ ਲੈ ਕੇ ਮੁੜਿਆ ਆ ਰਿਹਾ ਸੀ ਤਾਂ ਉਸ ਨੂੰ ਸਾਈਕਲ ਉੱਤੇ ਆਉਂਦੇ ਮਹਾਂਪਾਤਰ ਬਾਬੂ ਮਿਲ ਗਏ। ਮਹਾਂਪਾਤਰ ਕੰਪਨੀ ਦੇ ਵੱਡੇ ਬਾਬੂ ਨੇ, ਇਸ ਲਈ ਸੂਟ ਪਾਉਂਦੇ ਨੇ।

"ਬਲੀਦੱਤ ਬਾਬੂ, ਧੁੱਪ ਵਿਚ ਕਿਧਰ ਫਿਰਦੇ ਓ ?" ਮਹਾਂਪਾਤਰ ਜੀ ਸਾਈਕਲ ਤੋਂ ਉਤਰ ਗਏ। ਬਲੀਦੱਤ ਉਹਨਾਂ ਦਾ ਮਤਲਬ ਸਮਝ ਗਿਆ। ਮਹਾਂਪਾਤਰ ਜੀ ਨੇ ਉਸ ਕੋਲੋਂ ਭੇਤ ਜਾਣਨ ਲਈ ਕਈ ਵਾਰ ਉਹਦਾ ਪਿੱਛਾ ਕੀਤਾ ਹੈ।

"ਗੱਲ ਕੀ ਏ ? ਠੀਕ-ਠਾਕ ਏਂ ?"

"ਜੀ ਬੱਸ ਇੰਜ ਈ ਚਲਦੈ।"

"ਹੂੰ ! ਜਿਹੜਾ ਨੋਟ ਮੈਂ ਲਿਖ ਕੇ ਭੇਜਿਆ ਸੀ, ਉਸ ਉੱਤੇ ਸਾਹਿਬ ਨੇ ਕੀ ਲਿਖਿਆ ?"

"ਅਜੇ ਫ਼ਾਈਲ ਹੀ ਸਾਹਿਬ ਕੋਲੋਂ ਨਹੀਂ ਮੁੜੀ, ਮੈਨੂੰ ਕੀ ਪਤਾ ਲੱਗਣਾ ਸੀ ?"

"ਅੱਜ ਸਵੇਰੇ ਮੈਂ ਗਿਆ ਸੀ। ਸਮਝ ਗਏ ਬਲੀਦੱਤ ਬਾਬੂ ? ਪਤਾ ਏ ਸਾਹਿਬ ਨੇ ਕੀ ਕਿਹਾ ? ਕਹਿਣ ਲੱਗੇ—ਬੈਠੋ। ਬੈਠਣ ਲਈ ਕਹਿਣ ਪਿਛੋਂ ਆਪਣੇ ਸਿਗਰੇਟ ਕੇਸ ਵਿਚੋਂ ਇਕ ਸਿਗਰੇਟ ਕੱਢ ਕੇ ਮੈਨੂੰ ਫੜਾ ਦਿੱਤੀ। ਮੈਨੂੰ ਉਹ ਮਜਬੂਰਨ ਪੀਣੀ ਪਈ। ਮੈਂ ਤਾਂ ਹੈਰਾਨ ਹੀ ਹੁੰਦਾ ਰਿਹਾ।"

"ਜੀ, ਤੁਸੀਂ ਹੁਣ ਸਾਡੇ ਵਰਗੇ ਥੋੜ੍ਹੇ ਰਹੇ ਓ। ਇਹ ਸਾਹਿਬ ਕਿਹੜੀ ਗੱਲ ਵਿਚ ਤੁਹਾਡੇ ਨਾਲੋਂ ਵੱਡੇ ਨੇ ? ਪੜ੍ਹੇ ਬਹੁਤੇ ਹਨ ਜਾਂ ਹੋਰ ਕਿਸੇ ਗੱਲ ਵਿਚ ਵੱਧ ਨੇ ? ਗੋਰੀ ਕੰਪਨੀ ਵਿਚ ਗੋਰੇ ਬੰਦੇ ਹੋਣ ਕਰਕੇ ਹੀ ਏ ਨਾ ! ਇਕ ਦਿਨ ਤੁਸੀਂ ਹੀ ਸਾਡੇ ਸਾਹਿਬ ਬਣਕੇ ਆਓਗੇ। ਕੰਪਨੀ ਦੀਆਂ ਜੜ੍ਹਾਂ ਤਾਂ ਕਿਤੇ ਸੱਤ ਸਮੁੰਦਰ ਪਾਰ ਨੇ। ਇਹ ਡਿਪੋ ਤਾਂ ਫੇਰ ਤੁਸੀਂ ਈ ਚਲਾਓਗੇ ਨਾ।"

"ਲੈ ਇਕ ਪਾਨ ਖਾ। ਪਰ ਜ਼ਰਦੇ ਵਾਲਾ ਏ, ਸੰਭਲ ਕੇ ਖਾਈਂ।"

"ਜੀ ਤੁਹਾਡਾ ਪਾਨ ! ਡੱਡੂ ਦੇ ਢਿੱਡ ਵਿਚ ਵੀ ਕਦੇ ਘਿਉ ਪਚਿਆ ਏ ?"

"ਓਏ ਖਾ ਤਾਂ ਸਹੀ, ਜੁਆਨ ਮੁੰਡਾ ਏਂ। ਹੁਣ ਤਾਂ ਅਸੀਂ ਚਾਲ੍ਹੀਆਂ ਦੇ ਹੋ ਗਏ ਆਂ। ਜਦੋਂ ਤੇਰੇ ਵਾਂਗ ਪੰਝੀਆਂ ਦੇ ਹੁੰਦੇ ਸਾਂ ਤਾਂ ਅਸੀਂ ਕੀ ਕੁਝ ਖਾ ਜਾਂਦੇ ਸਾਂ, ਤੂੰ ਸੁਣ ਕੇ ਹੀ ਹੈਰਾਨ ਹੋ ਜਾਏਂ।"

ਹੁਣ ਸੁਣਾਏ ਬਿਨਾਂ ਇਹਨਾਂ ਨਹੀਂ ਹਟਣਾ। ਉਧਰ ਮੇਮ ਸਾਹਿਬ ਕਿਧਰੇ ਤੁਰ ਗਈ ਤਾਂ ਉਹਨਾਂ ਵੇਖ ਵੀ ਨਹੀਂ ਸਕਣਾ ਕਿ ਬਲੀਦੱਤ ਟੋਕਰੀ ਆਪ ਚੁੱਕ ਕੇ

ਲਿਆਇਆ ਏ। ਓਧਰ ਟੋਕਰੀ ਭਰਨ ਵਾਲਾ ਬੰਦਾ ਨੇੜੇ ਈ ਖੜੋਤਾ ਏ ਤੇ ਬਲੀਦੱਤ ਕੁਝ ਕਹਿਣ ਜੋਗਾ ਵੀ ਨਹੀਂ।

'ਜਾ, ਜਾ, ਰਾਹ ਕਿਉਂ ਮੱਲ ਖੜੋਤਾ ਏਂ ?''

''ਇਹ ਮਾਮਲਾ ਕੀ ਐ ਬਲੀਦੱਤ, ਬਾਬੂ ?''

''ਜੀ ਦੋ ਕੁ ਕਿਆਰੇ ਸਬਜ਼ੀ ਦੇ ਬੀਜੇ ਨੇ, ਉਹਦੇ ਲਈ ਖਾਦ ਲਿਆਂਦੀ ਏ।''

ਕਿੰਨੇ ਦੀ ਲਿਆਂਦੀ ਏ ?—ਮੈਂ ਵੀ ਇਕ ਕਿਆਰੀ ਵਤਾਊਆਂ ਦੀ ਲਾਈ ਸੀ, ਪਰ ਖਾਦ ਬਿਨਾਂ ਉਹਨਾਂ ਦੇ ਪੱਤੇ ਹੀ ਪੀਲੇ ਪੈਂਦੇ ਜਾਂਦੇ ਨੇ। ਤੈਨੂੰ ਖਾਦ ਕਿਥੋਂ ਮਿਲ ਜਾਂਦੀ ਏ ? ਓ, ਭਾਈ ਇਕ ਟੋਕਰੀ ਸਾਡੇ ਵੀ ਸੁੱਟ ਆਈਂ। ਅੱਛਾ ?''

''ਜਿਵੇਂ ਸੁਰਗ ਨੂੰ ਕੋਈ ਪਾਉੜੀ ਨਹੀਂ ਓਵੇਂ ਵੱਡਿਆਂ ਦੀ ਗੱਲ ਦਾ ਵੀ ਕੋਈ ਜੁਆਬ ਨਹੀਂ।''

ਬਲੀਦੱਤ ਦੇ ਚਿਹਰੇ 'ਤੇ ਮੁੜਕਾ ਆ ਗਿਆ ਤੇ ਉਹਨੇ ਥੁੱਕ ਅੰਦਰ ਲੰਘਾਉਂਦਿਆਂ ਕਿਹਾ—''ਕੋਈ ਗੱਲ ਨਹੀਂ ਜੀ, ਮੈਂ ਆਪ ਦੇ ਆਵਾਂਗਾ।.. ਸਾਹਿਬ ਤੁਹਾਡੇ ਉਤੇ ਸੱਭ ਤੋਂ ਵੱਧ ਖ਼ੁਸ਼ ਨੇ ਹਜ਼ੂਰ।''

''ਤੈਨੂੰ ਕਿੰਜ ਪਤਾ ਏ ? ਕੌਣ ਕਹਿੰਦਾ ਸੀ ? ਫੇਰ ਜੋ ਕੁਝ ਉਹਨਾਂ ਨੇ ਲਿਖਿਆ ਤੈਨੂੰ ਪਤਾ ਹੋਣਾ ਏ—ਦੱਸ ਯਾਰ ਏਥੇ ਤਾਂ ਧੁੱਪ ਬੜੀ ਏ, ਆ ਸਾਡੇ ਘਰ ਚਲੀਏ। ਤੂੰ ਵੀ ਬੱਸ ਓਹੋ ਏਂ ਬਲੀਦੱਤ ਬਾਬੂ। ਆ ਚਲੀਏ।''

''ਤੁਹਾਨੂੰ ਆਪ ਹੀ ਪਤਾ ਲੱਗ ਜਾਏਗਾ ਹਜ਼ੂਰ, ਬੱਸ ਗ਼ਰੀਬਾਂ ਲਈ ਮਠਿਆਈ ਤਿਆਰ ਰਖਿਓ! ਸਾਹਿਬ ਨੇ ਫੇਰ ਪਤਾ ਨਹੀਂ ਕਾਹਦੇ ਲਈ ਸੱਦਿਆ ਏ, ਮੈਂ ਰਤਾ ਕਾਹਲ ਵਿਚ ਹਾਂ, ਹਜ਼ੂਰ।''

''ਅੱਛਾ, ਫੇਰ ਜਾਹ। ਤੂੰ ਬੜਾ ਫ਼ਰਜ਼-ਸਨਾਸ਼ ਆਦਮੀ ਏਂ। ਬਲੀਦੱਤ ਬਾਬੂ ਤੇਰੇ ਵਾਲੀ ਕੱਚੀ ਉਮਰ ਵਿਚ ਏਨੀ ਫ਼ਰਜ਼-ਸਨਾਸ਼ੀ ਬੜੇ ਘੱਟ ਬੰਦਿਆਂ ਵਿਚ ਵੇਖੀ ਏ। ਖ਼ੈਰ ਉਂਜ ਮੋਟੇ ਤੌਰ ਤੇ ਹੈ ਤਾਂ ਸਭ ਠੀਕ-ਠਾਕ, ਕਿਉਂ ਕੀ ਖ਼ਿਆਲ ਏ ? ਫੇਰ ਉਹਨਾਂ ਨੇ ਉਦੋਂ ਈ ਮੈਨੂੰ ਸਿਗਰਟ ਦਿੱਤੀ। ਮੈਂ ਤਾਂ ਹੈਰਾਨ ਹੀ ਹੋ ਗਿਆ। ਸੋਚਿਆ, ਹੋਰ ਕਿਸੇ ਨੂੰ ਤਾਂ ਉਹ ਸਿਗਰਟ ਪੇਸ਼ ਨਹੀਂ ਕਰਦੇ। ਜੰਗਲੀ ਜਾਨਵਰ ਨੂੰ ਪਾਲਤੂ ਬਣਾਉਣਾ ਬੜਾ ਮੁਸ਼ਕਲ ਕੰਮ ਏ।''

ਬਲੀਦੱਤ ਮੁਸਕਰਾ ਜਿਹਾ ਪਿਆ।

''ਇਹ ਹਾਸਾ ਦੂਜੇ ਦੇ ਸੁਰਮਾ ਪਾਉਣ ਵਾਂਗ ਆਪਣੇ ਆਪ ਆ ਜਾਂਦਾ ਏ। ਮਹਾਂਪਾਤਰ ਜੀ ਸਿਗਰਟ ਮਿਲਣ ਦੀ ਜਿੱਤ ਦਾ ਪ੍ਰਚਾਰ ਕਰਨ ਲਈ, ਸਾਈਕਲ ਤੇ ਚੜ੍ਹ ਕੇ 'ਫੁੱਰ' ਦੇਣੇ ਉੱਡ ਗਏ। ਬਲੀਦੱਤ ਉਹਨਾਂ ਨੂੰ ਮਨ ਵਿਚ ਈ ਗਾਲ੍ਹਾਂ ਕੱਢਦਾ ਤੁਰ ਪਿਆ।''

ਖੱਬੇ ਪਾਸੇ ਇਕ ਸਕੂਲ ਹੈ। ਫੁੱਲਾਂ ਤੇ ਝੰਡੀਆਂ ਨਾਲ ਬੂਹੇ ਸਜੇ ਹੋਏ ਹਨ। ਅੱਜ ਤੀਜੇ ਪਹਿਰ ਏਥੇ ਸਮਾਗਮ ਹੋਏਗਾ। ਸਾਹਿਬ ਆਉਣਗੇ। ਸਾਹਿਬ ਦੇ ਪਹੁੰਚਣ

ਵੇਲੇ ਗਾਏ ਜਾਣ ਵਾਲੇ ਸੁਆਗਤੀ ਗੀਤ ਦਾ ਅਭਿਆਸ ਨੌਜਵਾਨ ਅਧਿਆਪਕ ਤਰੁਣ ਬਾਬੂ ਵਿਦਿਆਰਥੀਆਂ ਨੂੰ ਕਰਵਾ ਰਹੇ ਨੇ—

"ਜਨ ਗਣ ਮਨ ਅਧੀਨਾਇਕ ਜਯ ਹੇ,—"

ਬਲੀਦੱਤ ਖਿਝ ਕੇ ਇਹ ਸਾਰਾ ਬਾਂਦਰਪੁਣਾ ਵੇਖਦਾ ਚਲਿਆ ਗਿਆ। ਏਨਾ ਸਮਾਂ ਉਸ ਕੋਲ ਨਹੀਂ ਕਿ ਉਹ ਮਨ ਦੀ ਡੂੰਘਾਈ ਵਿਚੋਂ ਈਰਖਾ ਭਰਿਆ ਕ੍ਰੋਧ ਕਰ ਸਕੇ। ਚੇਤਨ ਮਨ ਵਿਚ ਅਜੇ ਉਹ ਸਿੱਧੜ ਹੈ। ਇਹ ਕੇਹਾ ਅਪਮਾਨ ਏ। ਅਰੁਣ ਬਾਬੂ ਨੂੰ ਮਾੜੀ ਮੋਟੀ ਵੀ ਸਮਝ ਨਹੀਂ ਰਹੀ।

"ਬਲੀਦੱਤ, ਤੁਸੀਂ...।"

"ਅੱਛਾ, ਅਰੁਣ ਬਾਬੂ, ਸਾਹਿਬ ਕੀ ਸੋਚਣਗੇ, ਦੱਸੋ ਤਾਂ ਭਲਾ ? ਕੀ ਤੁਸੀਂ ਸੱਚ..."

"ਤੁਸੀਂ ਸਮਝੇ ਨਹੀਂ ਇਹ ਇਕ ਤੀਰ ਨਾਲ ਦੋ ਸ਼ਿਕਾਰ ਫੁੰਡਣ ਵਾਲੀ ਗੱਲ ਏ। ਸਾਹਿਬ ਠੀਕ ਈ ਸਮਝਣਗੇ। ਉਹ ਕਿੰਨੇ ਵੱਡੇ ਨੇ—'ਭਾਰਤ ਭਾਗ ਦੇ ਵਿਧਾਤਾ।' ਬਾਹਰਲੇ ਲੋਕ ਆਪਣਾ ਇਹ ਮਨ ਪਸੰਦ ਗੀਤ ਸੁਣ ਕੇ ਖ਼ੁਸ਼ ਹੋਣਗੇ। ਉਹਦੇ 'ਚ ਕਾਹਦੀ ਰੋਕ-ਟੋਕ ਕਰਨੀ ਏ ਕਿਸੇ ਨੇ। ਤੁਸੀਂ ਸਮਝਦੇ ਕਿਉਂ ਨਹੀਂ ਇਹ ਤਾਂ ਚਾਪਲੂਸੀ ਦਾ ਦਿਨ ਏ। ਸਾਡਾ ਹੋਰ ਹੈ ਵੀ ਕੌਣ ?"

ਬਲੀਦੱਤ ਹੱਸ ਪਿਆ।

ਅਰੁਣ ਬਾਬੂ ਕੁਝ ਵਧੇਰੇ ਅਕਲਮੰਦ ਆਦਮੀ ਨੇ ਉਹ ਕਿਸੇ ਦੀ ਗੱਲ ਕਿਉਂ ਮੰਨਣਗੇ। ਅਕਲ ਹੋਏਗੀ ਤਾਂ ਆਦਮੀ ਆਪਣਾ ਸੁਆਰਥ ਕਿਸੇ ਅੱਗੇ ਕਿਉਂ ਦੱਸੇਗਾ।

ਉਹ ਟੋਕਰੀ ਭਰਨ ਵਾਲੇ ਦੇ ਨਾਲ ਅਗਾਂਹ ਤੁਰ ਆਇਆ।

ਇਕ ਵੱਜ ਗਿਆ ਏ। ਕੜਾਕੇ ਦੀ ਧੁੱਪ ਏ। ਮੇਮ ਸਾਹਿਬ ਨਹੀਂ ਦਿਸਦੇ। ਮਾਲੀ ਵੀ ਕਿਧਰੇ ਗਿਆ ਹੋਇਆ ਏ। ਜੇ ਹੁਣ ਖਾਦ ਸੁੱਟ ਕੇ ਤੁਰ ਜਾਏ ਤਾਂ ਉਹਦੀ ਲਿਆਂਦੀ ਖਾਦ ਦੀ ਬਹਾਦਰੀ ਮਾਲੀ ਲੈ ਜਾਏਗਾ। ਇਸ ਲਈ ਬਲੀਦੱਤ ਨੇ ਉਡੀਕ ਕਰਨੀ ਹੀ ਠੀਕ ਸਮਝੀ।

ਚਾਰੇ ਪਾਸੇ ਫੁੱਲਾਂ ਦੀਆ ਕਿਆਰੀਆਂ ਨੇ। ਦੁਪਹਿਰ ਦੀ ਕੜਾਕੇ ਦੀ ਧੁੱਪ ਵਿਚ ਵੀ ਚਾਰ ਚੁਫੇਰੇ ਠੰਡੀ ਛਾਂ ਏਂ। ਮਿੱਠੀ ਮਿੱਠੀ ਹਵਾ, ਹੌਲੀ ਹੌਲੀ ਸਰੀਰ ਨੂੰ ਛੋਂਹਦੀ ਰੁਮਕ ਰਹੀ ਏ। ਕੁਦਰਤ ਦੀ ਅਲਸਾਈ ਜਿਹੀ ਸੁੰਦਰਤਾ ਦਾ ਨਜ਼ਾਰਾ। ਉਸ ਪਾਸੇ ਕੋਠੜੀ ਦੇ ਸਾਹਮਣੇ, ਬਾਹਰ ਇਕ ਕੁਕੜੀ ਕੁਝ ਚੂਚਿਆਂ ਨੂੰ ਨਾਲ ਲਈ ਦਾਣੇ ਚੁਗਦੀ ਫਿਰਦੀ ਏ। ਅਸਤਬਲ ਵਿਚੋਂ ਘੋੜਾ ਹਿਣਕ ਰਿਹਾ ਏ। ਵਰਾਂਡੇ ਵਿਚ ਵੱਡਾ ਕੁੱਤਾ ਹੱਥ ਕੁ ਜੀਭ ਕੱਢੀ ਹਉਂਕ ਰਿਹਾ ਏ। ਇਕ ਪਾਸੇ ਮੁਟਿਆਰ ਆਯਾ ਕਪੜੇ-ਲੀੜੇ ਸੁਕਾ ਰਹੀ ਏ। ਉਹਦੇ ਖੁਲ੍ਹੇ ਵਾਲ, ਕੱਸਿਆ ਹੋਇਆ ਨਿੱਕਾ ਜਿਹਾ ਬਲਾਊਜ਼ ਤੇ ਚੰਚਲ ਨਜ਼ਰ ਉਹਨੂੰ ਇਕ ਜੰਤੂ

ਬਣਾ ਰਹੀ ਮਹਿਸੂਸ ਹੁੰਦੀ ਏ। ਬੜਾ ਕੁਝ ਵੇਖਣ ਤੇ ਸੋਚਣ ਲਈ ਵੀ ਬਹੁਤ ਕੁਝ ਏ।

ਪਰ ਬਲੀਦੱਤ ਦੂਰ ਤਾਈਂ ਦਿਸਦੇ ਪ੍ਰਕ੍ਰਿਤੀ ਦੇ ਨਜ਼ਾਰੇ ਨਹੀਂ ਸੀ ਵੇਖ ਰਿਹਾ, ਛਾਂਵੇਂ ਬੈਠਾ ਮੁੜਕਾ ਪੂੰਝਦਿਆਂ ਆਪਣੀ ਗੱਲ ਈ ਸੋਚ ਰਿਹਾ ਸੀ।

ਉਹ ਕਿੰਨਾ ਪਹਿਨ-ਪੱਚਰ ਲਏ ਪਰ ਉਹਦਾ ਮਧਰਾ ਕੱਦ ਫੇਰ ਵੀ ਲੰਮਾ ਨਹੀਂ ਦਿੱਸਦਾ। ਕੁਝ ਤਾਂ ਉਂਜ ਹੀ ਪੜ੍ਹਿਆ ਘੱਟ ਏ, ਉਤੋਂ ਉਹਨੂੰ ਆਪਣੇ ਨਾਂ ਨਾਲ ਡਿਗਰੀਆਂ ਜੋੜਣ ਦਾ ਵੱਲ ਨਹੀਂ ਆਉਂਦਾ। ਦੁਰਾਡੇ ਇਲਾਕੇ ਵਿਚ ਕਿਸੇ ਅਣਪਛਾਤੀ ਗਲੀ ਮੁਹੱਲੇ ਵਿਚ, ਘਾਹ ਫੂਸ ਦੀ ਇਕ ਝੁੱਗੀ ਮੂਹਰੇ ਬਣਾਏ ਛੱਪਰ ਹੇਠ ਕਰਜ਼ੇ ਦੇ ਭਾਰ ਹੇਠ ਦੱਬਿਆ ਉਹਦਾ ਰੋਗੀ ਪਿਉ, ਖੰਘਦਾ-ਖੰਘਦਾ ਬੁੱਢਾ ਹੋ ਗਿਆ ਏ। ਕਿਸ ਅਣਜਾਣੀ ਗਲੀ ਦੀ ਧੂੜ-ਮਿੱਟੀ ਦਾ ਅਣਜਾਣਾ ਆਦਮੀ ਏ ਇਹ 'ਬਲੀਆ' ?

ਪਰ ਉਹਨੂੰ ਚਾਹੀਦਾ ਹੈ ਠਰੰਮਾ। ਜਦੋਂ ਤੋਂ ਉਹਦੀ ਹੋਸ਼ ਸੰਭਲੀ ਏ ਉਦੋਂ ਤੋਂ ਉਹਨੇ ਪੁਰਖਿਆਂ ਦੀ ਲਗਾਈ ਨੀਂਹ ਨੂੰ ਵੀ ਕਦੇ ਮਨਜ਼ੂਰ ਨਹੀਂ ਕੀਤਾ।

ਉਹਨੇ ਲੜਣਾ ਸਿਖਿਆ ਹੈ। ਅਮਰਵੇਲ ਵਾਂਗ ਜਨਮ ਲੈ ਕੇ ਉਸੇ ਵਾਂਗ ਵਲ੍ਹੇਟੇ ਖਾ ਕੇ ਵਧਣਾ ਸਿਖਿਆ ਹੈ, ਲਿਪਟਣਾ ਸਿਖਿਆ ਹੈ; ਜੋ ਕੁਝ ਉਸਨੂੰ ਜੀਵਨ ਵਿਚ ਮਿਲਿਆ, ਉਸੇ ਨੂੰ ਆਧਾਰ ਬਣਾ ਕੇ ਉਹ ਉੱਚਾ ਉਠਿਆ ਹੈ। ਪਰ ਬਲੀਦੱਤ ਆਪਣੇ ਢੰਗ ਨਾਲ ਆਪ ਹੀ ਜੀਵਨ ਵਿਚ ਅੱਗੇ ਵਧਿਆ ਹੈ।

ਉਹ ਹੋਰ ਵੀ ਵਧਣਾ ਚਾਹੁੰਦਾ ਸੀ।

ਭਰਵਾਈ ਨੇ ਵਾਜ ਮਾਰ ਕੇ ਪੁੱਛਿਆ, "ਬਾਬੂ ਮੈਂ ਜਾਵਾਂ ?"

"ਠੀਕ ਏ। ਏਥੇ ਹੀ ਟੋਕਰੀ ਉਲਟਾ ਕੇ, ਤੂੰ ਚਲਿਆ ਜਾ।"

ਬਲੀਦੱਤ ਨੇ ਡੂੰਘਾ ਸਾਹ ਲਿਆ। ਬੇਦਿਲੀ ਨਾਲ ਵਾਪਸ ਮੁੜਦਿਆਂ ਉਹਨੂੰ ਧਿਆਨ ਆਇਆ ਕਿ ਧੁੱਪ ਹੀ ਕਰੜੀ ਨਹੀਂ, ਭੁੱਖ ਵੀ ਬੜੀ ਲੱਗੀ ਹੋਈ ਏ।

ਸਰੋਜਨੀ ਉਹਦੀ ਨਵ-ਵਿਆਹੁਤਾ ਵਹੁਟੀ ਏ। ਮੋਢੇ ਉਤੇ 'ਪਤੀ-ਪਰਮ ਗੁਰੂ' ਦਾ ਕਲਿਪ, ਮੱਥੇ ਉਤੇ ਵਿਆਹ ਦਾ ਟਿੱਕਾ, ਸੰਧੂਰ ਦੀ ਰੇਖਾ, ਉਂਗਲ 'ਚ ਮੁੰਦਰੀ, ਜਿਸ ਉਤੇ ਬਲੀਦੱਤ ਦਾ ਨਾਂ ਲਿਖਿਆ ਹੋਇਆ ਏ। ਸੌਣ ਵਾਲੇ ਕਮਰੇ ਵਿਚ ਇਕ ਫੋਟੋ ਲੱਗੀ ਹੋਈ ਏ ਜਿਸ ਵਿਚ ਕਾਲੇ ਪਰਦੇ ਦੇ ਮੂਹਰੇ ਉਹ ਤੇ ਬਲੀਦੱਤ ਦੋ ਕੁਰਸੀਆਂ ਉਤੇ ਬੈਠੇ ਨੇ।

ਇਕ ਹੀ ਮਾਰਕਾ, ਇਕੋ ਜਿਹੇ ਨਿੱਕੇ ਨਿੱਕੇ ਘਰਾਂ ਦੀ ਪਾਲ਼ ਏ। ਇਹਨਾਂ ਵਿਚੋਂ ਇਕ ਘਰ ਵਿਚ ਉਹਨਾਂ ਦਾ ਸੰਸਾਰ ਏ। ਸਾਹਮਣੇ ਰਾਹ ਤੇ ਰਾਹ ਦੇ ਪਰਲੇ ਪਾਸੇ ਕੁਝ ਹੋਰ ਵੱਡੇ ਘਰਾਂ ਦੀ ਪਾਲ਼ ਏ।

ਨਿੱਕੇ ਕਮਰੇ ਵਿਚ ਸਰੋਜਨੀ ਤੇ ਬਲੀਦੱਤ ਦੀ ਕਬੀਲਦਾਰੀ ਖਿਲਰੀ ਪਈ ਏ। ਨਿੱਕੇ ਜਿਹੇ ਵਿਹੜੇ ਵਿਚ ਨਿੱਕਾ ਜਿਹਾ ਬਗੀਚਾ ਲੱਗਾ ਹੋਇਆ ਏ। ਸਾਗ-ਭਾਜੀ

ਏ : ਵਤਾਊਂ ਭਿੰਡੀਆਂ। ਬਾਹਰ ਟੱਟੀ ਕੋਲ ਅੰਬ ਦੇ ਰੁੱਖ ਹਨ ਤੇ ਉਹਨਾਂ ਦੀ ਛਾਂ ਹੇਠ ਕੇਲੇ ਦੇ ਕੁਝ ਬੂਟੇ। ਹੇਠਾਂ ਕੁਝ ਵੇਲਾਂ ਨੇ। ਵਿਹੜੇ ਵਿਚ ਇਕ ਨਿੰਬੂਆਂ ਦਾ ਬੂਟਾ ਫੁੱਲਾਂ ਨਾਲ ਲੱਦਿਆ ਹੋਇਆ ਏ। ਸੌਣ ਵਾਲੇ ਕਮਰੇ ਵਿਚ ਪਏ ਦੋ ਟਰੰਕਾਂ ਵਿਚ ਉਹਨਾਂ ਦੀ ਸਾਰੀ ਪੂੰਜੀ ਪਈ ਏ। ਛੱਤ ਨਾਲ ਦੋਵੇਂ ਸਿਰਿਆਂ ਉਤੇ ਰੱਸੀਆਂ ਬੰਨ੍ਹ ਕੇ ਬਾਂਸ ਲਟਕਾਇਆ ਹੋਇਐ। ਉਸ ਉਤੇ ਸਰੋਜਨੀ ਦੀ ਸਾੜ੍ਹੀ ਤੇ ਬਲੀਦੱਤ ਦੇ ਕਪੜੇ-ਲੀੜੇ ਟੰਗੇ ਹੋਏ ਨੇ। ਭੰਡਾਰ ਘਰ ਵਿਚ ਕੁਝ ਮੱਘੇ, ਤੌੜੀਆਂ ਤੇ ਕੁਝ ਰਸੋਈ ਲਈ ਖ਼ਰੀਦਿਆ ਸਮਾਨ ਸੰਭਾਲਿਆ ਪਿਆ ਏ। ਉਸ ਤੋਂ ਅਗਾਂਹ ਰਸੋਈ ਜਿਸਦੇ ਬਾਹਰ ਬਾਲਣ ਪਿਆ ਏ।

ਸਰੋਜਨੀ ਕੋਲ ਖ਼ਾਸੀ ਵਿਹਲ ਏ। ਉਹ ਹਰ ਪਾਸੇ ਘੁੰਮ ਫਿਰ ਕੇ ਜਦੋਂ ਵੇਖਦੀ ਏ ਕਿ ਇਹ ਸਭ ਕੁਝ ਉਹਨਾਂ ਦਾ ਆਪਣਾ ਏ ਤਾਂ ਇਹ ਸੋਚਦਿਆਂ ਉਹਨਾਂ ਨੂੰ ਬੜੀ ਖ਼ੁਸ਼ੀ ਹੁੰਦੀ ਏ। ਜਦੋਂ ਬਹੁਕਰ ਫੜ ਕੇ ਕੁੰਜੀਆਂ ਦਾ ਗੁੱਛਾ ਹੱਥ ਵਿਚ ਲੈ ਕੇ ਘਰ ਸੰਭਰਨ ਲੱਗਦੀ ਏ ਤਾਂ ਮਨ ਕੰਮ ਦੇ ਸੁਆਦ ਨਾਲ ਜਿਵੇਂ ਨੱਚ ਉਠਦਾ ਏ ਤੇ ਉਦੋਂ ਬਹੁਕਰ ਨੂੰ ਹੋਰ ਕਸ ਕੇ ਫੜ ਲੈਂਦੀ ਏ।

ਪਰ ਸਰੋਜਨੀ ਬਲੀਦੱਤ ਵਰਗੀ ਨਹੀਂ। ਨਾ ਤਨ ਵਲੋਂ ਨਾ ਮਨ ਵਲੋਂ। ਕੱਦ ਉਹਦਾ ਪਤੀ ਨਾਲੋਂ ਚਾਰ ਉਂਗਲਾਂ ਉੱਚਾ ਏ। ਡੀਲ-ਡੌਲ ਵਿਚ ਉਹਦੇ ਨਾਲੋਂ ਸਵਾਈ। ਪਤੀ ਦਾ ਮੂੰਹ ਨਿੱਕਾ-ਜਿਹਾ ਤੇ ਲੰਮੂਤਰਾ ਏ, ਪਰ ਉਹਦਾ ਵੱਡਾ ਤੇ ਗੋਲ। ਵੱਡੇ ਵੱਡੇ ਦੰਦ ਨੇ। ਆਪਣੇ ਬਾਰੇ ਉਹਦੀ ਧਾਰਨਾ ਏ ਕਿ ਉਹਦਾ ਸਭ ਕੁਝ ਵੱਡਾ ਵੱਡਾ ਏ। ਉਹਦਾ ਮਨ ਸਿਰਫ਼ ਘਰ ਦੇ ਕੰਮਾਂ ਵਿਚ ਰੁੱਝ ਕੇ ਨਹੀਂ ਰਹਿ ਸਕਦਾ। ਨਾਲੇ ਘਰ ਵਿਚ ਬਹੁਤ ਕੰਮ-ਕਾਰ ਵੀ ਨਹੀਂ ਤੇ ਨਾ ਹੀ ਕੋਈ ਬਹੁਤਾ ਝਮੇਲਾ ਏ। ਏਸ ਕਰਕੇ ਕਿਸੇ ਅਨਜਾਣ ਦੀ ਉਡੀਕ ਜਿਹੀ ਕਰਦੀ ਝਰੋਖੇ ਕੋਲ ਬੈਠ ਕੇ ਦੂਰ ਵਹਿੰਦੀ– ਸੋਚਦੀ ਰਹਿੰਦੀ ਏ। ਦਿਨ ਵਿਚ ਦੋ ਵਾਰੀ ਦਫ਼ਤਰੋਂ ਮੁੜਦਿਆਂ ਬਲੀਦੱਤ ਉਹਨੂੰ ਇੰਜ ਹੀ ਬੈਠੀ ਵੇਖਦਾ ਤਾਂ ਪਿਆਰ ਭਰਿਆ ਇਕ ਹਉਕਾ ਜਿਹਾ ਉਹਦੀ ਛੋਟੀ ਜਿਹੀ ਦੇਹ ਨੂੰ ਕਾਂਬਾ ਛੇੜ ਜਾਂਦਾ। ਡੂੰਘਾ ਸਾਹ ਲੈ ਕੇ ਬਲੀਦੱਤ ਸੋਚਦਾ ਕਿ ਸਰੋਜਨੀ ਉਥੇ ਬੈਠੀ ਉਸੇ ਦੀ ਉਡੀਕ ਕਰ ਰਹੀ ਏ। ਅੱਖਾਂ ਵਿਚ ਅੱਖਾਂ ਡੁੱਬ ਜਾਂਦੀਆਂ ਤੇ ਹਲਕਾ ਜਿਹਾ ਹਾਸਾ ਹੱਸਦੀ ਸਰੋਜਨੀ ਨੱਸੀ ਨੱਸੀ ਆ ਕੇ ਬੂਹਾ ਖੋਲ੍ਹ ਦਿੰਦੀ।

ਦਿਨ ਦੇ ਦੋ ਵੱਜੇ ਨੇ, ਬਲੀਦੱਤ ਘਰ ਪਰਤ ਰਿਹਾ ਏ। ਹੁਣ ਤਾਈਂ ਉਹ ਆਪਣੇ ਦਾਣੇਪਾਣੀ ਦੇ ਫ਼ਿਕਰਾਂ ਵਿਚ ਡੁੱਬਿਆ ਰਿਹਾ ਏ। ਇਹ ਜੀਵਨ ਭਾਵੇਂ ਬੜਾ ਕੰਡਿਆਲਾ ਰਾਹ ਏ ਪਰ ਤੱਦ ਵੀ ਪਹਾੜ ਤੇ ਚੜ੍ਹਨਾ ਹੀ ਪੈਣਾ ਏ। ਉਸ ਪਿਛੋਂ ? ਫੇਰ ਉਸ ਤੋਂ ਮਗਰੋਂ ?

ਰਾਹ ਦੇ ਪਰਲੇ ਪਾਸੇ ਘਰਾਂ ਵਿਚ, ਨੀਰੋਦ ਬਾਬੂ ਦਾ ਭਤੀਜਾ ਛੁੱਟੀਆਂ ਕਰਕੇ ਏਥੇ ਆਇਆ ਹੋਇਆ ਸੀ। ਕਾਲਜ ਵਿਚ ਪੜ੍ਹਦਾ ਏ। ਢੇਰ ਕਿਤਾਬਾਂ ਦੇ ਵਰਕੇ

ਉਲਟਦੇ ਪਲਟਦੇ ਦੀ ਉਹਦੀ ਨਿਗਾਹ ਅਚਾਨਕ ਏਧਰਲੇ ਪਾਸੇ ਵੱਲ ਝਰੋਖੇ ਉਤੇ ਵੀ ਪੈ ਗਈ। ਉਸ ਪਿਛੋਂ ਉਹਨੂੰ ਪੂਰੇ ਦੋ ਵਜੇ ਆਪਣੀ ਕਸਰਤ ਯਾਦ ਆ ਗਈ। ਉਹਨੇ ਬਾਹਾਂ ਟਿਕਾ ਕੇ ਤੇ ਛਾਤੀ ਫੁਲਾ ਕੇ, ਦੋ ਚਮਕਦੇ ਡੰਬਲ ਫੜ ਕੇ ਮੱਲਾਂ ਵਾਂਗ ਕਸਰਤ ਸ਼ੁਰੂ ਕਰ ਦਿਤੀ। ਉਹਦੀ ਛਾਤੀ ਰਿੱਛ ਵਰਗੀ ਏ ਤੇ ਇਸੇ ਲਈ ਬੜਾ ਡਰਾਉਣਾ ਜਿਹਾ ਲੱਗਦਾ ਏ। ਦੇਹ ਇੰਜ ਲੱਗਦੀ ਏ ਜਿਵੇਂ ਉੱਚੀ ਨੀਵੀਂ ਪਥਰੀਲੀ ਧਰਤੀ ਹੋਵੇ—ਪੱਥਰ ਹੀ ਪੱਥਰ। ਸਰੋਜਨੀ ਪਹਿਲਾਂ ਤਾਂ ਸੁਭਾਵਕ ਹੀ ਮੂੰਹ ਵਿਚ ਪੱਲਾ ਦਬਾ ਕੇ ਹੱਸ ਪਈ, ਉਸ ਪਿਛੋਂ ਹੋਠਾਂ ਦੀ ਹਾਸੀ, ਹੋਠਾਂ ਉਤੇ ਹੀ ਬੁਝ ਗਈ ਤੇ ਮੰਤਰ-ਮੁਗਧ ਹੋਈ ਉਸ ਵਲ ਵੇਖਦੀ ਰਹੀ। ਡੂੰਘੇ ਸਾਹ ਲੈਂਦੀ ਦੇ ਸਰੀਰ ਨੂੰ ਕੰਬਣੀ ਜਿਹੀ ਛਿੜ ਪਈ। ਸਰੀਰ ਦੀ ਨਸ ਨਸ ਵਿਚ ਝਰਨਾਹਟ ਛਿੜ ਪਈ। ਤੇ ਉਹ ਆਪ ਵੀ ਪੰਘਰਦੀ ਜਾ ਰਹੀ ਏ, ਪੰਘਰ ਰਹੀ ਏ। ਸਰੀਰ ਢਿੱਲਾ ਛੱਡ ਕੇ ਕੰਧ ਦਾ ਸਹਾਰਾ ਲੈ ਕੇ ਬਹਿ ਗਈ। ਮੂੰਹ ਰਤਾ ਖੁਲ੍ਹਾ ਏ। ਮੱਥੇ ਉਤੇ ਮੁੜ੍ਹਕੇ ਦੇ ਤੁਪਕੇ, ਨਿਗਾਹ ਕਿਧਰੇ ਦੂਰ ਟਿਕੀ ਹੋਈ ਏ ਤੇ ਚਮਕੀਲੀਆਂ ਅੱਖਾਂ ਵਿਚ ਉਦਾਸੀ ਦੀ ਨਿੰਮ੍ਹੀ ਜਿਹੀ ਕਾਲਖ ਦਿਸਦੀ ਹੈ।

ਮੁੰਡਾ ਕਸਰਤ ਕਰੀ ਜਾ ਰਿਹਾ ਏ। ਕਸਰਤ ਕਰਦਿਆਂ ਹੀ ਉਹਨੇ ਟੇਢੀ ਨਜ਼ਰੇ ਇੰਜ ਤੱਕਿਆ ਜਿਵੇਂ ਝਰੋਖੇ ਕੋਲ ਕੋਈ ਮੂਰਤੀ ਪਈ ਹੋਵੇ। ਪਰ ਉਧਰੋਂ ਉਹ ਤਾਂ ਵੇਖ ਹੀ ਨਹੀਂ ਰਹੀ। ਇਹ ਲੋਕ ਬਸ ਇਹੋ ਜਿਹੇ ਹੀ ਹੁੰਦੇ ਨੇ, ਬਸ ਖ਼ਾਲੀ ਮਦਰੰਗ ਦੀ ਮਿੱਟੀ ਹੈ, ਜਿਸ ਵਿਚ ਕਵਿਤਾ ਹੈ ਹੀ ਨਹੀਂ। ਉਹਨੇ ਪ੍ਰਤਿੱਗਿਆ ਕੀਤੀ ਕਿ ਵਿਆਹ ਨਹੀਂ ਕਰਾਂਗਾ। ਉਹਦੀ ਬਜਾਏ ਕਸਰਤ ਕਰਨਾ ਵਧੇਰੇ ਚੰਗਾ ਏ। ਦੁਪਹਿਰ ਦੀ ਨਿਰਾਰਥਕ ਖੇਚਲ ਨਾਲ ਆਇਆ ਮੁੜ੍ਹਕਾ ਪੂੰਝਣ ਲਈ ਉਹ ਅੰਦਰ ਚਲਾ ਗਿਆ।

ਪਰ ਸਰੋਜਨੀ ਉਂਜ ਹੀ ਬੈਠੀ ਰਹੀ। ਉਹਦਾ ਮੂੰਹ ਉਵੇਂ ਰਤਾ ਖੁਲ੍ਹਾ ਸੀ ਜਿਵੇਂ ਹੱਸ ਰਹੀ ਹੋਵੇ। ਦੂਰ ਤਕ ਨਿਰਾਰਥਕ ਦ੍ਰਿਸ਼ਟੀ, ਜਿਵੇਂ ਅੰਦਰ ਬਾਈਸਕੋਪ ਹੋਵੇ। ਰਸਤੇ ਉਤੋਂ ਉਹੋ ਦ੍ਰਿਸ਼ ਬਲੀਦੱਤ ਨੇ ਵੇਖਿਆ। ਇਕ ਬਿੰਦ ਲਈ ਉਹ ਜਿਵੇਂ ਪ੍ਰੇਸ਼ਾਨ ਜਿਹਾ ਹੋ ਗਿਆ। ਨਾ ਉਚੇ ਟੀਚੇ ਯਾਦ ਰਹੇ ਨਾ ਕਿਧਰੇ ਖੜੋਣ ਦਾ ਖ਼ਿਆਲ ਆਇਆ। ਨਾ ਨੌਕਰੀ ਦਾ ਚੇਤਾ, ਨਾ ਸਾਹਿਬ ਦਾ। ਉਹ ਜਿਵੇਂ ਛੁਪੇ ਕੁੱਤੇ ਵਾਂਗ ਨੱਕ-ਕੰਨ ਘੁੱਟ ਕੇ ਪੀਂਦਾ ਜਾ ਰਿਹਾ ਏ, ਪੀਂਦਾ ਜਾ ਰਿਹਾ ਏ। ਇਸ ਮਗਰੋਂ ਕੁੱਤੇ ਵਰਗੀ ਚਾਪਲੂਸੀ ਤੇ ਆਤਮ ਗਿਲਾਨੀ—

ਸਰੋਜਨੀ ਬੈਠੀ ਉਹਨੂੰ ਵੇਖ ਰਹੀ ਹੈ—

"ਕੀ ਗੱਲ, ਜਾਪ ਕਰ ਰਹੀ ਏਂ ?" ਇਹ ਕਹਿ ਕੇ ਬਲੀਦੱਤ ਹੱਸ ਪਿਆ। ਸਰੋਜਨੀ ਤ੍ਰਬਕ ਕੇ ਉਠ ਖਲੋਤੀ। ਦੁਨੀਆਂ ਦਾ ਸਾਰਾ ਕਰਤੱਵ-ਬੋਧ, ਆਤਮ ਤਿਆਗ ਦਾ ਪਸ਼ਚਾਤਾਪ-ਬੋਧ ਸਿਰ 'ਤੇ ਘੜੇ ਦੇ ਪਾਣੀ ਵਾਂਗ ਢਲ ਗਿਆ। 'ਪਤੀ ਪਰਮ ਗੁਰੂ' ਦੀ ਹਾਸੀ ਤੇ ਤਕਣੀ ਦਾ ਇਹ ਅਸਰ ਸੀ। ਕਾਹਲ ਨਾਲ ਬੂਹਾ

ਖੋਲ੍ਹਣ ਲਗਿਆਂ ਲਕੜ ਦੀ ਅਰਲ ਅੰਗੂਠੇ ਉਤੇ ਵੱਜ ਗਈ। ਮਨ ਅੰਦਰਲੀ ਪਸ਼ਚਾਤਾਪ ਦੀ ਗੁੱਝੀ ਇੱਛਾ ਪੂਰੀ ਹੋ ਗਈ। ਪਾਲਤੂ ਬਿੱਲੀ ਵਾਂਗ ਟਪੂਸੀਆਂ ਮਾਰਦਿਆਂ ਰਸੋਈ ਵੱਲ ਨੱਸਦੀ ਸਰੋਜਨੀ ਨੇ ਮਾਣ ਭਰੀ ਆਵਾਜ਼ ਵਿਚ ਕਿਹਾ— "ਏਨੀ ਦੇਰ ? ਸਵੇਰੇ ਭੱਜਦੇ-ਨੱਸਦੇ ਭੋਰਾ ਜਿਹਾ ਖਾ ਕੇ ਗਏ ਸੀ, ਤੁਹਾਨੂੰ ਫੇਰ ਭੁੱਖ ਨਹੀਂ ਲੱਗਦੀ। ਹਾਲਤ ਤਾਂ ਵੇਖੋ ਇਹ ਕਿੰਜ ਸੁੱਕ ਕੇ ਲੱਕੜ ਹੁੰਦੀ ਜਾਂਦੀ ਏ ? ਮੋਈ ਚਾਕਰੀ ਕੀ ਸੁਰਗ ਨੂੰ ਲੈ ਜਾਏਗੀ ?"

"ਚੰਗਾ, ਚੰਗਾ, ਜੋ ਦਿੰਨੀ ਏ ਛੇਤੀ ਦਿਹ, ਮੈਂ ਛੇਤੀ ਵਾਪਸ ਮੁੜਨਾ ਏ।"

ਸਰੋਜਨੀ ਨੇ ਕਾਹਲ ਨਾਲ ਆਸਣ ਵਿਛਾ ਦਿਤਾ। ਭਾਤ ਤੇ ਪਾਣੀ ਰੱਖ ਦਿੱਤਾ। ਬਲੀਦੱਤ ਖਾਣ ਬੈਠ ਗਿਆ। ਮੱਖੀਆਂ ਉਡਾਂਦੇ ਸਰੋਜਨੀ ਨੇ ਕਿਹਾ—

"ਰਾਮ ਬਾਬੂ ਦੇ ਘਰ ਅੱਜ ਫੇਰ ਟੋਕਰੀ ਆਈ ਏ।"

"ਸੱਚ ?"

ਰਾਮ ਬਾਬੂ ਗੁਆਂਢੀ ਹੈ।

"ਦੋ ਤਿੰਨ ਪੇਂਡੂ ਬੰਦੇ ਆਏ ਸਨ। ਉਹਨਾਂ ਕੋਲ ਟੋਕਰੀ ਸੀ। ਨਾਲੇ ਚੌਲ, ਘਿਉ, ਕੇਲਿਆਂ ਦਾ ਇਕ ਗੁੱਛਾ ਤੇ ਜਾਲ ਵਿਚ ਲਪੇਟੀ ਹੋਈ ਇਕ ਵੱਡੀ ਸਾਰੀ ਮੱਛੀ ਸੀ। ਰਾਮ ਬਾਬੂ ਦੀ ਤੀਵੀਂ ਨੇ ਝੱਟ ਸਾਰੀਆਂ ਚੀਜ਼ਾਂ ਅੰਦਰ ਰਖ ਕੇ ਕੁੰਡੀ ਮਾਰ ਦਿਤੀ। ਤੇ ਬਸ ਅੰਦਰੋਂ ਮਾੜਾ ਮੋਟਾ ਰੌਲਾ ਹੀ ਸੁਣਿਆ ਹੋਰ ਕੁਝ ਪਤਾ ਨਹੀਂ ਲੱਗਿਆ।"

ਮੂੰਹ ਵਿਚ ਭਾਤ ਪਾਈ ਬਲੀਦੱਤ ਨੇ ਕਿਹਾ, "ਛੱਡ ਪਰ੍ਹੇ, ਆਪਣਾ ਕੀ ਜਾਂਦਾ ਏ, ਸਾਰੇ ਤਾਂ ਰਾਮ ਬਾਬੂ ਨਹੀਂ ਨਾ ਬਣ ਸਕਦੇ।"

"ਕਾਹਨੂੰ ਜੀ, ਮੈਂ ਤਾਂ ਉਂਜ ਹੀ ਗੱਲ ਕੀਤੀ ਸੀ; ਮੈਂ ਤਾਂ ਇਹ ਕਹਿੰਦੀ ਸਾਂ ਕਿ ਦਿਨ-ਦਿਹਾੜੇ ਲੋਕ ਇਹ ਪਾਪ ਦੀ ਕਮਾਈ ਪਤਾ ਨਹੀਂ ਕਿਵੇਂ ਪਚਾਅ ਲੈਂਦੇ ਨੇ ? ਉਨ੍ਹਾਂ ਨੂੰ ਤਾਂ ਕੁਝ ਨਹੀਂ ਹੁੰਦਾ।"

"ਹੁੰਦਾ ਏ, ਹੁੰਦਾ ਏ, ਹੁੰਦਾ ਕਿੰਜ ਨਹੀਂ ? ਵਕਤ ਆਉਣ ਤੇ ਸਭ ਹੋਵੇਗਾ।" ਖ਼ੂਬ ਜ਼ੋਰ ਨਾਲ ਇਹ ਕਹਿ ਕੇ ਬਲੀਦੱਤ ਨੇ ਇਕ ਗਲਾਸ ਪਾਣੀ ਦਾ ਅੰਦਰ ਸੁਟ ਲਿਆ। ਸਰੋਜਨੀ ਨੇ ਵੇਖਿਆ ਕਿ ਪਤੀ ਦੇ ਗਲ ਵਿਚ ਇਕ ਵੱਡਾ ਸਾਰਾ ਕੰਡਾ ਜਿਹਾ ਹੇਠ ਉਤਾਂਹ ਨੱਚਣ ਲੱਗ ਪਿਆ ਹੈ। ਉਹ ਹੱਸ ਪਈ। ਬਲੀਦੱਤ ਤ੍ਰਬਕ ਕੇ ਬੋਲਿਆ—"ਹੱਸੀ ਕਿਉਂ ?"

"ਤੁਸੀਂ ਕਹਿੰਦੇ ਹੋ ਨਾ ਵਕਤ ਆਉਣ ਤੇ ਸਭ ਹੋਏਗਾ। ਜੇ ਇਸ ਗੱਲ ਦੀ ਕਨਸੋਅ ਤੁਹਾਡੇ ਸਾਹਬ ਦੇ ਕੰਨੀ ਪੈ ਗਈ ਤਾਂ ਰਾਮ ਬਾਬੂ ਦੀ ਤੀਵੀਂ ਦਾ ਸਾਰਾ ਦਬ-ਦਬਾ ਠੁਸ ਹੋ ਜਾਏਗਾ। ਵੇਖੋ ਤਾਂ ਸਹੀ ਮੱਝ ਜਿਹੀ ਕਿੰਜ ਨਿੱਤ-ਗਹਿਣਿਆਂ ਦੀਆਂ ਜੋੜੀਆਂ ਦੀਆਂ ਜੋੜੀਆਂ ਘੜਾਈ ਜਾਂਦੀ ਏ। ਜਿਵੇਂ ਹੁਣ ਰਾਮ ਬਾਬੂ ਦਾ ਹੀ ਰਾਜ ਏ। ਤੁਸੀਂ ਤਾਂ ਦੱਸਦੇ ਸੀ ਕਿ ਉਹ ਬਹੁਤੇ ਪੜ੍ਹੇ ਲਿਖੇ ਵੀ ਨਹੀਂ, ਤੁਸੀਂ

ਐਂਟਰੈਂਸ ਕੀਤਾ ਏ, ਉਹ ਮਸਾਂ ਮਿਡਲ ਪਾਸ ਨੇ। ਤੇ ਤੁਹਾਡੇ ਸਾਹਿਬ ਨੂੰ ਕਹਿਣ ਲੱਗਿਆ...।''

ਸਰੋਜਨੀ ਬੋਲਦੀ ਬੋਲਦੀ ਕੀਲੀ-ਜਿਹੀ ਨਜ਼ਰ ਨਾਲ ਪਤੀ ਦਾ ਚਿਹਰਾ ਤੇ ਚਿਹਰੇ ਦੇ ਪਿੱਛੇ ਕਿਸੇ ਦੁਰਾਡੇ ਭਵਿੱਖ ਨੂੰ ਵੇਖਣ ਲੱਗ ਪਈ। ਜਿਥੇ ਉਹਨਾਂ ਦੇ ਘਰ ਵੀ ਟੋਕਰੀਆਂ ਆ ਰਹੀਆਂ ਨੇ, ਗਹਿਣੇ ਘੜੇ ਜਾ ਰਹੇ ਨੇ, ਨਿੱਤ ਮੱਛੀ ਤਲਣ ਦੀ ਆਵਾਜ਼ ਸੁਣਦੀ ਏ। ਅਜਿਹਾ ਭਵਿੱਖ ਸੋਚ ਕੇ ਸਰੋਜਨੀ ਦਾ ਮਨ ਜਿਵੇਂ ਦੁਬਿਧਾ ਦੇ ਅਕਾਸ਼ ਵਿਚ ਤਾਰੀਆਂ ਲਾਉਣ ਲੱਗ ਪਿਆ।

ਬਲੀਦੱਤ ਹੱਸ ਪਿਆ। ਕਹਿਣ ਲੱਗਾ—''ਸਬਰ ਕਰ, ਮੇਵਾ ਫਲੇਗਾ।''

ਸਰੋਜਨੀ ਪਾਨ ਲਾਉਣ ਬਹਿ ਗਈ। ਬਲੀਦੱਤ ਬਾਹਰ ਵਾਲੇ ਕਮਰੇ ਅੰਦਰ ਚਲਾ ਗਿਆ। ਸੋਚਣ ਲੱਗ ਪਿਆ ਕਿ ਅੱਜ ਵਾਲੀ ਗੱਲ ਦੱਸਾਂ ਕਿ ਨਾ। ਬੜੇ ਦਿਨਾਂ ਤੋਂ ਉਹ ਅੰਦਰ ਵੜਨ ਲਈ ਰਾਹ ਲੱਭ ਰਿਹਾ ਏ, ਪਰ ਰਾਹ ਨਹੀਂ ਲੱਭਦਾ, ਸਿਰਫ਼ ਕੰਧ 'ਚ ਸਿਰ ਵੱਜਦਾ ਏ। ਅੱਜ ਉਹ ਰਤਾ ਕੁ ਸੌਖ ਹੋਣ ਕਰਕੇ ਆ ਸਕਿਆ ਏ। ਸੋਚਿਆ, ਜੇ ਸਰੋਜਨੀ ਨੇ ਸੁਣ ਕੇ, ਗੱਲ ਸਾਰੇ ਮੁਹੱਲੇ ਵਿਚ ਉਡਾ ਦਿੱਤੀ ਫੇਰ ? ਵਿਸ਼ਵਾਸ ਵਾਲੇ ਕੰਮ ਕਰਕੇ, ਉਹ ਗੱਲ ਢਿੱਡ ਵਿਚ ਪਚਾਉਣ ਲੱਗ ਪਿਆ। ਜਾਣਦਾ ਏ ਅਜਿਹਾ ਕਰਨ ਦਾ ਅਭਿਆਸ ਹੋ ਗਿਆ ਏ। ਇੰਜ ਉਹ ਹਰ ਗੱਲ ਤੀਵੀਂ ਨੂੰ ਨਹੀਂ ਦੱਸਦਾ। ਫੇਰ ਉਹ ਚਿੰਤਾ ਵਿਚ ਡੁੱਬ ਗਿਆ—ਉਹੋ ਦਾਣੇ ਪਾਣੀ ਦੀ ਅਟੁਟ-ਯੋਜਨਾ। ਸਰੋਜਨੀ ਪਾਨ ਫੜਾ ਕੇ ਭਾਂਡੇ ਚੱਕਣ ਚਲੀ ਗਈ। ਦੂਰੋਂ ਘੋੜੇ ਦੀ ਟਾਪ ਸੁਣਾਈ ਦਿੱਤੀ। ਮਨ ਵਿਚ ਇਕ ਸ਼ਬਦ ਗੂੰਜਿਆ, 'ਸਾਹਿਬ !' ਆਦਤ ਅਨੁਸਾਰ ਅੱਧਾ ਚਬਿਆ ਪਾਨ ਮੂੰਹ ਵਿਚੋਂ ਕੱਢ ਕੇ ਬਾਹਰ ਸੁੱਟ ਦਿੱਤਾ। ਚਿਹਰੇ ਦਾ ਰੰਗ-ਢੰਗ ਤੇ ਅੰਗਾਂ ਦੀ ਚਾਲ-ਢਾਲ, ਸਭ ਬਦਲ ਗਏ। ਦੰਦ ਘੁੱਟ ਕੇ, ਇੰਜਣ ਦੇ ਭਾਫ ਛੱਡਣ ਵਾਗ ਜਿਵੇਂ ਉਹ ਚੀਕ ਪਿਆ—''ਓ ਸਰੋਜ—ਸਾਹਿਬ, ਸਾਹਿਬ—''

''ਮਾਂ ਮੇਰੀਏ ! ਸਾਹਬ ਏ ਕਿ ਰੱਬ ? ਉਹੀ ਗੰਜਾ ਲੰਗੂਰ ਤਾਂ—''

ਓ ਸਰੋਜ ! - ਆ ਵੀ —ਸਾਹਿਬ—ਸਾਹਿਬ !''

ਸਰੋਜਨੀ ਹੱਸਦੀ ਹੱਸਦੀ ਕੋਲ ਆ ਗਈ। ਠਿੱਪ-ਠੱਪ ਠਿੱਪ-ਠੱਪ ਘੋੜੇ ਦੀ ਟਾਪ, ਨੇੜੇ ਆਉਂਦੀ ਜਾ ਰਹੀ ਏ। ਝਰੋਖੇ ਦੇ ਕਿੱਲਾਂ ਉਤੇ ਸਰੀਰ ਝੁਕਾ ਕੇ ਸਰੋਜਣੀ ਵੇਖਣ ਲੱਗ ਪਈ। ਜਾਪਿਆ ਜਿਵੇਂ ਜਵਾਨੀ ਜੇਲ੍ਹ ਵਿਚ ਡੱਕੀ ਹੋਈ ਹੋਵੇ। ਦੂਜੇ ਪਾਸੇ ਕਾਲਜ ਦਾ ਵਿਦਿਆਰਥੀ ਕਿਤਾਬ ਚੁੱਕ ਕੇ ਕੁਝ ਕੰਠ ਕਰਦਾ ਹੋਠ ਥਰਕਾਉਂਦਾ ਏਧਰ ਹੀ ਵੇਖੀ ਜਾਂਦਾ ਏ। ਬਲੀਦੱਤ ਸਰੋਜਨੀ ਦੀ ਪਿੱਠ ਪਿੱਛੇ ਝੁਕਿਆ ਖੜਾ ਏ। ਫਿੱਕਾ ਜਿਹਾ ਹੋਇਆ ਉਡੀਕ ਵਿਚ ਬਾਹਰ ਵੇਖ ਰਿਹਾ ਏ।

ਸਾਹਿਬ ਆ ਰਿਹਾ ਏ।

ਰੋਜ਼ ਉਹ ਏਸੇ ਰਾਹ ਦੋ ਵਾਰ ਘੋੜ-ਦੌੜ ਦਾ ਅਭਿਆਸ ਕਰਦਾ ਏ—ਸਭ ਨੂੰ

ਦਰਸ਼ਨ ਦੇਣ ਲਈ ਅੱਜ ਇਸੇ ਕਰਕੇ ਵਿਸ਼ੇਸ਼ ਤੌਰ ਤੇ ਏਧਰ ਆਇਆ ਏ।

ਪਰ ਇਹ ਕੀ ? ਤੀਰ ਵਾਂਗ ਖ਼ਾਲੀ ਘੋੜਾ ਹੀ ਭੱਜਿਆ ਜਾਂਦਾ ਏ। ਸਵਾਰ ਦਾ ਪਤਾ ਈ ਨਹੀਂ ! ਜੀਨ ਕੱਸੀ ਹੋਈ ਏ। ਬਲੀਦੱਤ ਨੇ ਆਵਾਜ਼ ਮਾਰੀ— "ਸਰੋਜ, ਸਰੋਜ, ਓ ਬਈ ਮੇਰੇ ਕਪੜੇ ਦੇਈਂ—ਸਰੋਜ, ਸਰੋਜ।" ਕਿੰਨੀ ਫੁਰਤੀ ਨਾਲ ਉਹਨੇ ਅੱਖਾਂ ਤੇ ਕੰਨ ਬੰਦ ਕਰਕੇ ਕਮੀਜ਼ ਪਾਇਆ। ਉਹਨੂੰ ਯਾਦ ਵੀ ਨਹੀਂ। ਬੂਹਾ ਖੋਲ੍ਹ ਕੇ ਜਿਧਰੋਂ ਘੋੜਾ ਆਇਆ ਸੀ, ਉਹ ਪਾਗਲਾਂ ਵਾਂਗ ਉਧਰ ਭੱਜ ਗਿਆ। ਪਰ ਉਹ ਕਿਸੇ ਦੇ ਪੁੱਛਣ ਤੋਂ ਪਹਿਲਾਂ ਅਹੁ ਗਿਆ, ਅਹੁ ਗਿਆ। ਉਹਨੂੰ ਭੱਜਦਿਆਂ ਵੇਖ ਕੇ ਰਾਹ ਵਿਚ ਫਿਰਦੇ ਕੁਝ ਅਵਾਰਾ ਕੁੱਤੇ ਉਹਦੇ ਮਗਰ ਭੱਜਣ ਲੱਗ ਪਏ। ਬਲੀਦੱਤ ਮਨ ਵਿਚ ਹੀ ਕਹਿ ਰਿਹਾ ਏ, 'ਮਾਂ ਤਾਰਾ, ਤਾਰਾ !' ਪੈਂਟ ਉਹਨੇ ਖੱਬੇ ਹੱਥ ਨਾਲ ਹੇਠੋਂ ਫੜੀ ਹੋਈ ਏ, ਬਟਨ ਬੰਦ ਕਰਨ ਦਾ ਮੌਕਾ ਹੀ ਨਹੀਂ ਮਿਲਿਆ। ਦੋਵੇਂ ਬੂਟ ਖੜਪ ਖੜਪ ਵਜਦੇ ਨੇ, ਤਸਮੇ ਹੀ ਨਹੀਂ ਕੱਸੇ। ਪਰ ਇਹ ਜਿਵੇਂ ਉਹਦੀ ਆਪਣੇ ਭਾਗਾਂ ਨਾਲ ਦੌੜ ਲੱਗੀ ਹੋਈ ਏ—'ਤਾਰਾ, ਤਾਰਾ।' ਬਲੀਦੱਤ ਭਜਿਆ ਜਾ ਰਿਹਾ ਏ।

ਬਹੁਤਾ ਦੂਰ ਨਹੀਂ ਜਾਣਾ ਪਿਆ। ਰਾਹ ਵਿਚ ਇਕ ਥਾਂ, ਸਾਹਿਬ ਧੂੜ ਵਿਚੋਂ ਉਠਕੇ ਏਧਰ ਆ ਰਿਹਾ ਏ। ਸਾਹਿਬ ਦਾ ਸਾਰਾ ਸਰੀਰ ਮਿੱਟੀ-ਘੱਟੇ ਨਾਲ ਲਿਬੜਿਆ ਹੋਇਆ ਏ। ਉਤੇਜਤ ਹੋ ਕੇ ਬੋਲਦਾ ਬੋਲਦਾ ਬਲੀਦੱਤ ਸਾਹਿਬ ਦੇ ਆਲੇ ਦੁਆਲੇ ਚੱਕਰ ਲਾਉਣ ਲੱਗ ਪਿਆ। ਪਰ ਜੁਆਬ ਵਿਚ ਸਾਹਿਬ ਨੇ ਸਿਰਫ਼ ਗਾਲ੍ਹਾਂ ਕੱਢੀਆਂ। ਫੇਰ ਉਹਨੂੰ ਹੋਸ਼ ਆਇਆ ਕਿ ਸਾਹਿਬ ਤਾਂ ਹਮਦਰ੍ਦੀ ਨੂੰ ਘ੍ਰਿਣਾ ਕਰਦੇ ਨੇ। ਸਾਹਿਬ ਲੰਙ ਮਾਰਦੇ ਹੋਏ ਓਧਰ ਤੁਰੇ ਜਾ ਰਹੇ ਨੇ ਜਿਧਰ ਘੋੜਾ ਗਿਆ ਏ। ਬਲੀਦੱਤ ਨੇ ਇਕ ਆਦਮੀ ਘੋੜਾ ਲੱਭਣ ਲਈ ਨਸਾਇਆ, ਦੂਜਾ ਸਾਈਸ ਨੂੰ ਖ਼ਬਰ ਦੇਣ ਲਈ ਨਸਾ ਦਿੱਤਾ। ਆਪ ਉਹਨੂੰ ਸਾਹਿਬ ਦੇ ਮਗਰ ਮਗਰ ਤੁਰਨ ਤੋਂ ਬਿਨਾਂ ਹੋਰ ਕੁਝ ਸੁਝ ਹੀ ਨਹੀਂ ਸੀ ਰਿਹਾ। ਇਸ ਕਰਕੇ ਗੰਭੀਰ ਹੋ ਕੇ ਗਿਣ-ਗਿਣ ਕਦਮ ਪੁਟਦਾ ਸਾਹਿਬ ਦੇ ਮਗਰ ਤੁਰਨ ਲੱਗ ਪਿਆ।

ਹੁਣ ਇਕ ਨਿੱਕਾ ਜਿਹਾ ਜਲੂਸ ਬਣ ਗਿਆ। ਮੂਹਰੇ ਸਾਹਿਬ ਜਾ ਰਿਹਾ ਏ, ਉਸ ਤੋਂ ਰਤਾ ਪਿੱਛੇ ਵਿਆਕੁਲ ਹੋਇਆ ਬਲੀਦੱਤ ਆਪਣੀ ਹੀ ਆਕੜ ਵਿਚ ਤੁਰਿਆ ਜਾ ਰਿਹਾ ਏ। ਲੋਕਾਂ ਨੂੰ ਵੇਖ ਕੇ ਹੱਸ ਪੈਂਦਾ ਹੈ। ਮਨ ਹੀ ਮਨ ਸਮਝ ਰਿਹਾ ਏ ਭਾਗਾਂ ਨੇ ਉਹਦੇ ਲਈ ਬੜਾ ਢੋ ਢੁਕਾਇਆ ਏ। ਸਾਹਿਬ ਦਾ ਪਤਨ ਉਹਦੀ ਉੱਨਤੀ ਏ। ਟੋਲਿਆਂ ਦੇ ਟੋਲੇ, ਉਹਦੇ ਨਾਲ ਦੇ ਕਰਮਚਾਰੀ ਹੌਲੀ ਹੌਲੀ ਖਿਸਕਦੇ ਏਧਰ-ਉਧਰ ਝਾਕ ਰਹੇ ਨੇ। ਉਹਨਾਂ ਦੀਆਂ ਨਜ਼ਰਾਂ ਵਿਚ ਭੈ ਹੈ। ਸਾਹਿਬ ਦੇ ਮਨ ਦੀ ਗੱਲ ਸਮਝਣ ਲਈ, ਚੋਰ-ਅੱਖ ਨਾਲ ਵੇਖ ਲੈਂਦਾ ਏ। ਪਰ ਸਾਹਿਬ ਨੇ ਜਿਵੇਂ ਮਖੌਟਾ ਚੜ੍ਹਾਇਆ ਹੋਇਆ ਏ।

ਸਾਈਸ ਘੋੜਾ ਫੜੀ ਆ ਰਿਹਾ ਏ। ਘੋੜਾ ਹਿਣਕ ਰਿਹਾ ਏ। ਘੋੜੇ ਦੀ ਪਿੱਠ

ਉਤੇ ਥਾਪੀ ਦੇ ਕੇ, ਉਹਦਾ ਪੈਰ ਪਲੋਸਦਿਆਂ, ਸਾਹਿਬ ਨੇ ਘੋੜੇ ਦਾ ਪੈਰ ਝੁਕ ਕੇ ਵੇਖਿਆ।

ਕਿੰਨੀ ਹੈਰਾਨੀ ਦੀ ਗੱਲ ਏ ! ਘੋੜੇ ਪ੍ਰਤੀ ਏਨਾ ਮੋਹ ! ਲੋਕ ਹੈਰਾਨੀ ਨਾਲ ਘੁਸਰ-ਮੁਸਰ ਕਰਨ ਲੱਗ ਪਏ ਨੇ। ਬਲੀਦੱਤ ਵੀ ਝੁਕ ਕੇ ਘੋੜੇ ਦਾ ਪੈਰ ਵੇਖ ਰਿਹਾ ਏ। ਘੋੜੇ ਦੇ ਪੈਰ ਬਾਰੇ ਉਹਨੇ ਪਹਿਲੀ ਵਾਰ ਏਨੀ ਚਿੰਤਾ ਵਿਖਾਈ ਏ। ਇਸ ਗੱਲ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਇਹ ਘੋੜੇ ਦਾ ਹੀ ਪੈਰ ਏ; ਪਰ ਸਾਹਿਬ ਕੀ ਵੇਖ ਰਿਹਾ ਏ ? ਇਸ ਲਈ ਵੇਖਣਾ ਹੀ ਪਏਗਾ। ਸਾਹਿਬ ਚੀਕ ਪਿਆ।

"ਡੰਗਰ-ਡਾਕਟਰ" ਦੇ ਬੰਗਲੇ ਵੱਲ ਹੱਥ ਦਾ ਇਸ਼ਾਰਾ ਕੀਤਾ। ਬਲੀਦੱਤ ਨੇ ਕੋਲ ਖੜੋਤੇ ਇਕ ਆਦਮੀ ਕੋਲੋਂ ਸਾਈਕਲ ਖੋਹ ਲਿਆ ਤੇ ਹਵਾ ਬਣ ਗਿਆ। ਸਾਈਕਲ ਵਾਲਾ ਮੂੰਹ ਅੱਡੀ ਵੇਖਦਾ ਹੀ ਰਹਿ ਗਿਆ।

ਸਾਈਕਲ ਭਜਾਉਂਦਿਆਂ ਉਹਦੇ ਮਨ ਅੰਦਰ ਹਾਸੀ ਫੁੱਟ ਰਹੀ ਏ— ਇਹੋ ਮੌਕਾ ਏ, ਇਹੋ ਮੌਕਾ ਏ। ਜਿਵੇਂ ਅੰਤਾਂ ਦੀ ਕਾਹਲ ਵਿਚ ਜਦੋਂ ਪੈਰ ਥਿੜਕਣ ਲੱਗ ਪੈਂਦੇ ਨੇ, ਮੂੰਹ 'ਚੋਂ ਝੱਗ ਵੱਗਣ ਲੱਗ ਪੈਂਦੀ ਏ ਤਾਂ ਦਿਮਾਗ਼ ਵਿਚ ਕਲਿੰਗ (ਪੰਛੀ) ਚਿਚਲਾਣ ਲੱਗ ਪੈਂਦਾ ਏ—ਇਹੋ ਪਹੁ ਫੁਟਾਲਾ ਏ; ਊਸ਼ਾ ਏ ! ਇੰਜ ਹੀ ਲੀਨ ਹੋਇਆ ਜਦੋਂ ਡੰਗਰ-ਡਾਕਟਰ ਨੂੰ ਨਾਲ ਲੈ ਕੇ ਉਹ ਸਾਹਿਬ ਕੋਲ ਆਇਆ ਤਾਂ ਵੇਖਿਆ ਕਿ ਘੋੜਾ ਉਥੇ ਹੀ ਖੜਾ ਏ ਤੇ ਸਾਹਿਬ ਘਾਹ ਉਤੇ ਗੋਡਿਆਂ-ਭਾਰ ਹੋਏ, ਉਹਦੀ ਟੰਗ ਨੂੰ ਪਲੋਸ ਰਹੇ ਨੇ।

ਉਹਨੇ ਅਜਿਹਾ ਕਿਉਂ ਕੀਤਾ, ਇਸ ਬਾਰੇ ਤਾਂ ਉਹਨੂੰ ਪਤਾ ਨਹੀਂ ਪਰ ਅੰਤਾਂ ਦੀ ਖ਼ੁਸ਼ੀ ਵਿਚ ਬਲੀਦੱਤ ਦਾ ਜੀਅ ਕੀਤਾ ਕਿ ਘੋੜੇ ਦੀ ਟੰਗ ਵੇਖੇ। ਜਿਵੇਂ ਉਹ ਸੱਚੀਂ ਕੋਈ ਕਸਰ ਲੱਭ ਲਏਗਾ। ਪਰ ਜਦੋਂ ਉਹ ਫੁਰਤੀ ਨਾਲ ਨੇੜੇ ਹੋਇਆ ਤਾਂ ਘੋੜੇ ਨੇ ਦੁਲੱਤਾ ਮਾਰਿਆ। ਕਰਮ ਚੰਗੇ ਸਨ ਕਿ ਬਹੁਤੀ ਸੱਟ ਨਹੀਂ ਵੱਜੀ ਪਰ ਉਹਦੇ ਪਿੱਛੇ ਹਟਦਿਆਂ ਹਟਦਿਆਂ ਘੋੜੇ ਦੀ ਪਛਾੜ ਦਾ ਸੁਆਦ ਉਹਨੇ ਚੱਖ ਲਿਆ। ਸਾਹਿਬ ਉਸੇ ਵੇਲੇ ਗਰਜ ਪਿਆ। ਅੱਖਾਂ ਲਾਲ ਹੋ ਗਈਆਂ।

ਉਹ ਸਿਰ ਝੁਕਾ ਕੇ ਇੰਜ ਖੜੋ ਗਿਆ ਜਿਵੇਂ ਇਕੋ ਧੱਕੇ ਨਾਲ ਭਾਗਾਂ ਦੀ ਗੱਡੀ ਪਾਸ ਪੈ ਗਈ ਹੋਵੇ।

ਨਾਲ ਦੇ ਕਰਮਚਾਰੀ ਉਹਦੇ ਵੱਲ ਤੱਕ ਕੇ ਹਮਦਰਦੀ ਨਾਲ ਮੁਸਕਰਾ ਰਹੇ ਨੇ— 'ਬਲੀਦੱਤ ਏਧਰ ਆਈਂ !' ਇੰਜ ਪੰਜ ਮਿੰਟ ਬੀਤ ਗਏ। ਪਰ ਉਹਦਾ ਮਨ ਹਾਰ ਨਹੀਂ ਮੰਨ ਸਕਦਾ। ਬਹਾਨਾ ਲੱਭ ਕੇ ਬਗੀਚੇ ਵੱਲ ਚਲਿਆ ਗਿਆ। ਵਾਹ ! ਮੇਮ ਸਾਹਿਬ ਟਹਿਲ ਰਹੇ ਨੇ।

"ਗੁੱਡ ਮਾਰਨਿੰਗ"

"ਗੁੱਡ ਈਵਨਿੰਗ ਬਾਬੂ !" ਉਹਨੇ ਉਸੇ ਵੇਲੇ ਜੀਭ ਰਤਾ ਬਾਹਰ ਕੱਢ ਕੇ ਦੰਦਾਂ ਹੇਠ ਦੱਬ ਲਈ। ਸੱਚੀਂ ਹੀ ਦਿਨ ਤਾਂ ਛਿਪਣ ਵਾਲਾ ਏ। ਮੇਮ ਸਾਹਬ ਨੇ ਵੀ ਉਹਦੀ ਬੇਚੈਨੀ ਜਾਚ ਲਈ ਏ। ਪਰ ਨਹੀਂ। ਰੁਕਣਾ ਨਹੀਂ। ਰੁਕਿਆ ਸੋ ਮਰਿਆ। ਹੱਥ ਦੇ ਇਸ਼ਾਰੇ ਨਾਲ ਉਹਨੇ ਆਪਣੀ ਸਵੇਰ ਦੀ ਕਾਰਗੁਜ਼ਾਰੀ ਵਿਖਾਈ। ਕਿੰਨੀ ਘੋੜਿਆਂ ਦੀ ਲਿੱਦ ਏ, ਕਿੰਨੀ ਸੂਰਾਂ ਦੀ ਸੰਗੋਹ। ਚਾਹੇ ਖੂਹ ਵਿਚ ਡਿੱਗੇ ਜਾਂ ਟੋਏ ਵਿਚ, ਪਰ ਉਹ ਵੱਲ ਕੇ ਸਾਰਾ ਕੁਝ ਦੱਸੀ ਗਿਆ।

ਮੇਮ ਸਾਹਿਬ ਸਿਰ ਹਿਲਾ ਰਹੇ ਨੇ। ਉਹ ! ਕਿੰਨੀ ਖੁਸ਼ੀ, ਕਿੰਨੀ ਖ਼ੁਸ਼ੀ ਏ। ਉਹ ਹੋਰ ਵੀ ਵਧੇਰੇ ਚਾਪਲੂਸੀ ਵਾਲੀ ਬੋਲੀ ਵਿਚ ਸਭ ਕੁਝ ਉੱਗਲ ਗਿਆ। "ਓਹ ! ਆਈ ਸੀ। ਮਾਲੀ ਇਹ ਸਭ ਲਾ ਦੇ।" ਮੇਮ ਸਾਹਿਬ ਦੂਰ ਹੱਟ ਕੇ ਫੁੱਲਾਂ ਨੂੰ ਬਾਹਾਂ ਵਿਚ ਘੁੱਟਦਿਆਂ ਉਹਨਾਂ ਨਾਲ ਖੇਡ ਰਹੀ ਏ। ਦੂਰੋਂ ਸਹਿ-ਕਰਮਚਾਰੀ ਵੇਖ ਰਹੇ ਨੇ। ਸਾਹਿਬ ਅਜੇ ਵੀ ਘੋੜੇ ਦੇ ਕੋਲ ਗੋਡਿਆਂ ਭਾਰ ਹੋ ਕੇ ਝੁਕੇ ਹੋਏ ਨੇ।

ਫ਼ਾਇਲਾਂ ਦੇ ਥੱਬੇ ਚੁੱਕੀ, ਤਿੰਨ ਕਰਮਚਾਰੀ ਉਡੀਕ ਰਹੇ ਨੇ।

"ਜ਼ਰੂਰੀ ਨੇ ਹਜ਼ੂਰ", ਬੁੱਢਾ ਕੁਲਮਣੀ ਬਾਬੂ ਕਹਿੰਦਾ ਏ।

"ਜ਼ਰੂਰੀ ! ਜ਼ਰੂਰੀ।" ਸਾਹਿਬ ਚੀਕਦਾ ਹੈ, "ਬਾਬੂ, ਓ ਬਾਬੂ—ਮੈਡ—" ਦੌੜ ਕੇ ਬਲੀਦੱਤ ਨੇ ਸਲਾਮ ਕੀਤੀ।

"ਬਾਬੂ, ਲਿਖਦੇ, ਇਸ ਵਾਰ ਮੈਨੂੰ ਕੋਈ ਯੋਗ ਨਹੀਂ ਜਾਪਿਆ। ਆ ! ਘੋੜੇ ਨੂੰ ਜ਼ਰਾ ਚੰਗੀ ਤਰ੍ਹਾਂ ਵੇਖ, ਡਾਕਟਰ !"

ਦੂਰ ਉਡੀਕ ਵਿਚ ਖੜੋਤੇ ਕਰਮਚਾਰੀਆਂ ਦੇ ਚਿਹਰਿਆਂ ਉਤੇ ਉਦਾਸੀ ਛਾ ਗਈ ਏ। ਬਲੀਦੱਤ ਕਾਗਜ਼ ਲੈ ਕੇ ਤੁਰਿਆ ਜਾ ਰਿਹਾ ਏ।

ਚਾਰੇ ਪਾਸਿਓਂ ਲੋਕ ਉਹਨੂੰ ਹੀ ਗੁੱਝੇ ਇਸ਼ਾਰੇ ਕਰ ਕਰਕੇ ਸੱਦ ਰਹੇ ਨੇ। ਪਰ ਉਹ ਚੁੱਪਚਾਪ ਤੁਰਿਆ ਜਾ ਰਿਹਾ ਏ।

"ਤੇਰਾ ਪਤੀ ਤਾਂ ਕੁੜੇ ਘੋੜੇ ਵਾਂਗ ਦੌੜ ਗਿਆ", ਰਾਮ ਬਾਬੂ ਦੀ ਤੀਵੀਂ ਨੇ ਕਿਹਾ, "ਮੇਰਾ ਤਾਂ ਮੂੰਹ ਅੱਡਿਆ ਰਹਿ ਗਿਆ। ਸੱਚੀਂ ਉਹ ਤਾਂ ਬੜਾ ਚੁਸਤ ਏ। ਕਿਵੇਂ 'ਫੁਰਰ' ਕਰਕੇ ਉੱਡ ਹੀ ਗਿਆ।" ਸਰੋਜਨੀ ਨੇ ਸੋਚਿਆ, ਕੀ ਜੁਆਬ ਦਿਆਂ ? ਹੱਸ ਕੇ ਕਿਹਾ—"ਸਾਰਿਆਂ ਦਾ ਢਿੱਡ ਥੋੜਾ ਲਮਕਦਾ ਏ, ਜਿਹੜਾ ਉਹਨਾਂ ਕੋਲੋਂ, ਭੱਜਿਆ ਨਹੀਂ ਜਾਣਾ ?"

"ਆਹੋ ਨੀਂ। ਦੌੜੋ, ਦੌੜੋ, ਪਰ ਮੁਲਾਂ ਦੀ ਦੌੜ ਹੋਣੀ ਤਾਂ ਮਸੀਤ ਤਾਈਂ ਏ ਨਾ। ਚਾਹੇ ਜੱਗ-ਹਸਾਈ ਕਿੰਨੀ ਮਰਜ਼ੀ ਕਰਾਈ ਜਾਓ, ਪਰ ਮਿਲਣੇ ਤਾਂ ਮਹੀਨੇ ਦੇ ਸੱਠ ਰੁਪਈਏ ਨੇ। ਕਿ ਕਿਧਰੋਂ ਵੱਧ ਜਾਣਗੇ ? ਹੈਂ ? ਫੇਰ ਭਲਾ ਇੰਜ ਦੌੜਣ-ਭੱਜਣ ਨਾਲ ਕੀ ਬਣਨ ਲੱਗਿਆ ਏ ? ਜੋ ਹੋਣਾ ਏ ਉਹ ਤਾਂ ਹੋ ਹੀ ਜਾਣਾ ਏ; ਫੇਰ ਇਹ ਕੀ ਤਮਾਸ਼ਾ ਹੋਇਆ ?"

"ਹੋਣਾ-ਹਵਾਣਾ ਤਾਂ ਭੈਣੇ ਕੀ ਏ। ਸਭ ਦੇ ਅਜਿਹੇ ਕਰਮ ਥੋੜਾ ਹੁੰਦੇ ਨੇ ਕਿ ਸਾਹਮਣੇ ਬੂਹਿਓਂ ਜਾ ਵੜੇ ਤੇ ਮਗਰਲੇ ਥਾਣੀ ਵੀ ਆ ਜਾਏ ? ਕੋਸ਼ਿਸ਼ ਕਰਨ ਨਾਲ ਹੀ ਕੁਝ ਬਣੇਗਾ ਨਾ।"

"ਕਿਹਦੀ ਗੱਲ ਕਰਦੀ ਏਂ ? ਜੀਹਦਾ ਸਾਹਮਣੇ ਬੂਹਿਓਂ ਵੀ ਜਾਣਾ ਬਣਦਾ ਏ ਤੇ ਮਗਰਲੇ ਪਾਸਿਓਂ ਵੀ ?"

"ਕੋਈ ਵੀ ਹੋ ਸਕਦਾ ਏ।"

"ਆਹੋ ਭੈਣੇ। ਕਲਯੁੱਗ ਦੀਆਂ ਗੱਲਾਂ ਨੇ। ਦੂਜੇ ਨੂੰ ਖਾਂਦਾ ਵੇਖ ਕੇ ਸਭ ਸੜਦੇ ਨੇ। ਪਰ ਤੂੰ ਕੇਹੀ ਗੱਲ ਕਰਦੀ ਏਂ ? ਆਪਣੀ ਹੈਸੀਅਤ ਵਿਖਾਣੋ ਕੋਈ ਕਿਸੇ ਨੂੰ ਮਨ੍ਹਾ ਕਰਦਾ ਏ ? ਇੰਜ ਸੜਣ ਨਾਲ ਤਾਂ ਆਪਣਾ ਮਾਸ ਹੀ ਝੁਲਸਿਆ ਜਾਏਗਾ; ਘਰੇ ਤਾਂ ਕੁਝ ਨਹੀਂ ਆ ਜਾਣਾ।"

"ਅਸੀਂ ਕਿਉਂ ਝੁਲਸੇ ਜਾਵਾਂਗੇ, ਭੈਣੇ ?"

"ਲੈ ਤੂੰ ਤਾਂ ਐਵੇਂ ਗੱਲ ਪੁੱਠੀ ਸਮਝ ਗਈ। ਤੂੰ ਭਲਾ ਕੋਈ ਮੇਰੀ ਗੱਲ ਕਰਦੀ ਸੈਂ ਜੋ ਮੈਂ ਇਹ ਤੈਨੂੰ ਕਿਹਾ ਏ ?"

ਛੋਟਾ ਵਿਚਕਾਰਲਾ ਬੱਚਾ ਰੋਣ ਲੱਗ ਪਿਆ ਏ—"ਮਾਂ, ਨੀਂ ਮਾਂ !"

"ਵੇ ਆਉਨੀ ਆਂ, ਆਉਨੀ ਆਂ।" ਰਾਮ ਬਾਬੂ ਦੀ ਘਰ ਵਾਲੀ ਚਲੀ ਗਈ।

ਗੱਲਾਂ ਕਾਹਦੀਆਂ ਨੇ, ਉਹਦੀਆਂ ਗੱਲਾਂ ਤਾਂ ਮਿੱਠੀਆਂ ਛੁਰੀਆਂ ਨੇ।

ਉਹਦੇ ਜਾਣ ਪਿਛੋਂ ਸਰੋਜਨੀ ਜਿਵੇਂ ਹਾਰ ਮੰਨ ਗਈ। ਜੀਅ ਕੀਤਾ ਰੋ ਪਏ।

ਪਰ ਰੋਣ ਕਿਸਨੇ ਸੁਣਨਾ ਏ ? ਦਿਲਾਸਾ ਕੌਣ ਦੇਵੇਗਾ ?

ਬੇਕਾਰ ਏ।

ਇਕ ਗੱਲ ਦਾ ਖਿਆਲ ਉਹਨੂੰ ਵੀ ਆਉਂਦਾ ਏ ਕਿ ਉਹਦਾ ਪਤੀ ਜੱਗ-ਹਸਾਈ ਕਰਾਉਂਦਾ ਏ। ਇਸ ਗੱਲ ਦਾ ਖ਼ਿਆਲ ਤਾਂ ਉਹਨੂੰ ਵੀ ਘੁਣ ਵਾਂਗ ਖਾਈ ਜਾਂਦਾ ਸੀ, ਪਰ ਰਾਮ ਬਾਬੂ ਦੀ ਬੜਬੋਲੀ ਤੀਵੀਂ ਨੇ ਸਿੱਧਾ ਈ ਮੂੰਹ ਪਾੜ ਕੇ ਕਹਿ ਦਿਤਾ। ਹੁਣ ਉਹ ਹੋਰ ਵੀ ਮੈਲੀ ਹੋ ਗਈ ਏ, ਨਾ ਸਾਹਮਣੇ ਤਕਿਆ ਜਾਂਦਾ ਏ, ਨਾ ਇਸ ਬਾਰੇ ਸੋਚਣ ਦਾ ਹੀਆ ਪੈਂਦਾ ਏ। ਪਰ ਸੋਚੇ ਬਿਨਾਂ ਉਪਾਅ ਨਹੀਂ। ਇਸ ਦੁਰਾਡੇ ਥਾਂ ਇਹ ਭਾਵਨਾ ਹੀ ਉਹਦੀ ਸਾਥਣ ਏ।

ਮਾਪਿਆਂ ਨੇ ਰੱਟ ਲਾ ਛੱਡੀ ਸੀ—ਚੰਗਾ ਘਰ, ਚੰਗਾ ਵਰ।

ਕਿਰਸਾਣਾਂ ਦੇ ਪਿੰਡ ਵਿਚ ਉਹਨਾਂ ਦਾ ਘਰ ਖ਼ਾਨਦਾਨੀ ਸੀ। ਉਹ ਚਾਰ ਭੈਣਾਂ ਵਿਚੋਂ ਸਭ ਤੋਂ ਛੋਟੀ ਏ।

ਦੁਪਹਿਰੇ ਖੇਡਦਿਆਂ ਉਹ ਕੰਨ ਕਰਕੇ ਸੁਣਦੀ ਤਾਂ ਇਹੋ ਸੁਣਦਾ—ਭਲਾ ਘਰ; ਭਲਾ ਵਰ। ਸਾਰੀਆਂ ਸਹੇਲੀਆਂ ਦੇ ਹਾਸੇ-ਠੱਠੇ ਤੋਂ ਉਹਨੂੰ ਯਕੀਨ ਹੋ ਜਾਂਦਾ ਕਿ ਇਹ ਉਸੇ ਲਈ ਗੱਲ ਚਲਦੀ ਏ।

ਬਾਪੂ ਦੀ ਜ਼ਿਦ ਹੈ ਕਿ ਜੁਆਈ ਹੋਵੇ ਤਾਂ ਸੈਆਂ 'ਚੋਂ ਇਕ। ਪੜ੍ਹਿਆ ਲਿਖਿਆ

'ਤੇ ਨੌਕਰੀ ਕਰਦਾ ਹੋਵੇ। ਇਸ ਲਈ ਸੋਨੇ ਦੀ ਘੜੀ ਤੇ ਸਾਈਕਲ ਦੇਣਾ ਨਿਸਚਤ ਏ। ਏਨਾ ਹੋਰ ਕੋਈ ਭੈਣ ਨਹੀਂ ਲੈ ਕੇ ਗਈ।

ਜਦੋਂ ਪ੍ਰਾਹੁਣਾ ਪਿੰਡ ਆਇਆ ਤਾਂ ਸੋਨੇ ਦੀ ਘੜੀ ਤੇ ਸਾਈਕਲ ਦੇਣ ਦਾ ਇੰਤਜ਼ਾਮ ਕੀਤਾ। ਸਾਰੇ ਪਿੰਡ 'ਚ ਚਰਚਾ ਹੋਈ–ਪ੍ਰਾਹੁਣਾ ਆਇਆ ਏ। ਪਟਾਕੇ ਚਲੇ। ਵਾਜਾ ਵੀ ਵੱਜਿਆ। ਇਸ ਚਰਚਾ ਦੇ ਨਾਲ ਲਾੜੇ ਦੇ ਰੰਗ ਰੂਪ ਤੇ ਨੈਣ-ਨਕਸ਼ਾਂ ਬਾਰੇ ਵੀ ਟੀਕਾ-ਟਿੱਪਣੀ ਹੋਈ–''ਵਾਹ! ਸਾਡੀ ਕੁੜੀ ਨੂੰ ਅਜਿਹਾ ਲਾੜਾ ਮਿਲਿਆ ਏ ਜਿਵੇਂ ਸੋਨੇ ਦੇ ਕਟੋਰੇ ਵਿਚ ਜਾਮਣ ਪਈ ਹੋਵੇ!'' ਵਿਆਹ ਤੋਂ ਪਹਿਲਾਂ ਮਾੜਾ ਮੋਟਾ ਖੜਕਾ-ਦੜਕਾ ਵੀ ਹੋਇਆ। ਸ਼ਹਿਰੀ ਤੇ ਪੇਂਡੂ ਲੋਕਾਂ ਵਿਚ ਝਗੜਾ ਵਧਦਾ ਵਧਦਾ ਮਾਰ-ਕੁਟਾਈ ਤੱਕ ਵੀ ਪਹੁੰਚਿਆ। ਕਈ ਬੰਦੇ ਰੁਸ ਗਏ। ਸਾਰੀਆਂ ਖ਼ਬਰਾਂ ਉਸ ਕੋਲ ਪਹੁੰਚ ਗਈਆਂ। ਜਦੋਂ ਡੋਲੀ ਤੁਰੀ ਸੀ ਤਾਂ ਉਹ ਬਾਪੂ ਦਾ ਹੱਥ ਫੜ ਕੇ ਰੋਈ ਸੀ–''ਬਾਪੂ–ਤੂੰ ਮੈਨੂੰ ਸਭ ਤੋਂ ਲਾਡਲੀ ਰੱਖ ਕੇ ਦਰਿਆ 'ਚ ਧੱਕਾ ਦੇ ਦਿੱਤਾ। ਹਾਂ.. ਬਾਪੂ।''

ਉਸ ਪਿਛੋਂ ਜ਼ਿੰਦਗੀ ਲੁੜਕਦੀ ਤੁਰੀ ਜਾਂਦੀ ਏ। ਪੱਲੇ ਪਿਆ ਏ ਇਹ ਕਲਪਣਾ ਦਾ ਰਾਜਕੁਮਾਰ ਤੇ ਉਮੀਦਾਂ ਦੀ ਮੂਰਤ; ਚਾਰ ਫ਼ੁੱਟ ਨੌਂ ਇੰਚ ਦਾ–ਬਲੀਦੱਤ।

ਹੰਕਾਰ ਟੁੱਟ ਗਿਆ। ਜਿਹੋ-ਜਿਹਾ ਹੈ, ਹੈ ਤਾਂ ਉਸੇ ਦਾ ਹੀ। ਅਜਿਹਾ ਨਹੀਂ ਹੁੰਦਾ। ਦੁਨੀਆਂ ਵਿਚ ਸਾਰੇ ਕੋਈ ਇਕੋ ਜਿਹੇ ਹੁੰਦੇ ਨੇ? ਇਹੋ ਉਹਦੀ ਪੂੰਜੀ ਏ–ਇਹੋ ਵਧੇ ਫੁੱਲੇਗੀ, ਘਰ ਵਸਾਏਗੀ, ਨਾਂ ਪੈਦਾ ਕਰੇਗੀ; ਭਗਵਾਨ ਦੀ ਮਿਹਰ ਹੋਏਗੀ। ਸਵੇਰੇ-ਸ਼ਾਮ ਸਰੋਜਨੀ ਹੱਥ ਜੋੜਦੀ, ਰਾਹ ਤੁਰਦਿਆਂ ਮਾਣ ਨਾਲ ਤੁਰਦੀ। ਪਤੀ ਨੂੰ ਸੁਖੀ ਰੱਖਣ ਦੇ ਗੇੜ-ਚੱਕਰ ਵਿਚ ਪੈ ਕੇ ਭੈਣਾਂ ਵਾਂਗ ਮੋਹ ਨਾਲ ਉਹਦਾ ਦੁੱਖ-ਸੁੱਖ ਬੁਝ ਲੈਂਦੀ। ਉਸੇ ਮਧਰੇ-ਜਿਹੇ ਮਰਦ ਵੱਲ ਆਪਣਾ ਮੂੰਹ ਝੁਕਾ ਕੇ ਜੀਵਨ ਦਾ ਭੋਗ ਅਰਪਣ ਕਰਦਿਆਂ ਉਹਨੂੰ ਮਾਤਰੀ ਆਨੰਦ ਮਹਿਸੂਸ ਹੁੰਦਾ।

ਪਰ ਚਾਹੇ ਸੁੱਖ ਦੇ, ਖ਼ੁਸ਼ੀ ਦੇ ਕਿੰਨੇ ਵੀ ਸਾਧਨ ਮਿਲੇ ਹੋਣ, ਕਦੇ ਕਦੇ ਉਹਦਾ ਅੰਦਰ ਜਿਵੇਂ ਸੁਲਗਣ ਲੱਗ ਪੈਂਦਾ ਏ। ਸਰੀਰ ਵਿਚ, ਸਿਰ ਵਿਚ ਅੱਗ ਜਿਹੀ ਭੜਕ ਉਠਦੀ। ਸਾਰੇ ਦਿਨ ਦੇ ਕੰਮਾਂ ਤੇ ਆਪਣੇ ਭਵਿੱਖ ਦੀਆਂ ਯੋਜਨਾਵਾਂ ਬਣਾਉਣ ਪਿਛੋਂ ਥੱਕਿਆ-ਟੁੱਟਿਆ ਬਲੀਦੱਤ ਜਦੋਂ ਸੌਂ ਕੇ ਘੁਰਾੜੇ ਮਾਰਨ ਲਗ ਪੈਂਦਾ ਏ ਤਾਂ ਸਰੋਜਨੀ ਨਾਗਣ ਵਾਂਗ ਸ਼ਾਂ-ਸ਼ਾਂ ਕਰਦੀ ਡੂੰਘੇ ਸਾਹ ਖਿੱਚਣ ਲੱਗ ਪੈਂਦੀ ਏ। ਤਰਲੋਮੱਛੀ ਹੁੰਦੀ ਏ। ਬਾਰ ਬਾਰ ਕਦੇ ਉਠ ਬਹਿੰਦੀ ਕਦੇ ਲੇਟ ਜਾਂਦੀ ਏ। ਪਤੀ ਵੱਲ ਵੇਖਣ ਵੇਲੇ ਉਹਦੇ ਮਨ ਵਿਚ ਇਹ ਨਹੀਂ ਹੁੰਦਾ ਕਿ ਪਿੱਤਲ ਦੇ ਚਮਕਦੇ 'ਪਤੀ ਪਰਮ ਗੁਰੂ' ਦੇ ਬਰੂਚ ਦੀ ਛਾਂ ਹੇਠਾਂ ਮਨ ਦੇ ਭੰਬਲ ਭੂਸਿਆਂ ਵਿਚੋਂ ਇਕ ਜ਼ਹਿਰੀ ਹਿੰਸਕ ਅੱਖ ਵੇਖ ਰਹੀ ਹੁੰਦੀ ਹੈ। ਮਨ ਦੇ ਬੱਦਲ ਤੁਰਨ ਲੱਗ ਪੈਂਦੇ ਨੇ। ਉਹਨੂੰ ਦੇਰ ਨਾਲ ਨੀਂਦ ਆਉਂਦੀ ਏ ਪਰ ਸਵੇਰੇ ਫੇਰ ਉਠ ਕੇ ਆਪਣੀ

ਗ੍ਰਹਿਸਥੀ ਨੂੰ ਨਵੀਆਂ ਉਮੀਦਾਂ ਨਾਲ ਨਿਰਖਦੀ-ਪਰਖਦੀ ਹੈ।

ਰਾਮ ਬਾਬੂ ਦੀ ਤੀਵੀਂ ਦੇ ਨਿਰਦਈ ਮਜ਼ਾਕ ਨੇ ਉਹਦੀ ਭਾਵਨਾ ਨੂੰ ਫੇਰ ਉਭਾਰ ਦਿਤਾ। ਚੁਲ੍ਹੇ ਕੋਲ ਬੈਠੀ ਸਰੋਜਨੀ ਦੀਆਂ ਅੱਖਾਂ ਵਿਚੋਂ ਪਰਲ-ਪਰਲ ਪਾਣੀ ਵੱਗ ਪਿਆ। ਸੋਚਦੀ ਏ ਲੋਕ ਏਨੇ ਨਿਰਦਈ ਕਿਉਂ ਹੁੰਦੇ ਨੇ। ਦੂਜੇ ਨੂੰ ਦੁੱਖੀ ਕਰਕੇ ਉਹਨਾਂ ਨੂੰ ਕੀ ਸੁਆਦ ਆਉਂਦੈ ? ਭਗਵਾਨ ਦੇ ਬਣਾਏ ਸੰਸਾਰ ਵਿਚ ਏਨੇ ਦੁੱਖ ਕਿਉਂ ਨੇ ?

ਜ਼ੀਵਨ ਦੇ ਅਜਿਹੇ ਦੁਬਿਧਾ ਭਰੇ ਪਲਾਂ ਵਿਚ ਭਗਵਾਨ ਅੱਗੇ ਪੁਕਾਰ ਕਰਦਿਆਂ ਮਨ ਪੇਕਿਆਂ ਦੀਆਂ ਗਲੀਆਂ-ਵਿਹੜਿਆਂ ਵੱਲ ਦੌੜਦਾ ਹੈ ਜਿਥੇ ਫੁੱਲਾਂ ਵਾਲੇ ਛੱਪਰ ਦੇ ਮਗਰਲੇ ਪਾਸੇ ਹਨੇਰੀ ਜਿਹੀ ਕੋਠੜੀ ਬਣੀ ਹੋਈ ਏ। ਕਾਠ ਦੇ ਖਟੋਲੇ ਉਤੇ ਰਾਧਾ ਕ੍ਰਿਸ਼ਨ ਦੀ ਪਿੱਤਲ ਦੀ ਮੂਰਤੀ ਪਈ ਹੋਈ ਏ। ਹੇਠ ਲਾਲ ਕਪੜੇ ਉਤੇ ਸ਼ਾਲਗ੍ਰਾਮ ਦੀ ਪੱਥਰ ਦੀ ਮੂਰਤੀ ਪਈ ਏ। ਘੜਿਆਲ ਵਜਦਾ ਏ। ਧੂਫ ਧੁੱਖਦੀ ਏ ਤੇ ਆਰਤੀ ਹੁੰਦੀ ਏ। ਘੜਿਆਲ ਵੱਜਦਾ ਸੁਣ ਕੇ ਬੱਚੇ ਕੇਲੇ ਜਾਂ ਫੁੱਲੀਆਂ ਦੇ ਪ੍ਰਸ਼ਾਦ ਲਈ ਇਕੱਠੇ ਹੋ ਜਾਂਦੇ ਨੇ। ਮਿੱਠੇ ਦੀ ਖ਼ੁਸ਼ਬੂ ਨਾਲ ਕੀੜੇ-ਮਕੌੜੇ ਆ ਜਾਂਦੇ ਨੇ। ਮਾਂ ਭਗਤੀ ਭਾਵਨਾ ਨਾਲ ਦੰਡਵਤ ਪਰਣਾਮ ਕਰਦੀ ਹੈ। ਬਾਪੂ ਉੱਚੀ ਆਵਾਜ਼ ਨਾਲ ਦੁੱਖ ਭਰਿਆ 'ਜਣਾਣ' ਗਾਉਂਦੇ ਨੇ। ਸਰੋਜਨੀ ਸਿੱਧੀ ਖੜੀ ਰਹਿੰਦੀ ਏ।

ਅੱਖਾਂ ਹੰਝੂਆਂ ਨਾਲ ਛਲਕ ਰਹੀਆਂ ਨੇ। ਚੁਲ੍ਹੇ ਦੀ ਅੱਗ ਵੀ ਹੰਝੂਆ ਵਾਂਗ ਦਿਸਦੀ ਏ। ਫੇਰ ਨਜ਼ਰ ਮਨ ਦੇ ਅੰਦਰ ਵੱਲ ਮੁੜ ਜਾਂਦੀ ਏ। ਓਹੋ ਜਾਣਿਆ-ਪਛਾਣਿਆ ਦ੍ਰਿਸ਼ ਹੈ। ਓਹੋ ਉਬਲਦੇ ਚਾਵਲਾਂ ਦੀ ਆਵਾਜ਼। ਜਾਣੀ-ਪਛਾਣੀ ਸੁਗੰਧ। ਬੀਤਿਆ ਜੀਵਨ ਭਗਵਾਨ ਦੀ ਚੌਂਕੀ ਦੇ ਕੋਲ ਦਿਸ ਪੈਂਦਾ ਏ—ਜੋ ਉਹ ਨਹੀਂ ਹੋ ਸਕੀ, ਪਰ ਹੋਣ ਥੀਣ ਦੀ ਡੂੰਘੀ ਰੀਝ ਮਨ ਅੰਦਰ ਖੁੱਭੀ ਪਈ ਹੈ। ਵਿਖਾਵੇ ਦੀ ਓਟ ਵਿਚ ਉਹਨੂੰ ਆਪਣੇ ਮਨ ਦੀਆਂ ਡੂੰਘਾਈਆਂ ਵਿਚ ਆਪਣਾ ਰੋਂਦਾ ਹੋਇਆ ਅਭਿਮਾਨ ਦਿੱਸ ਪੈਂਦਾ ਹੈ। ਤੇ ਉਸ ਰੋਂਦੇ ਅਭਿਮਾਨ ਦੇ ਪਿੱਛੇ ਦਿਸਦੇ ਨੇ, ਅਨੇਕਾਂ ਟੁੱਟੀਆਂ-ਭੱਜੀਆਂ ਆਸਾਵਾਂ ਦੇ ਸੁਪਨੇ—ਜਿਵੇਂ ਛੱਪੜ ਦੇ ਕੰਢੇ ਵਾਲੇ ਇਮਲੀ ਦੇ ਰੁੱਖ ਹੇਠ ਫੁੱਟੀ ਤੌੜੀ ਦੀਆਂ ਕਿੰਨੀਆਂ ਹੀ ਠੀਕਰੀਆਂ ਖਿਲਰੀਆਂ ਪਈਆਂ ਹੋਣ।

ਕੋਈ ਵੀ ਨਹੀਂ। ਕਿੰਨੀ ਇਕੱਲ ਏ।

ਚੁਲ੍ਹ ਵਿਚ ਇਕ ਪਿਛੋਂ ਦੂਜੀ ਲੱਕੜ ਸੜ ਕੇ ਸੁਆਹ ਹੁੰਦੀ ਜਾ ਰਹੀ ਏ। ਰਸੋਈ ਦਾ ਹਰੇਕ ਕੰਮ ਵਾਰੀ ਨਾਲ ਜਿਵੇਂ ਆਪਣੇ ਆਪ ਹੀ ਹੋਈ ਜਾ ਰਿਹਾ ਏ। ਓਹੋ ਪੁਰਾਣੀ ਚਿੰਤਾ। ਇਕੋ ਹੀ ਪਰਿਸਥਿਤੀ ਵਿਚ, ਉਹੋ ਜਿਹੀ ਤੜਪ। ਓਹੋ ਅਹਿਸਾਸਾਂ ਦੀ ਲੜੀ—ਜਿਵੇਂ ਉਹ ਆਪਣੇ-ਆਪ ਹੀ ਕਤਾਰ ਬੰਨ੍ਹੀ ਤੁਰੇ ਆ ਰਹੇ ਹੋਣ। ਫੇਰ ਇਕ ਟਿਕਾਅ ਜਿਹਾ ਮਹਿਸੂਸ ਹੁੰਦਾ ਏ ਜਿਵੇਂ ਬੀਮਾਰ

ਹੌਲੀ ਹੌਲੀ ਰਾਜ਼ੀ ਹੋ ਰਿਹਾ ਹੋਵੇ। ਉਹ ਭਵਿੱਖ ਬਾਰੇ ਦਲੀਲਾਂ ਘੜਣ ਲੱਗ ਪੈਂਦੀ ਏ। ਮਕੜੀ ਵਾਂਗ ਆਪਣੇ ਢਿੱਡ ਵਿਚੋਂ ਤਾਰ ਕੱਢ ਕੇ ਜਾਲਾ ਬੁਣ ਰਹੀ ਏ। ਉਸੇ ਜਾਲੇ ਵਿਚ ਸੌਂ ਜਾਂਦੀ ਏ ਤੇ ਫੇਰ ਸੁਖ ਦੇ ਸੁਪਨੇ ਵੇਖਦੀ ਹੈ। ਸਰੋਜਨੀ ਸੁਭਾਵਿਕ ਹੀ ਬੈਠੀ ਹੈ।

ਜਿਵੇਂ ਜ਼ਿੰਦਗੀ ਦਾ ਅਜਿਹਾ ਆਲਾ-ਦੁਆਲਾ ਜਨਮ ਤੋਂ ਹੀ ਹੈ। ਇਹ ਵੀ ਜੀਵਨ ਦਾ ਸੁਆਦ ਏ। ਇਸ ਉਤੇ ਉਹਨੂੰ ਪਹਿਲਾਂ, ਦੋ ਪੱਤਿਆਂ ਨਾਲ ਮੁੰਢੋਂ-ਮੁੰਢੋਂ ਆਪਣੀ ਪਰਤਿੱਗਿਆ ਘੜਣੀ ਪਏਗੀ।

ਰਸੋਈ ਵਿਚ ਬੈਠਿਆਂ ਬੈਠਿਆਂ ਉਹਦਾ ਸਿਰ ਘੁੰਮਣ ਲੱਗ ਪਿਆ ਹੈ, ਅੱਖਾਂ ਝੁਕ ਜਾਂਦੀਆਂ ਹਨ। ਓ, ਰੋਜ਼ ਕਿੰਨੀ ਦੇਰ ਕਰਕੇ ਆਉਂਦੇ ਨੇ। ਅਜੇ ਕਦੋਂ ਆਉਣਗੇ ? ਕਿੰਨੀ ਇਕੱਲ ! ਕਿੰਨਾ ਸੁੰਨਾ ਮਹਿਸੂਸ ਹੁੰਦਾ ਏ !

ਰਸੋਈ ਬੰਦ ਕਰਕੇ ਸਰੋਜਨੀ ਬਾਹਰ ਵਾਲੇ ਕਮਰੇ ਵਿਚ ਆਉਂਦੀ ਏ। ਦੂਜੇ ਪਾਸੇ ਨੀਰੋਦ ਬਾਬੂ ਦੇ ਘਰ ਓਹੋ ਕਾਲਜ ਦਾ ਵਿਦਿਆਰਥੀ ਬੈਠਾ ਪੜ੍ਹ ਰਿਹਾ ਹੈ। ਸਰੋਜਨੀ ਨੇ ਬਾਹਰਲੇ ਕਮਰੇ ਵਿਚ ਲੈਂਪ ਜਗਾ ਲਿਆ। ਉਂਜ ਬਹੁਤੀ ਰੋਸ਼ਨੀ ਦੀ ਕੋਈ ਲੋੜ ਨਹੀਂ, ਪਰ ਉਹਨੂੰ ਪਤਾ ਹੈ ਰੋਸ਼ਨੀ ਨਾਲ ਬਾਹਰੋਂ ਸਭ ਕੁਝ ਨਜ਼ਰ ਆਏਗਾ। ਫੇਰ ਵੀ ਉਹਨੂੰ ਖਿਆਲ ਆਇਆ ਤੇ ਉਹਨੇ ਪੋਲੇ-ਪੈਰੀਂ ਜਾ ਕੇ ਕੰਧ ਨਾਲ ਟੰਗੇ ਲੈਂਪ ਦੀ ਬੱਤੀ ਹੋਰ ਉੱਚੀ ਕਰ ਦਿਤੀ। ਮਨ ਅੰਦਰਲੇ ਕਿਸੇ ਅਣਜਾਣੇ ਨਿੱਕੇ ਪਾਪ ਨੇ ਉਹਦੇ ਵਿਅਕਤਿਤਵ ਨੂੰ ਗਰਮਾ ਦਿੱਤਾ। ਉਹ ਸਹਿਜ ਸੁਭਾਅ ਝਰੋਖੇ ਕੋਲ ਦੂਰ ਵੇਖਦੀ ਹੋਈ ਖੜੀ ਰਹੀ, ਤੇ ਉਸ ਪਾਰਲੇ ਕਮਰੇ ਵਿਚ ਜਿਵੇਂ ਕਿਤਾਬਾਂ ਨਾਲ ਡੋਰ ਬੱਝ ਗਈ। ਕਾਲਜ-ਵਿਦਿਆਰਥੀ ਨੇ ਲਾਲਟੈਣ ਮਧਮ ਕਰ ਦਿਤੀ। ਝਰੋਖੇ ਕੋਲ ਚੁੱਪਚਾਪ ਖੜੋਤਾ ਉਹਦਾ ਪਰਛਾਵਾਂ ਦਿੱਸ ਪਿਆ।-ਰੋਸ਼ਨੀ ਉਹਨੂੰ ਨਹੀਂ ਚਾਹੀਦੀ, ਉਸੇ ਹਨੇਰੇ ਪਰਛਾਵੇਂ ਵਿਚ ਉਹਦਾ ਚਾਨਣ ਹੈ।

ਏਂਕਟ ਰਾਓ ਬਲੀਦੱਤ ਦਾ ਸਹਿ-ਕਰਮਚਾਰੀ ਤੇ ਦੋਸਤ ਹੈ।

ਸਾਂਵਲਾ, ਲੰਮੇ ਇਕਹਿਰੇ ਸਰੀਰ ਦਾ ਖਿਡਾਰੀਆਂ ਵਰਗੇ ਚਿਹਰੇ ਵਾਲਾ ਬੰਦਾ ਹੈ। ਏਂਕਟ ਰਾਓ ਪਤਲੂਣ ਪਹਿਨਦਾ ਹੈ। ਹਸਮੁੱਖ ਚਿਹਰਾ। ਬਾਹਰ ਨਿਕਲਣ ਲੱਗਿਆਂ ਕਪੜੇ ਪਾ ਕੇ ਹਰ ਵੇਲੇ ਤਿਆਰ ਰਹਿੰਦਾ ਹੈ। ਬੂਟ ਸਾਫ਼ ਤੇ ਲਿਸ਼ ਲਿਸ਼ ਕਰਦੇ ਨੇ। ਸਿਰ ਦੇ ਵਾਲ ਚਮਕੀਲੇ ਤੇ ਵਾਹੇ ਹੋਏ ਹੁੰਦੇ ਨੇ। ਚਿਹਰਾ ਇੰਜ ਲਗਦਾ ਏ ਜਿਵੇਂ ਹੁਣੇ ਧੋ ਕੇ ਚੋਪੜਿਆ ਹੋਇਆ ਹੋਵੇ। ਵਿਹਾਰ ਵਿਚ ਸਾਊਪੁਣਾ ਤੇ ਨਰਮਾਈ ਉਹਦੇ ਸੁਭਾਵਕ ਗੁਣ ਹਨ। ਬਹੁਤ ਘੱਟ ਬੋਲਦਾ ਹੈ, ਮਿੱਠੀ ਬੋਲੀ ਵਿਚ ਗੱਲ ਕਰਦਾ ਏ। ਆਪਣੇ ਆਪ ਨੂੰ ਦੂਜੇ ਦੇ ਦ੍ਰਿਸ਼ਟੀਕੋਣ ਤੋਂ ਵੇਖ ਕੇ ਗੱਲਾਂ ਕਰਨਾ ਉਹਦਾ ਸੁਭਾਅ ਹੈ। ਉਹਨੂੰ ਵਾਧੂ ਗੱਪਾਂ ਮਾਰਦਿਆਂ ਕਦੇ ਕਿਸੇ ਨੇ ਨਹੀਂ ਵੇਖਿਆ, ਤੇ ਕਿਸੇ ਨੂੰ ਕੋਈ ਨੁਕਸਾਨ ਪਹੁੰਚਾਣਾ ਉਹਦੀ ਨੀਤੀ ਦੇ ਵਿਰੁੱਧ ਹੈ। ਇੰਜ

ਪੰਤਲੂਣ ਪਾ ਕੇ ਠੱਪ-ਠੱਪ ਕੀਤੇ ਬਿਨਾਂ, ਹੌਲੀ-ਹੌਲੀ ਅੱਗੇ ਰਾਹ ਕਟਦਿਆਂ ਤੁਰੇ ਜਾਣ ਲਈ ਹੀ ਜਿਵੇਂ ਉਹਨੂੰ ਘੜਿਆ ਗਿਆ ਹੈ।

ਆਪਣੇ ਗ੍ਰਿਹਸਤੀ ਜੀਵਨ ਦੀਆਂ ਗੱਲਾਂ ਉਹ ਬਾਹਰ ਕਦੇ ਨਹੀਂ ਕਰਦਾ। ਆਪਣੇ ਬਾਰੇ ਹਮੇਸ਼ਾ ਚੁੱਪ ਰਹਿੰਦਾ ਹੈ। ਆਪਣੀਆਂ ਔਕੜਾਂ-ਮੁਸ਼ਕਲਾਂ ਬਾਰੇ ਉਭਾਸਰ ਕੇ ਕਿਸੇ ਨੂੰ ਵੀ ਨਹੀਂ ਦੱਸਦਾ। ਉਹਨੇ ਰੱਜ ਕੇ ਰੋਟੀ ਨਹੀਂ ਖਾਧੀ? ਉਹ ਥੱਕ ਚੁੱਕਾ ਹੈ। ਪਰ ਕੋਈ ਮੁਸ਼ਕਲ ਹੈ, ਬੇਅਰਥ ਹੀ ਦੂਜਿਆਂ ਬਾਰੇ ਹਾਏ-ਕਲਾਂਦ ਸੁਣ ਕੇ, ਏਂਕਟ ਰਾਓ ਬਸ ਹੱਸ ਛਡਦਾ ਹੈ। ਉਹਦੇ ਉੱਦਮ ਦਾ ਕੋਈ ਪਾਰਾਵਾਰ ਨਹੀਂ। ਉਪਰਲੇ ਕਰਮਚਾਰੀ ਸਾਹਮਣੇ ਉਹਦੀ ਛਲਕਦੀ ਦਾਸ-ਭਾਵਨਾ, ਉਹਦੇ ਵਿਅਕਤਿਤਵ ਅੱਗੇ ਇਕ ਰੋਕ ਹੈ। ਜਿੰਨਾ ਮਰਜ਼ੀ ਏ ਕੋਈ ਉਹਨੂੰ ਭੜਕਾਈ ਜਾਏ ਉਹ ਕਿਸੇ ਨਾਲ ਖਹਿਬੜਨ ਲਈ ਤਿਆਰ ਨਹੀਂ ਹੋਏਗਾ। ਐਵਰੇਡੀ ਬੈਟਰੀ ਦੇ ਇਸ਼ਤਿਹਾਰ ਵਾਂਗ ਸਦਾ ਤਿਆਰ ਹੈ। ਹੋਠਾਂ ਉਤੇ ਓਹੋ, ਇਕੋ ਤਾਨ ਵਿਚ, "ਯੱਸ ਸਰ!"

ਤੇ ਕਠਪੁਤਲੀ ਵਾਂਗ 'ਯਸ ਸਰ' ਦੀ ਨਿਰ-ਅਪਰਾਧ ਰੱਟ ਵਿਚ ਪ੍ਰਗਤੀਸ਼ੀਲ ਏਂਕਟ ਰਾਓ, ਬਲੀਦੱਤ ਦੇ ਮਨ ਅੰਦਰ ਗੰਭੀਰ ਸਨਮਾਨ ਹੈ, ਕਿਉਂਕਿ ਬਲੀਦੱਤ ਨੂੰ ਉਸ ਅੰਦਰ ਪਰੰਪਰਾ ਦਾ ਸੰਸਕ੍ਰਿਤ ਆਦਰਸ਼ ਦਿਸਦਾ ਹੈ। ਜਿਸਦੇ ਲਈ ਉਹ ਸਾਧਨਾ ਕਰ ਰਿਹਾ ਹੈ ਪਰ ਸਫ਼ਲ ਨਹੀਂ ਹੋ ਰਿਹਾ। ਏਂਕਟ ਰਾਓ ਸੰਕੋਚ ਦਾ ਚੰਗਾ ਆਦਰਸ਼ ਹੈ।

ਕੰਮ ਤੋਂ ਮੁੜ ਕੇ ਉਹ ਆਪਣੇ ਨਿੱਕੇ-ਜਿਹੇ ਘਰ ਅੰਦਰ ਆ ਵੜਦਾ ਹੈ ਜਿਥੇ ਉਹਦੇ ਮਾਂ-ਪਿਉ, ਤੀਵੀਂ, ਭੈਣ-ਭਣਵੱਈਆ ਰਹਿੰਦੇ ਨੇ। ਘਰ ਆਉਂਦਿਆਂ ਹੀ ਬੂਹਾ ਮਾਰ ਲੈਂਦਾ ਹੈ। ਇਕਾਂਤ ਵਿਚ ਆਪਣੀ ਗ਼ਰੀਬੀ ਵਿਚ ਗੁਸੀ ਆਪਣੀ ਕਬੀਲਦਾਰੀ ਦੇ ਯਥਾਰਥ ਰੂਪ ਨੂੰ ਡੂੰਘੇ ਭਾਵ ਨਾਲ ਆਪਣੇ ਅੰਦਰ ਸਮੇਟ ਕੇ ਆਪਣਾ ਰੂਪ ਬਦਲ ਲੈਂਦਾ ਹੈ। ਘਰ ਅੰਦਰ ਪਰਨਾ ਤੇ ਬਾਹਰ ਆਉਣ ਲਈ ਲੁੰਗੀ ਹੈ। ਰੋਟੀ-ਟੁੱਕ ਨਾਲ ਲੱਗ ਕੇ ਬਣਵਾ ਲੈਂਦਾ ਹੈ। ਉਸ ਵਿਚ ਕੋਈ ਅਜਿਹੀ ਅਲੋਕਾਰ ਗੱਲ ਕਦੇ ਨਹੀਂ ਵਾਪਰਦੀ। ਇਕ ਵੇਲੇ ਮੰਡੂਏ ਦੀ ਖੀਰ, ਦੂਜੇ ਵੇਲੇ ਭ੍ਾਤ। ਇਹਨਾਂ ਨਾਲ ਲੱਸੀ ਤੇ ਇਕ ਉਬਲੀ ਹੋਈ ਸਬਜ਼ੀ। ਲੱਸੀ ਵਿਚੋਂ ਵਿਟਾਮਿਨ ਮਿਲ ਜਾਂਦੇ ਨੇ; ਉਂਜ ਵੀ ਉਹ ਪਾਣੀਓਂ ਪਤਲੀ ਹੁੰਦੀ ਏ ਤਾਂ ਜੋ ਹਜ਼ਮ ਛੇਤੀ ਹੋ ਜਾਏ। ਅਲੂਮੀਨੀਅਮ ਦੇ ਭਾਂਡਿਆਂ ਵਿਚ ਰੋਟੀ-ਟੁੱਕ ਬਣਾਉਂਦੇ ਨੇ। ਨਾਲੇ ਲਕੜਾਂ ਘਟ ਮਚਦੀਆਂ ਨੇ। ਘੰਟੇ ਦੇ ਅੰਦਰ ਰੋਟੀ ਤਿਆਰ ਹੋ ਜਾਂਦੀ ਏ। ਹੋਰ ਕੋਈ ਫ਼ਾਲਤੂ ਖ਼ਰਚ ਬਿਲਕੁਲ ਹੈ ਹੀ ਨਹੀਂ। ਰਾਤ ਨੂੰ ਵਧੇਰੇ ਮਿੱਟੀ ਦਾ ਤੇਲ ਬਾਲਣ ਦੀ ਲੋੜ ਨਹੀਂ ਪੈਂਦੀ। ਰੋਟੀ-ਟੁੱਕ ਦਿਨ ਛਿਪਦੇ ਤਕ ਖਾ ਲੈਂਦੇ ਨੇ। ਕਦੇ ਲੋੜ ਹੋਈ ਤਾਂ ਮਿੱਟੀ ਦੇ ਤੇਲ ਦਾ ਨਿੱਕਾ ਲੈਂਪ ਜਗਾ ਲਿਆ। ਸ਼ਾਮ ਨੂੰ ਸਾਰੇ ਕਲੱਬ ਚਲੇ ਜਾਂਦੇ ਨੇ। ਉਥੇ ਗੈਸ ਜਗਦਾ ਹੀ ਹੁੰਦੈ; ਅਖ਼ਬਾਰ ਪੜ੍ਹਿਆ ਜਾ

ਸਕਦਾ ਏ । ਏਡਾ ਵੱਡਾ ਪਰਿਵਾਰ ਹੈ ਪਰ ਇਕ ਥਾਂ ਰਹਿਣ ਵਿਚ ਉਹਨਾਂ ਨੂੰ ਕੋਈ ਤਕਲੀਫ਼ ਨਹੀਂ ਹੁੰਦੀ । ਇਕ ਨਿੱਕੀ ਜਿਹੀ ਕੋਠੜੀ ਵੱਖਰੀ ਏ । ਉਥੇ ਅੱਧੀ ਰਾਤ ਵੇਲੇ ਲਾਲ ਕਾਗਜ਼ ਨਾਲ ਢਕਿਆ ਲੈਂਪ ਜਗਦਾ ਵੇਖ ਕੇ, ਹੋਰ ਕੋਈ ਉਸ ਕੋਠੜੀ ਵੱਲ ਨਹੀਂ ਜਾਂਦਾ ।

ਘਰੇ, ਲਿਫਾਫੇ ਉਤੇ ਲੱਗੀ ਹੋਈ 'ਇਕਾਨਮੀ ਸਲਿਪ' ਵਾਂਗ, ਤੇ ਬਾਹਰ 'ਯੱਸ ਸਰ' ਨਾਲ, ਹੱਸਦਿਆਂ ਹੱਸਦਿਆਂ ਏਂਕਟ ਰਾਓ ਆਪਣੀ ਮੁਸ਼ਕਲਾਂ ਭਰੀ ਹਾਲਤ ਤੇ ਗ਼ਰੀਬੀ ਨੂੰ ਖਿੜੇ ਮੱਥੇ ਝੱਲਦਾ, ਜੀਵਨ ਬਿਤਾ ਰਿਹਾ ਏ । ਬਲੀਦੱਤ ਦਾ ਦਿਲ ਉਹਦੀ ਨਕਲ ਕਰਨ ਨੂੰ ਕਰਦਾ । ਘਰੇ ਕਹਿੰਦਾ, "ਵਿਹਨੀ ਏ ਸਰੋਜ, ਪਤਾ ਏ ਨਾ ?"

ਸਰੋਜਨੀ ਹੱਸ ਪੈਂਦੀ ।

"ਏਂਕਟ ਰਾਓ ਦੀ ਤੀਵੀਂ ਵੇਖੀ ਏ ? ਕਿੰਨੀ ਮਿਹਨਤੀ ਏ, ਪਰ ਹਮੇਸ਼ਾ ਸਾਫ਼ ਰਹਿੰਦੀ ਏ, ਸਿਰ ਵਾਹ ਸੰਵਾਰ ਕੇ ਰੱਖਦੀ ਏ, ਵਾਲਾਂ ਵਿਚ ਫੁੱਲ ਟੰਗ ਕੇ ਰੱਖਦੀ ਏ ।"

"ਇਹ ਏਂਕਟ ਰਾਓ ਦੀ ਤੀਵੀਂ ਵੀ ਚੰਗੀ ਏ । ਇਕੋ ਸਾੜ੍ਹੀ ਨੂੰ ਛੇ-ਛੇ ਮਹੀਨੇ ਬੰਨ੍ਹੀ ਰੱਖਦੀ ਏ । ਬਜ਼ਾਰੋਂ ਵਾਲ ਖ਼ਰੀਦ ਕੇ ਗੁੱਤ ਨਾਲ ਜੋੜ ਲੈਂਦੀ ਏ । ਤੇ ਜਿਹੜੀ ਤੁਸੀਂ ਫੁੱਲ ਟੰਗਣ ਦੀ ਗੱਲ ਕਹਿੰਦੇ ਓ ਨਾ, ਉਹ ਤਾਂ ਬੱਸ ਕਮਾਲ ਏ ! ਮੰਨ ਗਏ ਉਹਨੂੰ ਵੀ ! ਇਹ ਸੋਚ ਕੇ ਕਿ ਇਹ ਰਾਤ ਨੂੰ ਦਬਿਆ ਜਾਏਗਾ, ਉਹਨੂੰ ਵਾਲਾਂ ਵਿਚੋਂ ਕੱਢ ਕੇ ਪਾਣੀ ਵਿਚ ਸੁੱਟ ਛਡਦੀ ਏ, ਸਵੇਰੇ ਫੇਰ ਉਹੋ ਟੁੰਗ ਲੈਂਦੀ ਏ ।"

"ਨਾਲੇ ਪਤਾ ਏ ਉਹ ਕਿੰਨਾ ਸੁਹਣਾ ਗਾਉਂਦੀ ਏ..."

"ਸਾਨੂੰ ਉਸ ਵਾਂਗ ਦਿਖਾਵਾ ਕਰਨਾ ਨਹੀਂ ਆਉਂਦਾ । ਏਂਕਟ ਨੂੰ ਕਹਿ ਦੇਣਾ ਸੀ, ਤੁਹਾਡੇ ਲਈ ਵੀ ਕੋਈ ਓਹੋ-ਜਿਹੀ ਲਿਆ ਦਿੰਦਾ ਕਿਧਰੋਂ..."

"ਹੱ-ਤ, ਤੇਰੀ ! ਤੂੰ ਤਾਂ ਗੱਲ ਈ ਮਜ਼ਾਕ 'ਚ ਪਾ ਲਈ । ਤੂੰ ਸੋਚਦੀ ਏਂ ਮੂੰਹ ਵਿਚ ਪਾਨ ਪਾ ਕੇ, ਲੱਕ ਨੂੰ ਧੋਤੀ ਦਾ ਪੱਲਾ ਵਲ੍ਹੇਟ ਕੇ, ਸਵੇਰ ਤੋਂ ਅੱਧੀ ਰਾਤ ਤਾਈਂ ਰਸੋਈ 'ਚ ਵੜੇ ਰਹੋ ਤਾਂ ਬਸ ਕਬੀਲਦਾਰੀ ਦਾ ਫ਼ਰਜ਼ ਪੂਰਾ ਹੋ ਗਿਆ ? ਰਸੋਈ ਵਿਚ ਈ ਫਿਰਦੀ ਕੁੱਬੀ ਹੋ ਜਾਏਂਗੀ ? ਉਥੇ ਸਾਰਾ ਦਿਨ ਤੂੰ ਕੀ ਸੋਨੇ-ਚਾਂਦੀ ਦੀ ਤਰਕਾਰੀ ਖਾਂਦੀ ਏਂ ? ਓਲਡ ਵੈਲਯੂ ! ਤੇ ਜੇ ਕਦੇ ਕਿਧਰੇ ਜਾਣਾ ਹੋਵੇ ਤਾਂ ਤੂੰ ਮੁੱਠ ਭਰ ਕੇ ਪਾਨਾਂ ਦੀ ਮੂੰਹ ਵਿਚ ਤੁੰਨ ਲੈਂਦੀ ਏਂ ਤੇ ਝਿਲਮਿਲ ਕਰਦੇ ਗਹਿਣਿਆਂ ਨਾਲ ਲਦ-ਲਦਾ ਕੇ ਇਉਂ ਤੁਰ ਪੈਨੀ ਏਂ ਜਿਵੇਂ ਚਿੜੀਆਘਰ ਦਾ ਕੋਈ ਜਾਨਵਰ ਸ਼ਿੰਗਾਰਿਆ ਹੁੰਦਾ ਏ । ਘਰ ਬਾਰ ਕਿੰਜ ਸੰਭਾਲੀ-ਦਾ ਏ, ਏਂਕਟ ਰਾਓ ਦੇ ਘਰੋਂ ਸਿਖ ਸਰੋਜ, ਸਮਝੀ ?"

ਪਰਾਈ ਤੀਵੀਂ ਦੀ ਵਡਿਆਈ ਆਪਣੀ ਤੀਵੀਂ ਕਦੇ ਪਸੰਦ ਨਹੀਂ ਕਰਦੀ ।

ਸਰੋਜਨੀ ਆਪਣੇ ਹੰਝੂ ਬੜੀ ਮੁਸ਼ਕਲ ਨਾਲ ਰੋਕ ਸਕੀ।

ਬਲੀਦੱਤ ਨੇ ਲੰਮਾ ਸਾਹ ਲਿਆ।

ਉਹੋ ਵੇਂਕਟ ਰਾਓ ਉਹਦਾ ਮਿੱਤਰ ਹੈ। ਕਾਫੀ ਪਿਆਉਂਦਾ ਏ, ਇਡਲੀ ਖੁਆਉਂਦਾ ਏ, ਜੇ ਰਿੱਛ ਜਾਂ ਘੜੀ ਮਾਰਕਾ ਸਿਗਰਟ ਖ਼ਰੀਦੇ, ਆਨੇ ਦੀ ਇਕ ਡੱਬੀ— ਤਾਂ ਹਿੱਸਾ ਦਿੰਦਾ ਏ। ਇਸ ਰਟਣ-ਦੋਸਤੀ ਵਿਚ ਦੋਹਾਂ ਮਿੱਤਰਾਂ ਦੀ ਵਾਰਤਾਲਾਪ ਚਲਦੀ ਹੈ, ਸ਼ਾਸ਼ਤਰ-ਚਰਚਾ ਹੁੰਦੀ ਹੈ। ਦੋਏ ਇਕੱਠੇ ਤੁਰਦੇ ਨੇ—ਇਕ ਉੱਚਾ-ਲੰਮਾ ਹੈ, ਦੂਜਾ ਮਧਰਾ। ਉਹਨਾਂ ਦਾ ਸ਼ਾਸ਼ਤਰ ਹੈ ਉਹਨਾਂ ਦੇ ਦਫ਼ਤਰ ਦੀ ਕਾਰਜ-ਪ੍ਰਣਾਲੀ। ਕਿਸੇ ਨੇ ਕੀ ਲਿਖਿਆ? ਕੀ ਕਿੰਜ ਲਿਖਿਆ ਜਾਂਦਾ ਏ? ਕੀ ਕਿੰਨੀ ਦੂਰ ਪੁਜਿਆ? ਤੇ ਚੁੱਪਚਾਪ ਵੇਂਕਟ ਰਾਓ ਦੇ ਹੱਥ ਵੇਖਣ ਦੀ ਚਰਚਾ ਚਲਦੀ ਰਹਿੰਦੀ।

ਵੇਂਕਟ ਰਾਓ ਨੂੰ ਪਤਾ ਹੈ ਕਿ ਉਹਦੇ ਭਾਗ ਨੌਕਰੀ ਦੀ ਚਾਰ ਦੀਵਾਰੀ ਵਿਚ ਘਿਰੇ ਹੋਏ ਨੇ। ਉਸੇ ਵਿਚ ਉਹਦਾ ਸਾਰਾ ਵਰਤਮਾਨ ਤੇ ਭਵਿੱਖ ਦਾ ਜੀਵਨ ਸੀਮਿਤ ਹੋ ਗਿਆ ਹੈ। ਇਸ ਬਾਰੇ ਉਹਦਾ ਕੋਈ ਵਿਰੋਧ ਨਹੀਂ। ਕੋਈ ਖਿਝ ਨਹੀਂ, ਸਗੋਂ ਉਹ ਆਪਣੀ ਸਾਫ਼ ਵਸਤੂਵਾਦੀ ਦ੍ਰਿਸ਼ਟੀ ਲਈ ਮਾਣ ਮਹਿਸੂਸ ਕਰਦਾ ਏ। ਉਸੇ ਸਾਫ਼ ਦ੍ਰਿਸ਼ਟੀ ਨਾਲ ਨੌਕਰੀ ਦੀ ਤਨਖ਼ਾਹ ਤੇ ਸੰਸਾਰ ਦੇ ਮਖੌਟੇ ਦੇ ਸੰਬੰਧਾਂ ਦਾ ਹਿਸਾਬ ਲਾਉਂਦਾ ਰਹਿੰਦਾ ਹੈ। ਪੰਜ ਸਾਲਾਂ ਪਿਛੋਂ ਪੰਜ ਰੁਪਏ ਵਧਣਗੇ ਤਾਂ ਆਪਣੇ ਸੰਸਾਰ ਵਿਚ ਫਲਾਣੀ ਥਾਂ ਰਤਾ ਕੁ ਮਿੱਟੀ ਲਿੱਪ ਦੇਵੇਗਾ। ਫੇਰ ਉਹਦਾ ਇਹੋ-ਜਿਹਾ ਚਿਹਰਾ ਹੋਏਗਾ। ਇਸ ਪਿਛੋਂ ਫੇਰ ਦਸ ਵਰ੍ਹੇ—ਤਨਖ਼ਾਹ ਦੇ ਹਿਸਾਬ ਨਾਲ, ਉਸ ਅੰਦਰ ਤਬਦੀਲੀ ਵੀ ਦਿਸਦੀ ਹੈ। ਵੇਂਕਟ ਰਾਓ ਹਿਸਾਬ ਲਾ ਛਡਦਾ ਹੈ। ਆਪਣੇ ਰਾਹ ਤੁਰਦਿਆਂ ਜੇ ਉਹਨੂੰ ਕੋਈ ਵਧੇਰੇ ਭਾਗਾਂ ਵਾਲਾ ਦਿਸ ਪਏ ਤਾਂ ਉਹਨੂੰ ਦੁਖ ਨਹੀਂ ਹੁੰਦਾ। ਉਹਦੀ ਨਜ਼ਰ ਰਾਹ ਵਲੋਂ ਮੁੜ ਕੇ ਰਾਹ ਦੇ ਸੱਜੇ-ਖੱਬੇ ਭਉਂ ਜਾਂਦੀ ਏ। ਉਥੇ ਦਿਸਦੇ ਨੇ ਮੈਲੇ-ਕੁਚੈਲੇ ਮਜ਼ਦੂਰ, ਲੰਗੋਟੀਆਂ ਵਾਲੇ ਭਿਖਾਰੀ, ਲੂਲ੍ਹੇ-ਲੰਗੜੇ। ਉਹ ਉਹਨਾਂ ਨਾਲ ਆਪਣੀ ਤੁਲਣਾ ਕਰਦਾ ਹੈ। ਭਾਗਾਂ ਦਾ ਸ਼ੁਕਰਗੁਜ਼ਾਰ ਹੁੰਦਾ ਹੈ। ਤੁਰਿਆਂ ਜਾਂਦਿਆਂ ਸੀਟੀਆਂ ਵਜਾਉਣ ਲੱਗ ਪੈਂਦਾ ਹੈ।

ਪਰ ਮਨ ਅੰਦਰ ਜਿਹੜਾ ਉਹਦਾ ਅਮਿੱਟ ਆਦਰਸ਼ਵਾਦ ਹੈ; ਉਹ ਵਸਤੂਵਾਦ ਦੀ ਬਰਫ਼ ਦੇ ਹੇਠ ਭਾਰ ਹੇਠ ਦੱਬੀ ਧਾਨਾਂ ਦੀ ਪਰਾਲੀ ਦੀ ਰਤਾ-ਕੁ ਗਰਮੀ ਹੈ, ਜਿਹੜਾ ਕਿਤਾਬ ਦੀ ਦੁਨੀਆਂ ਦੀਆਂ ਵਿਉਂਤਾਂ ਦੀ ਓਟ ਤੋਂ ਬਾਹਰ ਆਉਣ ਲਈ ਤਰਲੋਮੱਛੀ ਹੋ ਰਿਹਾ ਹੈ—ਉਂਜ ਹੀ ਜਿਵੇਂ ਬਿਸਤਰੇ ਵਿਚੋਂ ਨਿੱਕਾ ਜਿਹਾ ਖਟਮਲ ਬਾਹਰ ਆਉਣ ਲਈ ਤਰਲੇ ਮਾਰਦਾ ਹੈ।

ਉਸੇ ਦੀ ਤਾੜਨਾ ਨਾਲ ਵੇਂਕਟ ਰਾਓ ਹੱਥ-ਰੇਖਾ ਦੀਆਂ ਪੋਥੀਆਂ ਚੁਕ ਲੈਂਦਾ ਹੈ। ਇਹ ਕਿਤਾਬਾਂ ਭਾਰਤੀ, ਅੰਗਰੇਜ਼ੀ, ਫ਼ਰਾਂਸੀਸੀ ਤੇ ਜਰਮਨ ਭਾਸ਼ਾਵਾਂ ਵਿਚੋਂ ਕੀਤੇ ਹੋਏ ਅਨੁਵਾਦ ਹਨ। ਇਹਨਾਂ ਲੇਖਣੀਆਂ ਨੂੰ ਆਧਾਰ ਬਣਾਉਂਦਾ ਹੋਇਆ,

ਨਿੱਕੇ ਲੈਨਸ ਵਿਚੋਂ ਵੇਖ ਕੇ ਕਾਗਜ਼ ਉਤੇ ਪੈਨਸਲ ਨਾਲ ਲਕੀਰਾਂ ਮਾਰਦਿਆਂ ਇੰਜ ਮਸਤ ਹੋ ਜਾਂਦਾ ਹੈ ਜਿਵੇਂ ਆਪਣੇ ਭਵਿੱਖ ਦੀ ਤਿਜੋਰੀ ਵਿਚ ਕੁੰਜੀ ਮਰੋੜ ਰਿਹਾ ਹੋਵੇ ।

ਹੱਥ-ਰੇਖਾ ਸ਼ਾਸ਼ਤਰ ਕਹਿੰਦਾ ਏ ਕਿ ਹੱਥ ਦੀਆਂ ਰੇਖਾਵਾਂ ਬਦਲਦੀਆਂ ਰਹਿੰਦੀਆਂ ਨੇ ਤੇ ਉਹਦੇ ਨਾਲ ਨਾਲ ਬੰਦੇ ਦੇ ਕਰਮ ਵੀ ਬਦਲਦੇ ਰਹਿੰਦੇ ਨੇ । ਇੱਛਾ-ਸ਼ਕਤੀ ਤੇ ਕਰਮ ਦੇ ਬਲ ਨਾਲ ਆਦਮੀ ਆਪਣੇ ਹੱਥ ਦੀ ਰੇਖਾ ਦੀ ਗਤੀ ਬਦਲ ਸਕਦਾ ਹੈ ।

ਕਈ ਵਾਰੀ ਏਂਕਟ ਰਾਓ ਛੋਟਾ-ਜਿਹਾ ਲੈਨਸ ਲੈ ਕੇ ਆਪਣੀ ਹਥੇਲੀ ਨੂੰ ਵਿਹਦਿਆਂ ਸੰਭਾਵਿਤ ਤਬਦੀਲੀ ਨੂੰ ਵੇਖਦਾ ਹੈ । ਮੁਖ-ਰੇਖਾ ਤੇ ਮੁਖ-ਗ੍ਰਹਿ ਨਛਤਰਾਂ ਨੂੰ ਵੇਖ ਕੇ ਪ੍ਰਬਲ ਇੱਛਾ-ਸ਼ਕਤੀ ਦਾ ਪ੍ਰਯੋਗ ਕਰਦਿਆਂ ਡੂੰਘਾ ਸਾਹ ਲੈਂਦਾ ਹੈ । ਜੇ ਕਿਤੇ ਕਰਮ-ਰੇਖਾ ਦੀ ਇਹ ਅਗਲੀ ਨੋਕ ਵਿਚਕਾਰਲੀ ਉਂਗਲ ਦੀ ਜੜ੍ਹ ਵਿਚ ਸ਼ਨੀ-ਖੇਤਰ ਛੱਡ ਕੇ ਦੂਜੀ ਉਂਗਲ ਦੀ ਜੜ੍ਹ ਦੇ ਵਿਚਕਾਰ ਬ੍ਰਹਿਸਪਤੀ-ਖੇਤਰ ਵੱਲ ਰਤਾ-ਕੁ ਹੋਰ ਮੁੜ ਜਾਂਦੀ । ਹਥੇਲੀ ਦੇ ਵਿਚਕਾਰ ਮੰਗਲ-ਖੇਤਰ ਇਕ ਛੱਪੜ ਵਾਂਗ ਹੈ—ਕਿਤੇ ਇਹੋ ਰਤਾ ਕੁ ਉਭਰ ਆਉਂਦਾ ਤਾਂ ਏਂਕਟ ਰਾਓ ਨੇ ਕਿਥੇ ਬੈਠੇ ਹੋਣਾ ਸੀ । ਫੇਰ ਉਹਦੇ ਲਈ ਉਸ ਘਰ ਦੀ ਉੱਚੀ ਕੁਰਸੀ ਓਨੀ ਦੂਰ ਨਹੀਂ ਸੀ ਹੋਣੀ । ਇੱਛਾ-ਸ਼ਕਤੀ ! ਹੋਣ ਦਿਓ, ਹੋਣ ਦਿਓ, ਹੋਣ ਦਿਓ !

ਕਿਸੇ ਵੀ ਨਵੇਂ ਆਦਮੀ ਨੂੰ ਵੇਖਣ ਸਾਰ ਪਹਿਲਾਂ ਉਹਦੀ ਨਿਗਾਹ ਉਹਦੀ ਹਥੇਲੀ ਉਤੇ ਪੈਂਦੀ ਹੈ । ਉਹ ਆਪਣੇ ਨਾਲੋਂ ਵੱਖਰੇ ਭਾਗਾਂ ਵਾਲਿਆਂ ਦੀ ਹਥੇਲੀ ਵੱਲ ਚੋਰੀਓ ਵੇਖ ਕੇ ਉਸਦੇ ਸੁਭਾਅ, ਚਰਿੱਤਰ ਤੇ ਉਹਦੇ ਭਵਿਖ ਆਦਿ ਨੂੰ ਇਕ ਖਾਤੇ ਵਿਚ ਲਿਖ ਲੈਂਦਾ ਹੈ ਤੇ ਫੇਰ ਉਹਨਾਂ ਨਾਲ ਆਪਣੇ ਸੰਬੰਧ ਉਸੇ ਹਿਸਾਬ ਨਾਲ ਰੱਖਦਾ ਹੈ ।

ਨਾਲ ਦੇ ਕਰਮਚਾਰੀ ਹੱਥ ਵਿਖਾਉਣ ਆਉਂਦੇ ਹਨ । ਏਂਕਟ ਰਾਓ ਅਭਿਆਸ ਕਰਦਾ ਹੈ । ਯੋਗਤਾ ਨਾਲ ਆਪਣੀ ਮਹਿਮਾ ਵਧਾਉਂਦਾ ਹੈ ।

ਪਰ ਇਸ ਵਿਦਿਆ ਦਾ ਮੁੱਲ ਉਹ ਆਪਣੇ ਭਵਿਖ ਵਿਖਾਣ ਵਾਲੇ ਸ਼ੀਸ਼ੇ ਵਾਂਗ ਕਰਦਾ ਹੈ । ਕੋਈ ਦਿਨ ਅਜਿਹਾ ਵੀ ਆਏਗਾ ਕਿ ਉਹਦੀ ਮਹਿਮਾ ਦੂਣ-ਸਵਾਈ ਹੋਈ ਹੋਵੇਗੀ । ਭਵਿਖ ਉੱਜਲ ਹੋ ਜਾਣ ਕਰਕੇ ਭਾਗਾਂ ਦੇ ਨਿੱਕੇ-ਨਿੱਕੇ ਮੋੜਾਂ ਨੂੰ ਵੀ ਉਹ ਵੇਖ ਅੱਖਾਂ ਤੇ ਬੱਝੀ ਪੱਟੀ ਲਹਿ ਜਾਏਗੀ । ਫੇਰ ਏਂਕਟ ਰਾਓ ਨੂੰ ਪਤਾ ਲੱਗੇਗਾ ਕਿ ਉਹ ਕਿਥੇ ਹੈ ।

ਬਲੀਦੱਤ ਨਾਲ ਉਹਦਾ ਮਤਭੇਦ ਏਥੇ ਹੀ ਹੈ । ਹੀਣ ਬਲੀਦੱਤ ਉੱਚੇ ਲੰਮੇ ਏਂਕਟ ਰਾਓ ਦੇ ਉਦੇਸ਼ ਦਾ ਮਖ਼ੌਲ ਉਡਾਉਂਦਾ ਹੈ । ਜਿਥੇ ਉਹਦਾ ਮੱਤ ਕਿਸੇ ਨਾਲ ਨਹੀਂ ਮਿਲਦਾ ਉਥੇ ਮਨ ਅੰਦਰ ਹੀ ਉਹ ਸਾਰਿਆਂ ਦੇ ਉਦੇਸ਼ ਦਾ ਮਖ਼ੌਲ ਉਡਾਉਂਦਾ ਹੈ । ਬਲੀਦੱਤ ਏਂਕਟ ਰਾਓ ਦੇ ਹੱਥ ਵੇਖਣ ਦੀ ਵਿਦਿਆ ਨੂੰ ਇੰਜ

ਵੇਖਦਾ ਹੈ ਜਿਵੇਂ ਮਹਾਜਨ, ਕਾਰੀਗਰ ਦੇ ਹੱਥ ਦੀ ਚਤਰਾਈ ਵੇਖਦਾ ਹੈ ਤੇ ਸੋਚਦਾ ਹੈ—ਫਲਾਣਾ ਕੰਮ ਕਿੰਨਾ ਲਾਭਦਾਇਕ ਹੋਣਾ ਸੀ। 'ਫਲਾਣਾ ਕੰਮ' ਕੀਤੇ ਬਿਨਾਂ ਕੁਝ ਖੱਟ ਸਕਣਾ ਗਧੇ ਵਾਂਗ ਹੀ ਖੱਟਣ ਦੇ ਬਰਾਬਰ ਹੈ। ਵਡੇ ਵਡੇ ਅਧਿਕਾਰੀਆਂ ਦੇ, ਉਹਨਾਂ ਦੇ ਘਰ ਵਾਲਿਆਂ ਦੇ ਹੱਥ ਵੇਖਣ ਵਾਲਾ ਏਂਕਟ ਰਾਓ, ਕਿੰਜ ਆਪਣੀ ਤਰੱਕੀ ਦੇ ਰਾਹ ਉਤੇ ਅੱਗੇ ਵਧਦਾ ਹੈ ? ਇਸ ਵਿਦਿਆ ਦੀ ਸਾਰਥਕਤਾ ਸੋਚ ਕੇ ਉਹਦਾ ਮਨ ਬੇਚੈਨ ਹੋ ਜਾਂਦਾ ਹੈ, ਪਰ ਉਹਨੂੰ ਇਸ ਵਿਦਿਆ ਦਾ ਗਿਆਨ ਕੋਈ ਨਹੀਂ। ਕਿਤਾਬਾਂ ਉਤੇ ਨਿਗਾਹ ਲਾ ਕੇ, ਲਕੀਰਾਂ ਖਿਚ ਕੇ, ਉਹਨਾਂ ਨੂੰ ਪੜ੍ਹ ਕੇ ਤੇ ਗਣਿਤ ਦਾ ਹਿਸਾਬ ਲਾ ਕੇ ਪਰਖਣਾ ਉਹਨੂੰ ਬਹੁਤ ਔਖਾ ਲਗਦਾ ਹੈ। ਆਪਣੀ ਪਰਵਿਰਤੀ ਨੂੰ ਦੂਜਿਆਂ ਰਾਹੀਂ ਵੀ ਵਿਹਾਰ ਵਿਚ ਲਿਆਉਣ ਲਈ ਏਂਕਟ ਰਾਓ ਬਰਾਬਰ ਉਕਸਾਉਂਦਾ—ਜੋ ਮੈਂ ਕਹਿੰਦਾ ਹਾਂ ਉਹ ਤਾਂ ਤੁਸੀਂ ਸਮਝਦੇ ਨਹੀਂ। ਚੁੱਪ ਕਰਕੇ ਘਰ ਖੂੰਜੇ ਵਿਚ ਬੈਠੇ ਰਹੋਗੇ ਤਾਂ ਤੁਹਾਨੂੰ ਕਿਸ ਨੇ ਪੁੱਛਣਾ ਏਂ ? ਬਾਹਰ ਜਾਓ ਆਪਣਾ ਪ੍ਰਚਾਰ ਕਰੋ ਬਾਬੂ, ਇਹ ਪ੍ਰਚਾਰ ਦਾ ਯੁੱਗ ਹੈ। ਉਪਰਲਿਆਂ ਦਾ ਹੱਥ ਵੇਖ ਕੇ ਉਹਨਾਂ ਨੂੰ ਭਵਿਖ ਬਾਰੇ ਦੱਸੋ।

ਏਂਕਟ ਰਾਓ ਹੱਸ ਪੈਂਦਾ ਹੈ। ਬਲੀਦੱਤ ਦੀ ਮੰਦ-ਬੁੱਧੀ ਉਤੇ ਉਹਨੂੰ ਤਰਸ ਆ ਜਾਂਦਾ ਹੈ ਜਿਹੜਾ ਭਾਗਾਂ ਦੀ ਵਾਸਤਵਿਕਤਾ ਨੂੰ ਨਹੀਂ ਪਛਾਣਦਾ, ਉਹ ਆਦਮੀ ਨਹੀਂ।

ਸ਼ਾਮ ਨੂੰ ਉਹਨੇ ਫੇਰ ਏਂਕਟ ਰਾਓ ਨੂੰ ਜਾ ਫੜਿਆ।

"ਕਲ ਨੂੰ ਰਤਾ ਕਸ਼ਟ ਕਰੋਗੇ ਏਂਕਟ ਰਾਓ ਜੀ ? ਤੁਸੀਂ ਕਹਿੰਦੇ ਸੀ ਨਾ ਵਕਤ ਨੇੜੇ ਆ ਰਿਹਾ ਏ। ਖਾਤਾ ਵੀ ਵੇਖੋ।"

"ਅੱਛਾ !"

"ਇਸ ਵਾਰੀ ਤੁਹਾਡੇ ਹਿਸਾਬ-ਕਿਤਾਬ ਦਾ ਪਤਾ ਲਗ ਜਾਏਗਾ।"

ਇਹੋ ਗੱਲ ਉਹਨੇ ਕਈ ਵਾਰੀ ਸੁਣੀ ਹੈ। ਏਂਕਟ ਰਾਓ ਹੱਸ ਪੈਂਦਾ ਹੈ।

ਛੋਟੇ ਜਿਹੇ ਪੱਕੇ ਤੇ ਸੰਭਰੇ-ਸਵਾਰੇ ਘਰ ਅੰਦਰ ਆਥਣ ਵੇਲੇ ਦੀ ਦੀਵਾ-ਬੱਤੀ ਦਾ ਚਾਨਣ ਹੈ। ਬੂਹਾ ਬਿਲਕੁਲ ਚੁਪੱਟ ਖੁਲ੍ਹਾ ਹੈ। ਖੁਲ੍ਹੀ ਖਿੜਕੀ ਤੇ ਬੂਹੇ ਵਿਚੋਂ ਹੋ ਕੇ ਉਸ ਕੋਠੜੀ ਦਾ ਚਾਨਣ, ਬਾਹਰਲੇ ਹਨੇਰੇ ਉਤੇ ਵਾਰ ਕਰਦਿਆਂ ਨੱਸਿਆ ਜਾ ਰਿਹਾ ਹੈ। ਇਹਦੇ ਨਾਲ ਕਈ ਜਣਿਆਂ ਦੇ ਉੱਚੀ ਬੋਲਣ, ਹੱਸਣ ਤੇ ਹਾਸੇ-ਠੱਠੇ ਦੀਆਂ ਆਵਾਜ਼ਾਂ ਆ ਰਹੀਆਂ ਹਨ। ਆਲੇ-ਦੁਆਲਿਓਂ ਮਧੂਮਾਲਤੀ ਦੇ ਫੁੱਲਾਂ ਦੀ ਉਡਦੀ ਖ਼ੁਸ਼ਬੂ ਤੇ ਚਮੇਲੀ ਦੀਆਂ ਝੜੀਆਂ ਪੱਤੀਆਂ ਤੇ ਮਹਿੰਦੀ ਦੀ ਤੇਜ਼ ਸੁਗੰਧ ਰਲ ਕੇ ਸਾਹਮਣੇ ਰਾਹ ਦੇ ਮੋੜ ਉਤਲੀ ਸ਼ਹਿਰੀ ਗੰਧ ਵਿਚ ਆਪਣੀ ਮਹਿਕ ਰਲਾ ਰਹੀਆਂ ਹਨ। ਇਹ ਬੂਟੇ ਉਸੇ ਕੋਠੜੀ ਦੀ ਕੰਧ ਨਾਲ ਉਗੇ ਹੋਏ ਨੇ। ਚੌੜੇ ਰਾਹ ਉਤੇ ਗੱਡੇ-ਗੱਡੀਆਂ ਤੇ ਪੈਦਲ ਤੁਰਨ ਵਾਲਿਆਂ ਦੀ ਭਰਮਾਰ ਰਹਿੰਦੀ ਹੈ। ਦੂਜੇ ਪਾਸੇ ਇਕ ਬਹੁਤ ਦੁਮੰਜ਼ਲੀ ਇਮਾਰਤ ਹੈ, ਜਿਹੜੀ ਰਾਜਨੀਤਕ ਵਕੀਲ ਬਾਬੂ ਦੀ ਹੈ।

ਉਤੇ ਟੰਗੀ ਹੋਈ ਚਿਕ ਦੇ ਪਿਛਲੇ ਪਾਸੇ ਕੋਈ ਕੁੜੀ ਸੰਗੀਤ ਦਾ ਅਭਿਆਸ ਕਰ ਰਹੀ ਹੈ। ਹੇਠਾਂ ਲੋਕ ਇੰਜ ਕੱਠੇ ਹੋਏ ਹੋਏ ਨੇ ਜਿਵੇਂ ਮੇਲਾ ਲੱਗਿਆ ਹੋਇਆ ਹੋਵੇ। ਕੋਈ ਟਹਿਲਦਾ ਫਿਰਦਾ ਹੈ, ਕੋਈ ਬੈਠਾ ਹੈ, ਕੋਈ ਹੈਰਾਨ ਹੋ ਕੇ ਬੂਹੇ ਵੱਲ ਤੱਕੀ ਜਾ ਰਿਹਾ ਹੈ। ਅੰਦਰ ਘਰ ਦਾ ਮਾਲਕ ਗੰਭੀਰ ਹੋ ਕੇ, ਬਿਜਲੀ ਦੇ ਚਾਨਣੇ, ਦੋ-ਤਿੰਨ ਬੰਦਿਆਂ ਨਾਲ ਬੈਠਾ ਹੈ। ਸਿਰਫ਼ ਉਹਦੇ ਸਿਰ ਹਿਲਾਉਣ ਤੋਂ ਪਤਾ ਲੱਗਦਾ ਹੈ ਕਿ ਕੋਈ ਚਰਚਾ ਚਲ ਰਹੀ ਹੈ। ਰੋਸ਼ਨੀ ਨਾਲ ਝਿਲਮਿਲਾ ਰਹੀ ਕੋਠੜੀ ਇਸ ਬਾਰੇ ਬਿਲਕੁਲ ਵੀ ਸੁਚੇਤ ਨਹੀਂ; ਉਹ ਆਪਣੀ ਹੋਂਦ ਦਾ ਪ੍ਰਚਾਰ ਆਪਣੇ ਹੀ ਬੋਲਾਂ ਵਿਚ ਕਰਦੀ ਹੈ।

ਇਸ ਰਾਹੋਂ ਹੋ ਕੇ ਲੰਘਦਿਆਂ ਬਲੀਦੱਤ ਰਤਾ ਖਿਝ ਜਿਹਾ ਗਿਆ। ਇਹ ਘਰ ਉਹਦਾ ਜਾਣਿਆ-ਪਛਾਣਿਆ ਹੈ। ਏਥੇ ਉਹਦੇ ਨਾਲ ਕੰਮ ਕਰਦਾ ਬਨ ਬਿਹਾਰੀ ਰਹਿੰਦਾ ਹੈ। ਪਰ ਸਹਿ-ਕਰਮਚਾਰੀ ਤਾਂ ਅਨੇਕ ਹੁੰਦੇ ਹਨ। ਜੇ ਉਹ ਇੰਜ ਗਲੀਆਂ, ਰਾਹਾਂ ਤੇ ਹਰੇਕ ਬੂਹੇ ਤੇ ਰੁਕਦਾ ਜਾਏ ਤਾਂ ਸ਼ਾਮ ਦਾ ਤੁਰਿਆ ਅਗਲੀ ਸਵੇਰ ਘਰ ਪਹੁੰਚੇ। ਬਲੀਦੱਤ ਹਿਸਾਬੀ-ਕਿਤਾਬੀ ਬੰਦਾ ਹੋਇਆ। ਬਿਨਾਂ ਮਤਲਬ ਤੋਂ ਸਮਾਂ ਨਸ਼ਟ ਕਰਨਾ ਉਹਨੂੰ ਚੰਗਾ ਨਹੀਂ ਲੱਗਦਾ।

ਪਰ ਉਥੋਂ ਦੀ ਗੱਲ ਹੋਰ ਹੈ, ਬੱਨੂੰ ਦੇ ਘਰ ਹੋ ਕੇ ਜਾਂਦਿਆਂ, ਰਾਹ ਜਾਂਦੇ ਬੰਦੇ ਦੀ ਸੂਖਮ-ਭਾਵਨਾ ਵੀ ਝਟਕਾ-ਜਿਹਾ ਪਾ ਕੇ ਘੜੀ ਦੀ ਘੜੀ ਪੇਂਡੂ ਹੋ ਜਾਂਦੀ ਹੈ। ਜੀਵਨ ਦੇ ਗੁਆਚੇ ਸਰਲ, ਸੁਭਾਵਕ ਗਿਆਨ ਨੂੰ ਉਹ ਨਵੀਆਂ ਅੱਖਾਂ ਨਾਲ ਨਵਾਂ ਮੁੱਲ ਦੇ ਕੇ ਵਿਹੰਦਾ ਹੈ ਤੇ ਦੋ ਕਦਮ ਤੁਰਨ ਮਗਰੋਂ ਭੁੱਲ ਜਾਂਦਾ ਹੈ। ਹਾਸੇ ਦੀਆਂ ਗੱਲਾਂ ਦੀਆਂ ਲਹਿਰਾਂ ਚੜ੍ਹਦੀਆਂ, ਲਹਿੰਦੀਆਂ ਹਨ ਤੇ ਬਲੀਦੱਤ ਉਹਨਾਂ ਦੇ ਉਤਾਰ-ਚੜ੍ਹਾਅ ਵਿਚ ਵਿੰਹਦਾ ਹੋਇਆ ਹੀ ਅੰਦਰ ਚਲਿਆ ਜਾਂਦਾ ਹੈ। ਉਹ ਸਮੇਂ ਦੇ ਗਿਆਨ, ਮਤਲਬ ਤੇ ਬੇ-ਮਤਲਬ ਦੇ ਫ਼ਰਕ ਬਾਰੇ ਆਪਣੀ ਨਰੋਈ ਤੇ ਤਕੜੀ ਧਾਰਨਾ ਨੂੰ ਭੁਲ ਕੇ ਆਪਣੇ ਚਿਹਰੇ ਨੂੰ ਅਸੁਭਾਵਿਕ ਬਣਾ ਕੇ ਅੰਦਰ ਲੰਘ ਗਿਆ। ਹੋਰ ਅੰਦਰ ਲੰਘ ਗਿਆ। ਉਸ ਉਤੇ ਪ੍ਰਕਿਰਤੀ ਤੇ ਪਰਸਥਿਤੀ ਨੇ ਮਿਹਰ ਕੀਤੀ ਹੈ। ਵਿਚਾਰਿਆ, ਨਿਮਾਣਿਆ, ਦੁਖੀ ਜੀਆ ਹੁਣ ਤੂੰ ਏਸ ਘੜੀ ਬਸ ਸਭ ਕੁਝ ਭੁਲ ਜਾ। ਬੂਹੇ ਉਤੇ ਬੈਠੀ ਕਾਲੀ ਕੁੱਤੀ ਨੂੰ ਜਿਵੇਂ ਉਹਦੇ ਅੰਦਰਲੇ ਦੀ ਕੰਬਣੀ ਦਾ ਪਤਾ ਲੱਗ ਗਿਆ। ਉਹ ਭੌਂਕੀ ਨਹੀਂ। ਸਗੋਂ ਪੂਛ ਹਿਲਾਉਣ ਲੱਗ ਪਈ। ਅੰਦਰੋਂ ਬੱਨੂੰ ਨੇ ਮਿੱਠੀ ਆਵਾਜ਼, ਘੁੰਗਰੂਆਂ ਵਾਂਗ ਛਣਕਾਈ।

''ਹਲੋ ਮਿਸਟਰ ਦਾਸ! ਬੜੇ ਦਿਨਾਂ ਪਿਛੋਂ ਬਹੁੜਿਆ ਏਂ। ਓ ਟੁਨੂੰ, ਇਕ ਕੱਪ ਚਾਹ ਦਾ ਹੋਰ ਲਿਆਈਂ। ਲੌ, ਉੱਨਾ ਚਿਰ ਬੀੜੀ ਖਿਚੋ।''

ਗੰਭੀਰ ਹੋ ਕੇ ਮੇਜ਼ ਦੇ ਇਕ ਪਾਸਿਓਂ ਗੰਟੂ ਬਾਬੂ ਬੋਲੇ—''ਕੀ ਰੇ, ਕੀ ਮਨੇ ਕਰੇ?'' ਬੱਨੂੰ ਨੇ ਆਪਣੇ ਚਿਹਰੇ ਨੂੰ ਮਲਦਿਆਂ ਨਾਟਕੀ ਅਦਾ ਵਿਚ ਕਿਹਾ—''ਚਿਹਰਾ ਤਾਂ ਯਾਰਾ ਬਹੁਤ ਕਾਲਾ ਪੈ ਗਿਆ ਏ ਤੇਰਾ। ਦਫ਼ਤਰ ਵਿਚ ਸਾਹਿਬ ਨੇ

ਕਿਧਰੇ ਕੁੱਟਿਆ ਤਾਂ ਨਹੀਂ ? ਓ ਗਧਿਆ, ਪਤਾ ਨਹੀਂ ਕਿ ਇਥੇ ਆ ਕੇ ਹੱਸਣਾ ਪੈਂਦਾ ਏ ? ਜੇ ਭਲੀ ਚਾਹੁੰਦਾ ਏਂ ਤਾਂ ਹੱਸ; ਹੱਸ; ਨਹੀਂ ਤਾਂ ਆਹ ਵੇਖ।'' ਤੇ ਉਹਨੇ ਗਲਮੇ ਕੋਲੋਂ ਕਮੀਜ਼ ਫੜ ਲਿਆ। ਬਲੀਦੱਤ ਚੀਕਣ ਲੱਗ ਪਿਆ, ''ਉਇ ਛੱਡ ਦੇ ਭਰਾਵਾ, ਛੱਡ ਦੇ, ਪਾਟ ਜਾਏਗੀ—ਉਇ ਬੜੀ ਪੀੜ ਹੁੰਦੀ ਏ।''

''ਤੂੰ ਸੋਚਦਾ ਏਂ ਹੋਰ ਅਸੀਂ ਤੇਰੇ ਕੰਵਲ ਦੇ ਫੁੱਲ ਮਾਰਾਂਗੇ ? ਕੀ ਕਹਿੰਦਾ ਏਂ ? ਹੱਸੇ ਬਿਨਾਂ ਮੈਂ ਨਹੀਂ ਛੱਡਣਾ, ਅਹਿ ਵੇਖ।'' ਬਲੀਦੱਤ ਪੀੜ ਨਾਲ ਦੁਖੀ ਹੋਇਆ ਹੱਸ ਪੈਂਦਾ ਹੈ। ਕਦੇ ਨਾ ਹੱਸਣ ਵਾਲਾ ਆਦਮੀ ਸੁੱਕਾ ਮੂੰਹ ਅੱਡ ਕੇ ਦੰਦਾਂ ਉਪਰੋਂ ਹੋਠ ਲਾਂਭੇ ਕਰਕੇ ਜਦੋਂ ਹੱਸ ਰਿਹਾ ਹੈ ਤਾਂ ਹਾਸੇ ਦਾ 'ਪ੍ਰੇਤ' ਹੀ ਲੱਗਦਾ ਹੈ। ਉਹਨੂੰ ਵੇਖ ਕੇ ਉਥੇ ਬੈਠੇ ਸਾਰੇ ਬੰਦੇ ਹੱਸ ਰਹੇ ਹਨ। ਬੱਨੂੰ ਫੇਰ ਵੀ ਉਹਨੂੰ ਨਹੀਂ ਛਡਦਾ, ''ਆ-ਹਾ-ਹਾ, ਇਹ ਕੋਈ ਹਾਸੀ ਏ ? ਤੇਰੀ ਵਹੁਟੀ ਨੂੰ ਡਰ ਨਹੀਂ ਲੱਗਦਾ, ਉਇ ?''

''ਛਡ ਯਾਰ...ਅਵਾਰਾ ਕਿਸੇ ਥਾਂ ਦਾ...''

''ਚੰਗਾ ਬੈਠ। ਗਿੱਲੂ ਇਸ ਵਾਰ ਗਰਮ ਚਾਹ ਲਿਆਈਂ। ਇਹ ਮੁਰਮਰੇ ਦੇ ਦਾਣੇ ਚੱਬ ਤੇ ਨਾਲੇ ਵਿਚ ਵਿਚ ਹੱਸ।'' ਪੋਲੀ ਜਿਹੀ ਮਾਰ ਕੇ ਬਨੂੰ ਨੇ ਉਹਨੂੰ ਬਿਠਾ ਦਿਤਾ। ਮੂੰਹ ਵਿਚ ਮੁਰਮਰੇ ਤੇ ਸੰਘ ਵਿਚ ਗਰਮ ਚਾਹ ਦੀ ਘੁੱਟ ਨਾਲ ਬਲੀਦੱਤ ਇਹਨੂੰ ਘਰ ਹੀ ਸਮਝ ਲੈਂਦਾ ਹੈ। ਆਪਣੀ ਗੱਲ ਕਹਿਣ ਦਾ ਉਹਦਾ ਉਤਸ਼ਾਹ ਵਧ ਜਾਂਦਾ ਏ—''ਕੁਝ ਪਤਾ ਏ ਬਨੂੰ ? ਤੂੰ ਜਦੋਂ ਘਰ ਆ ਵੜਦਾ ਏਂ ਤਾਂ ਤੇਰਾ ਕੁੱਤਾ ਦੋ ਹੱਥ ਉੱਚੀ ਟਪੂਸੀ ਮਾਰਦਾ ਏ ਤੇ ਨਖ਼ਰੇ ਕਰਦਾ ਏ। ਜੀਭ ਨਾਲ ਚਟਦਿਆਂ ਪਿਆਰ ਕਰਦਾ ਏ। ਤੇਰਾ ਪਿਆਰ ਵੀ ਓਹੋ-ਜਿਹਾ ਹੀ ਏ। ਕੀ ਕਹੀਏ ਭਰਾਵਾ ! ਬਨੂੰ...ਬਨੂੰ...ਬਾਂਦਰ।''

''ਅਹਿ ਮਾਰਿਆ ਦਾਅ ! ਖ਼ੂਬ ਹੱਡ ਤੇ ਮਾਰੀ ਮੁੰਡੇ ਨੇ। ਪਰ ਯਾਰਾ ਬਾਂਦਰ ਤੇ ਕੁੱਤੇ ਦਾ ਕੋਈ ਮੇਲ ਨਹੀਂ ਬਣਿਆ।''

''ਹੋਰ ਫੇਰ ਬਲੀ'', ਸੰਟੂ ਬਾਬੂ ਨੇ ਕਿਹਾ, ''ਕੈਮਨ ਚੋਲਛੇ? ਕਿੰਜ ਬੀਤਦੀ ਏ ?''

''ਕੇਹੀ ਬੀਤਣੀ ਏਂ ਸੰਟੂ ਦਾ, ਬਸ ਕਬੀਲਦਾਰੀ ਦੇ ਜੰਜਾਲ ਵਿਚੋਂ ਹੀ ਨਹੀਂ ਨਿਕਲਿਆ ਜਾਂਦਾ।''

''ਕਬੀਲਦਾਰੀ ? ਕੇਹੀ ਕਬੀਲਦਾਰੀ ਏ ਤੇਰੀ ! ਓ ਬਨੂੰ ! ਜੈ ਜਗਨਨਾਥ !''

ਹੁਣ ਸੰਟੂ ਨੂੰ ਸੁਣਨ ਲਈ ਤਿਆਰ ਹੋ ਬੈਠੇ ਹਨ। ਆਉਣ ਵਾਲੇ ਨੂੰ ਉਲਟਾ ਕੇ, ਇਕ ਸਰਲ ਜਿਹਾ ਸੁਆਲ ਪੁੱਛ ਕੇ ਉਹ ਚੁੱਪ ਕਰਕੇ ਬੈਠ ਜਾਂਦੇ ਹਨ। ਹੱਸਦੀਆਂ ਅੱਖਾਂ ਹੱਸਦੀਆਂ ਹੀ ਰਹਿੰਦੀਆਂ ਹਨ। ਹੋਠਾਂ ਉਤੇ ਮਾਮੂਲੀ ਜਿਹੀ ਹਾਸੀ ਖੇਡਦੀ ਰਹਿੰਦੀ ਹੈ। ਹੋਰ ਕੋਈ ਗੱਲ ਉਹ ਨਹੀਂ ਕਰਦੇ।

ਵਰ੍ਹੇ ਨੂੰ ਧੱਕ ਕੇ ਵਰ੍ਹਾ ਅਗਾਂਹ ਚਲਾ ਜਾਂਦਾ ਹੈ। ਧਰਤੀ ਬਦਲ ਜਾਂਦੀ ਹੈ। ਆਦਮੀ ਦੇ ਲਿਸ਼ਕਦੇ ਵਾਲ ਜਟੂਰੀਆਂ ਬਣ ਜਾਂਦੇ ਹਨ। ਕੰਨਾਂ ਦੇ ਉਤਲੇ ਪਾਸੇ

ਧੌਲੇ ਆ ਗਏ ਹਨ ਪਰ ਸੰਟੂ ਦਾ ਦਿਨ ਢਲਦਿਆਂ ਹੀ ਨਿਤ ਬਨੂੰ ਦੀ ਕੋਠੜੀ ਵਿਚ ਮੇਜ਼ ਕੋਲ ਆ ਬੈਠਦੇ ਹਨ। ਬੜੇ ਗੰਭੀਰ, ਸਾਊ ਤੇ ਸ਼ਾਂਤ ਹੁੰਦੇ ਹਨ। ਅੱਧੇ ਚੰਨ ਵਾਂਗ ਲਿਸ਼ਕਦਾ ਸਪਾਟ ਮੱਥਾ ਤੇ ਰਤਾ ਧੁੱਪੀਂ-ਪੱਕਿਆ ਚਿਹਰਾ।

ਸੰਟੂ ਦਾ ਬਨੂੰ ਦੀ ਕੋਠੜੀ ਵਰਗੇ ਹਨ। ਉਹਨਾਂ ਨੂੰ ਕਿੰਨੀ ਗਹੁ ਨਾਲ ਵੇਖੀ ਜਾਓ, ਪਰ 'ਚਲਦੀ' ਦੁਨੀਆਂ ਦੀ ਤਕੜੀ ਉਤੇ ਉਹ ਫੇਰ ਵੀ ਨਹੀਂ ਤੁਲਦੇ।

ਸਭ ਦੀ ਜਾਣ ਪਛਾਣ ਹੈ, ਪਰ ਉਹਨਾਂ ਦੀ ਜਿਵੇਂ ਕੋਈ ਜਾਣ ਪਛਾਣ ਨਹੀਂ। ਉਹ ਸਿਰਫ਼ ਬਨੂੰ ਦੀ ਕੋਠੜੀ ਵਾਲੇ ਮੇਜ਼ ਦੇ ਕੋਲ ਵਾਲੇ ਸੰਟੂ ਦਾ ਹੀ ਹਨ।

ਉਹਨਾਂ ਬਾਰੇ, ਮੋਟੇ ਤੌਰ ਤੇ ਕੁਝ ਗੱਲਾਂ ਜ਼ਰੂਰ ਸਾਰੇ ਜਾਣਦੇ ਹਨ। ਇਹਨਾਂ ਗੱਲਾਂ ਦਾ ਪਤਾ ਬਨੂੰ ਦੇ ਮੂੰਹੋਂ ਤੇ ਉਹਨਾਂ ਦੇ ਹਾਵਾਂ-ਭਾਵਾਂ ਤੇ ਗੱਲਬਾਤ ਤੋਂ ਲੱਗਦਾ ਹੈ। ਬਨੂੰ ਕਹਿੰਦਾ ਹੈ ਕਿ ਉਹ ਠੇਕੇਦਾਰੀ ਕਰਦੇ ਹਨ। ਘਰ ਵਿਚ ਏਨੀ ਸਫ਼ਾਈ ਨਾ ਹੋਣ ਦੇ ਬਾਵਜੂਦ ਵੀ ਹਾਲਤ ਬਹੁਤੀ ਤੰਗੀ ਵਾਲੀ ਨਹੀਂ। ਦਾਰਜੀਲਿੰਗ ਵਿਚ ਉਹਨਾਂ ਦਾ ਘਰ ਤੇ ਕਾਰੋਬਾਰ ਹੈ। ਬਨੂੰ ਫੇਰ ਕਹਿੰਦਾ ਹੈ ਕਿ ਉਹ ਬੜੇ ਅਜੀਬ ਬੰਦੇ ਹਨ। ਚੋਰੀ-ਛਪੇ ਜਾ ਕੇ ਉੱਤਰ ਏਸ਼ੀਆ ਤੇ ਯੋਰਪ ਦੇ ਕਈ ਭਾਗ ਘੁੰਮ ਫਿਰ ਆਏ ਹਨ। ਹਿਮਾਲਾ ਦੇ ਪਰਲੇ ਪਾਸੇ ਦੇ ਖ਼ਤਰਨਾਕ ਇਲਾਕੇ ਵਿਚ ਉਹਨਾਂ ਨੇ ਜਸੂਸੀ ਵੀ ਕੀਤੀ ਹੈ। ਜੀਵਨ ਨੂੰ ਖ਼ਤਰਿਆਂ ਵਿਚ ਪਾਇਆ ਹੈ। ਬੰਦੂਕ ਦੇ ਬੜੇ ਨਿਸ਼ਾਨਚੀ ਹਨ। ਕਈ ਜਸੂਸਾਂ ਨੂੰ ਆਪਣੇ ਹੱਥੀਂ ਮਾਰਿਆ ਹੈ। ਇਸ ਤੋਂ ਬਿਨਾਂ ਤਾਂਤ੍ਰਿਕ, ਅਲੌਕਿਕ ਸ਼ਕਤੀ ਦੇ ਮਾਲਕ ਆਦਿ ਵੀ ਹਨ; ਤੇ ਹੋਰ ਪਤਾ ਨੀ ਕੀ ਕੁਝ ਹਨ।

ਬਨੂੰ ਵੀ ਦਿਨ ਰਾਤ ਜਸੂਸੀ ਨਾਵਲ ਹੀ ਪੜ੍ਹਦਾ ਰਹਿੰਦਾ ਹੈ। ਕਈ ਗੱਲਾਂ ਵਿਚ ਉਹਦੀ ਸੂਝ ਸ਼ੁਰੂ ਤੋਂ ਹੀ ਬੜੀ ਹੈਰਾਨੀਜਨਕ ਹੈ। ਜਿਵੇਂ ਉਹ ਕਹਿੰਦਾ ਹੈ ਕਿ ਆਸਟਰੇਲੀਆ ਵਿਚ ਇਕ ਫੁੱਲ ਹੁੰਦਾ ਹੈ ਜਿਹੜਾ ਰੁੱਖ ਦੇ ਹੇਠ, ਧਰਤੀ ਵਿਚ ਹੁੰਦਾ ਹੈ। ਮੀਂਹ ਦੀ ਪਹਿਲੀ ਗਰਜ ਨਾਲ ਮਿੱਟੀ ਪਾਟ ਜਾਂਦੀ ਹੈ ਤੇ ਉਹ ਫੁੱਲ ਕੱਲਮ-ਕੱਲਾ ਹੀ ਮਿੱਟੀ ਵਿਚ ਖਿੜ ਉਠਦਾ ਹੈ। ਇਸੇ ਕਰਕੇ ਕਈ ਦੋਸਤ ਬਨੂੰ ਨੂੰ 'ਧਰਤੀ ਤੋੜ' ਕਹਿੰਦੇ ਹਨ ਤੇ ਉਹਦੀ ਗੱਲ ਵਿਚੋਂ 75.8 ਫ਼ੀਸਦੀ ਹਾਸ਼ੀਆ ਛੱਡਣ ਦੀ ਸਲਾਹ ਦਿੰਦੇ ਹਨ। ਪਰ ਸੰਟੂ ਦਾ ਦੇ ਹਾਵ-ਭਾਵ ਤੇ ਗੱਲਬਾਤ ਤੋਂ ਉਹਨਾਂ ਦਾ ਉਦਾਰ ਤੇ ਗੰਭੀਰ ਗਿਆਨ, ਮਧੁਰ ਦਾਰਸ਼ਨਿਕਤਾ, ਸੋਚਣ ਤੇ ਵਿਚਾਰਨ ਦੀ ਯੋਗਤਾ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਮੂੰਹ ਤੋਂ ਕੋਈ ਅੰਦਾਜ਼ਾ ਨਹੀਂ ਲੱਗਦਾ। ਨਜ਼ਰ ਸੂਈ ਵਾਂਗ ਦੂਜੇ ਦੀ ਅੱਖ ਜਾਂ ਮੂੰਹ ਵਿਚ ਜਾ ਖੁਭਦੀ ਹੈ। ਤਰਕ ਵਿਚ ਜਿਵੇਂ ਉਹਨਾਂ ਦੀ ਗੱਲ ਹੀ ਆਖ਼ਰੀ ਸ਼ਬਦ ਹੈ, ਜਿਸਦਾ ਹੋਰ ਕੋਈ ਉੱਤਰ ਨਹੀਂ ਹੋ ਸਕਦਾ। ਸੰਸਾਰਿਕ ਫਲ-ਪ੍ਰਾਪਤੀ ਨੂੰ ਛੋਟਾ ਮੰਨ ਕੇ ਇਕ ਤਰ੍ਹਾਂ ਦਾ ਅਤੀ ਉੱਚਾ ਭਾਗਵਾਦ ਹੀ ਸ਼ਖ਼ਸੀਅਤ ਦੀ ਵਿਸ਼ੇਸ਼ਤਾ ਹੈ ਤੇ ਜਦੋਂ ਡੂੰਘਾ ਸਾਹ ਖਿੱਚ ਕੇ ਉਹ ਕਹਿੰਦੇ ਹਨ—'ਸਭ ਦੀ ਗੋਬਿੰਦੇਰ ਇੱਛਾ', ਤਾਂ ਉਹਨਾਂ ਦੀਆਂ ਗੱਲਾਂ

ਦੇ ਅੰਦਾਜ਼ ਵਿਚਲੀ ਸ਼ਖ਼ਸੀਅਤ ਦੇ ਭਾਵ ਨਾਲ ਧਰਤੀ ਬਲ ਉਠਦੀ ਹੈ ਤੇ ਇਕੋ ਵਾਰ ਘੁੰਮ ਕੇ ਜਿਵੇਂ ਅਚਾਨਕ ਰੁਕ ਜਾਂਦੀ ਹੈ। ਫੇਰ ਉਹ ਬਹੁਤ ਕੋਲ ਨਜ਼ਰ ਆਉਂਦੇ ਹਨ—ਅਤਿਅੰਤ ਸੁੰਦਰ ਤੇ ਅਤਿਅੰਤ ਮਨਮੋਹਣੇ।

ਉਹ ਉੜੀਆ ਬੋਲਦੇ ਹਨ, ਬੰਗਲਾ ਵੀ ਬੋਲਦੇ ਹਨ। ਬੰਗਲਾ ਬੋਲਣ ਵੇਲੇ ਵੀ ਉਹਨਾਂ ਦੀ ਮਾਨਵਤਾ ਉਹਨਾਂ ਨੂੰ ਨਹੀਂ ਰੋਕਦੀ। ਉਹ ਧੰਨ ਹਨ ਜਿਨ੍ਹਾਂ ਦੀ ਜਾਣ-ਪਛਾਣ ਸਿਰਫ਼ ਇਨਸਾਨੀਅਤ ਹੈ, ਜਾਤ ਨਹੀਂ, ਨਾ ਭਾਸ਼ਾ ਹੈ।

ਅਚਾਨਕ ਬਲੀਦੱਤ ਨੂੰ ਯਾਦ ਆਇਆ ਕਿ ਨੌਕਰੀ ਚਾਕਰੀ ਬਾਰੇ ਬਨੂੰ ਨਾਲ ਇਕ ਚਰਚਾ ਛੇੜ ਦੇਣੀ ਚਾਹੀਦੀ ਹੈ। ਕੰਮ-ਧੰਦਾ ਮੁਕਾ ਕੇ ਮੁੜਦਿਆਂ ਮਨ ਨੂੰ ਵੀ ਇਹੋ ਕੁਝ ਚਾਹੀਦਾ ਹੈ। ਕਾਹਲਾ ਪਿਆ ਮਨ ਆਪੇ ਆਪਣੀ ਬੱਝੀ ਲੀਕ ਉਤੇ ਖਿਸਕ ਪਿਆ ਹੈ। ਉਹੋ ਆਲੋਚਨਾ ਚਾਹੀਦੀ ਹੈ, ਮਨ ਦੀ ਖ਼ੁਰਾਕ। ਜਿਹੜਾ ਦਫ਼ਤਰੀ ਕੰਮ ਇਕ ਜੀਵਨ ਦੀ ਸ਼ਿਲਪ-ਕਲਾ ਹੈ, ਜਿਸ ਵਿਚ ਜਾਗਦੇ ਸਮੇਂ ਦਾ ਵਧੇਰੇ ਹਿੱਸਾ ਬੀਤਦਾ ਹੈ, ਜਿਹੜਾ ਜੀਵਨ ਦਾ ਆਧਾਰ ਹੈ, ਭਵਿੱਖ ਦੀ ਪੌੜੀ ਤੇ ਪੀੜ੍ਹੀ ਦੋਵੇਂ ਹਨ—ਉਸੇ ਬਾਰੇ ਵਾਧੂ ਦੀ ਚਰਚਾ।

"ਓ ਬਈ ਬਨੂੰ, ਅੱਜ ਸਾਹਿਬ..." ਪਰ ਸੰਟੂ ਦਾ ਦੀ ਤਿੱਖੀ ਨਜ਼ਰ ਅੰਦਰ ਧਸਦੀ ਜਾਂਦੀ ਹੈ। ਬੀੜੀ ਦੇ ਦੋਵੇਂ ਪਾਸਿਓਂ ਬਨੂੰ ਦੇ ਹੋਠ ਤਿਰਛੇ ਹੋ ਗਏ ਨੇ। ਦੋ ਸਰੋਤੇ, ਜੱਗੂ ਤੇ ਰਾਧੂ ਗਹੁ ਨਾਲ ਦੇਖਣ ਲੱਗ ਪਏ। ਨੰਦ ਹੁਣ ਤਕ ਤਾਂ ਇਕ ਸਚਿਤਰ ਰਸਾਲੇ ਵਿਚੋਂ ਤਸਵੀਰਾਂ ਵੇਖ ਕੇ ਅੰਦਾਜ਼ਾ ਲਾ ਰਿਹਾ ਸੀ ਕਿ ਇਕ ਦੂਜੀ ਤੋਂ ਵਧੇਰੇ ਸੁਹਣੀ ਕਿਹੜੀ ਹੈ।

ਬਲੀਦੱਤ ਅਚਾਨਕ ਨਿਗਾਹ ਟਿਕਾ ਕੇ ਬੈਠ ਗਿਆ ਹੈ। ਉਹਦੀ ਉਤਸੁਕਤਾ ਜਿਵੇਂ ਬੁਝ ਗਈ ਹੈ। ਡੂੰਘਾ ਸਾਹ ਖਿਚ ਕੇ ਉਹਨੇ ਆਪਣਾ ਧਿਆਨ ਚਾਹ ਸੁੜਕਣ ਵੱਲ ਲਾ ਲਿਆ। ਮਨ ਵਿਚ ਕੁਝ ਜਿਵੇਂ ਧੁੱਖ ਰਿਹਾ ਹੈ ਕਿ ਕੀ ਇਹ ਲੋਕ ਸੱਚਮੁੱਚ ਹੀ ਜੀਵਨ ਦੀ ਸਮੱਸਿਆ ਨੂੰ ਏਨੀ ਹੌਲੀ ਸਮਝ ਕੇ ਬੀੜੀ ਦੇ ਧੂੰਏ ਵਿਚ ਫੂਕ ਮਾਰ ਕੇ ਉਡਾ ਦੇਣਾ ਚਾਹੁੰਦੇ ਹਨ ? ਤਰੱਕੀ ਲਈ ਕੋਈ ਵਿਉਂਤ ਹੀ ਨਹੀਂ।

ਇਹੋ ਬਨੂੰ—

ਸੋਚਦਿਆਂ ਤਰਸ ਆਉਂਦਾ ਹੈ। ਮੁੰਡੇ ਦੀ ਕਿੰਨੀ ਸੁਹਣੀ ਲਿਖਾਈ ਏ, ਕਿੰਨਾ ਚੰਗਾ ਅੰਗ੍ਰੇਜ਼ੀ ਦਾ ਗਿਆਨ, ਕਿੰਨੀ ਛੇਤੀ ਹਰੇਕ ਕੰਮ ਸਮਝ ਲੈਂਦਾ ਹੈ, ਕਿੰਨੀ ਛੇਤੀ ਹਰ ਕੰਮ ਕਰ ਸਕਦਾ ਹੈ, ਸਾਰਿਆਂ ਦਾ ਆਦਰ ਪ੍ਰਾਪਤ ਕਰਕੇ ਵੀ ਉਤਲਿਆਂ ਨਾਲ ਉਲਝ ਸਕਦਾ ਹੈ। ਕੋਈ ਗੱਲ ਵੀ ਨਹੀਂ ਸਹਿ ਸਕਦਾ। ਇਕ ਦੀ ਥਾਂ ਦਸ ਸੁਣਾਉਂਦਾ ਹੈ। ਕਹੇਗਾ, ਉਹਦੇ ਸਵੈਮਾਨ ਨੂੰ ਸੱਟ ਵਜਦੀ ਏ। ਜਿਵੇਂ ਉਤਲਿਆਂ ਨੂੰ ਆਦਰ ਕਰਨਾ ਆਉਂਦਾ ਹੀ ਨਹੀਂ। ਓ ਭਾਈ, ਜੇ ਨੌਕਰੀ ਕੀਤੀ ਏ ਤਾਂ ਛੱਡੋ ਪਰ੍ਹੇ ਉਹਨੇ ਜਦੋਂ ਕੋਈ ਗੱਲ ਸੁਣਨੀ ਹੀ ਨਹੀਂ ਤਾਂ ਕਹਿਣਾ ਹੀ ਫ਼ਜ਼ੂਲ ਹੈ। ਹਰ ਵੇਲੇ ਧੋਤਾ-ਚੋਪੜਿਆ ਚਿਹਰਾ, ਮੋਢੇ ਅਕੜਾ ਕੇ ਤੇ ਛਾਤੀ

ਅਗਾਂਹ ਕਢ ਕੇ ਤੁਰਨ ਦਾ ਅੰਦਾਜ਼—ਜਿਵੇਂ ਨੌਕਰੀ ਕਰਨ ਨਹੀਂ ਚਲਿਆ, ਕਿਸੇ ਨਾਲ ਯੁੱਧ ਕਰਨ ਤੁਰਿਆ ਹੋਵੇ ।

ਆਹ ! ਜੇ ਕਿਤੇ ਉਹਦੀ ਆਪਣੀ ਤਾਕਤ ਏਨੀ ਹੁੰਦੀ !—ਬਲੀਦੱਤ ਸੋਚਦਾ ਹੈ। ਇਸ ਪਿਛੋਂ ਘਰ ਆ ਕੇ ਉਹਨੇ ਸੋਚਿਆ : ਕਿਥੇ ਕਦੇ ਕਦੇ ਅਫ਼ਸਰਾਂ ਦੇ ਘਰ ਜਾ ਕੇ ਨੇੜਤਾ ਪੈਦਾ ਕਰਨ ਤੇ ਉਹਨਾਂ ਦੀ ਸੇਵਾ ਕਰਨ ਦਾ ਬਹਾਨਾ ਬਣਾ ਕੇ ਉਹਨਾਂ ਨਾਲ ਸੰਪਰਕ ਵਧਾਉਣ ਦੀ ਗੱਲ; ਤੇ ਕਿਥੇ ਉਲਟਾ ਲੋਕਾਂ ਨੂੰ ਆਪਣੇ ਘਰ ਸੱਦ ਕੇ ਚਾਹ ਪਾਣੀ ਪਿਆਉਣ ਤੇ ਅੱਡਾ ਜਮਾ ਕੇ ਗੱਲਾਂ ਮਾਰਨ ਦੀ ਗੱਲ । ਅੱਡਾ ਨਾ ਜਮਾਇਆ ਤਾਂ ਕਿਤਾਬਾਂ ਪੜ੍ਹਨ ਲੱਗ ਪਏ । ਢੇਰਾਂ ਦੇ ਢੇਰ ਕਿਤਾਬਾਂ ! ਮੁੜ੍ਹਕਾ ਵਹਾ ਕੇ ਕਮਾਇਆ ਪੈਸਾ ਖ਼ਰਚ ਕੇ ਕਿਤਾਬਾਂ, ਪੱਤਰਕਾਵਾਂ ਤੇ ਅਖ਼ਬਾਰ ਖ਼ਰੀਦਣਾ । ਅਜੀਬ ਗੱਲ ਏ ! ਓ ਬਾਬਾ, ਇਕ ਵਾਰੀ ਨੌਕਰੀ ਕਰਨ ਮਗਰੋਂ ਭਲਾ ਕਿਤਾਬਾਂ ਨਾਲ ਮੱਥਾ ਮਾਰਨ ਦੀ ਕੀ ਲੋੜ ? ਇਸ ਪਿਛੋਂ 'ਕਾਮ ਸ਼ਾਸ਼ਤਰ' ਪੜ੍ਹੋ । ਪਰ ਨਹੀਂ, ਇਹਨਾਂ ਨੂੰ ਇਸ ਗੱਲ ਦੀ ਸਮਝ ਨਹੀਂ ਆ ਸਕਦੀ ।

ਤੇ ਏਥੇ ਕਿਹੜਾ ਬਸ ਏ ! ਉਤਲਿਆਂ ਦੀ ਰਾਏ ਦੇ ਖ਼ਿਲਾਫ਼ ਖੜੋ ਕੇ ਉਹਨਾਂ ਦੇ ਨੁਕਸ ਛਾਂਟਣੇ.. ਕੇਹਾ ਪਾਗਲਪਣ ਹੈ । ਹੋਣਾ ਤਾਂ ਇਹ ਚਾਹੀਦਾ ਏ ਕਿ ਜਿਹੋ-ਜਿਹੀ ਹਵਾ ਹੋਵੇ ਉਹੋ-ਜਿਹਾ ਉਹਲਾ ਕਰ ਲਓ । ਪਰ ਹੈਰਾਨੀ ਦੀ ਗੱਲ ਏ ਕਿ ਉਹ ਇਹ ਸਮਝਦਾ ਹੀ ਨਹੀਂ ।

ਜੇ ਇਹ ਗੱਲ ਸਮਝ ਸਕਦਾ ਤਾਂ ਹੁਣ ਤਾਈਂ ਅਫ਼ਸਰ ਨਾ ਬਣਿਆ ਹੁੰਦਾ ? ਕਿੰਨੇ ਬੰਦੇ ਅਫ਼ਸਰ ਬਣ ਗਏ, ਤੇ ਕਿੰਨੇ ਅਜੇ ਬਣਨਗੇ, ਇਹ ਚੰਡਾਲ ਓਥੇ ਦਾ ਓਥੇ ।

ਬਨੂੰ ਕਹਿੰਦਾ ਹੈ, ਉਹਦੇ ਵੱਡੇ-ਵਡੇਰੇ ਜ਼ਿਮੀਂਦਰ ਸਨ । ਹੁਣ ਵੀ ਪਿੰਡ ਵਿਚ ਜ਼ਮੀਨ-ਜਾਇਦਾਦ ਹੈ । ਪਰ ਇਹ ਸਾਮੰਤਵਾਦੀ ਮਨੋਵਿਰਤੀ ਸ਼ਾਇਦ ਉਹਦੇ ਪਤਨ ਦਾ ਵੱਡਾ ਕਾਰਨ ਹੈ। ਰਾਜ ਦੇ ਜਿੰਨੇ ਵੱਡੇ ਵੱਡੇ ਘਰਾਣੇ, ਮੰਤਰੀ, ਵਪਾਰੀ, ਉੱਚੇ ਅਫ਼ਸਰ ਨੇ, ਬਨੂੰ ਕਹਿੰਦਾ ਹੈ ਕੋਈ ਉਹਦਾ ਛੋਟਾ ਭਰਾ ਹੈ ਕੋਈ ਭਤੀਜਾ । ਜੇ ਕੋਈ ਬਹਿਸ ਕਰੇ ਤਾਂ ਕੁਰਸੀਨਾਮਾ ਲੈ ਬੈਠਦਾ ਹੈ ।

ਇਹ ਵੀ ਨਿਰੀ ਸਾਮੰਤੀ ਮਨੋਵਿਰਤੀ ਹੈ । ਖੰਭਾਂ ਵਾਲੀ ਚਿੜੀ ਨੂੰ ਉਡਦਿਆਂ ਵੇਖ ਕੇ ਆਪਣੀ ਕਹਿ ਕੇ ਉਹਦੇ ਨਾਲ ਦੋਸਤੀ ਗੰਢਣ ਦੀ ਇੱਛਾ ਹੀ ਤਾਂ ਇਹੋ ਜਿਹੀ ਹਾਸੋਹੀਣੀ ਹਾਲਤ ਤਕ ਪਹੁੰਚਾ ਦਿੰਦੀ ਹੈ ਕਿ ਆਦਮੀ ਆਪਣੀ ਪਿੱਠ ਨਾਲ ਛੱਜ ਬੰਨ੍ਹ ਕੇ ਪੀੜ੍ਹੇ ਉਤੋਂ ਛਾਲ ਮਾਰਦਾ ਹੈ। ਪਰ ਇਹਦਾ ਕੀ ਲਾਭ, ਉਹ ਉੱਡ ਥੋੜਾ ਸਕਦਾ ਹੈ ।

ਪਰ ਜੇ ਬੁੱਧੀ ਹੁੰਦੀ ਤਾਂ ਕੀ ਬਨੂੰ ਉਹਨਾਂ ਵੱਡੇ ਵੱਡੇ ਆਦਮੀਆਂ ਦੀਆਂ ਪੈੜਾਂ ਤੇ ਤੁਰਦਾ ਆਪਣੀ ਥੋੜ੍ਹੀ-ਬਹੁਤ ਸਹਾਇਤਾ ਵੀ ਨਹੀਂ ਕਰ ਸਕਦਾ। ਰਤਾ ਮੂੰਹ ਬਣਾ ਕੇ, ਰਤਾ ਝੁੱਕਣ ਤੇ, ਰਤਾ ਦੱਬਣ ਤੇ- ਪਰ ਛੱਡੋ ਪਰ੍ਹੇ ਉਹਨੇ ਕੀ ਸਮਝਣਾ ਏਂ...

ਝੂਠਾ ਹੰਕਾਰ ਏ । ਮੂਰਖ ਜੁ ਹੋਇਆ ।

ਪਰ ਫੇਰ ਵੀ ਬਨੂੰ ਉਤੇ ਗੁੱਸਾ ਨਹੀਂ ਆਉਂਦਾ । ਕਿਉਂ ਉਸ ਅੰਦਰ ਜਿਵੇਂ ਕੋਈ ਗੁੱਝੀ ਤੇ ਮਨਮੋਹਣੀ ਸ਼ਕਤੀ ਏ । ਉਹਦੀ ਗੋਰੀ-ਪਤਲੀ ਉੱਚੀ-ਲੰਮੀ ਦਿਹ ਵਿਚ ਕੋਈ ਅਜੀਬ ਖਿਚ ਮਹਿਸੂਸ ਹੁੰਦੀ ਹੈ ਜਿਹੜੀ ਸਹਿਜ-ਭਾਅ ਵੀ ਹਮਦਰਦੀ ਪੈਦਾ ਕਰਦੀ ਹੈ । ਇਸ ਨਿੱਕੀ ਕੋਠੜੀ ਵਿਚੋਂ ਵੀ ਅਗਵਾਈ ਪ੍ਰਾਪਤ ਹੁੰਦੀ ਏ ।

ਇਹਦੇ ਨਾਲ ਹੀ ਯਾਦ ਆਉਂਦਾ ਹੈ—ਉਹ ਦੁਨੀਆਂ ਭਰ ਦਾ ਧਰਮ-ਕਰਮ ਸਿਰ ਤੇ ਚੁੱਕੀ ਫਿਰਦਾ ਹੈ । ਕਿਸੇ ਦੇ ਘਰ ਕੋਈ ਬੀਮਾਰ ਹੋਵੇ, ਰਾਤ ਨੂੰ ਜਾਗਣ ਦੀ ਜਾਂ ਡਾਕਟਰ ਨੂੰ ਬੁਲਾਣ ਦੀ ਲੋੜ ਪਏ, ਤਾਂ ਤਿਆਰ ਰਹਿੰਦਾ ਹੈ । ਉਹਨੂੰ ਇਹ ਵੀ ਫ਼ਿਕਰ ਹੁੰਦਾ ਏ ਕਿ ਬਜ਼ਾਰੋਂ ਕਿਸੇ ਦਾ ਕੀ ਲਿਆਉਣਾ ਹੈ, ਕਿਸੇ ਦਾ ਕੀ ਕੰਮ ਹੈ ? ਕਿਸ ਨੂੰ ਹੱਸਣ ਖੇਡਣ ਲਈ ਸਾਥੀ ਦੀ ਲੋੜ ਹੈ ਤੇ ਕਿਸ ਨੂੰ ਸੁਨਣ ਵਾਲਾ ਸਰੋਤਾ ਚਾਹੀਦਾ ਹੈ । ਬਨੂੰ ਸਭ ਲਈ ਹਾਜ਼ਰ ਹੈ ।

ਰਾਹ ਵਿਚ ਮਿਲਦਿਆਂ ਹੀ ਉਹਦਾ ਸੱਜਾ ਹੱਥ ਆਪਣੇ ਆਪ ਸੱਜੇ ਪਾਸੇ ਦੀ ਜੇਬ ਵਿਚ ਚਲਾ ਜਾਏਗਾ ਤੇ ਇਕ ਬੀੜੀ ਨਿਕਲ ਆਏਗੀ । ਉਸਦੀ ਜੇਬ ਵਿਚ ਇਕ ਪਾਸੇ ਸੜੀਆਂ ਹੋਈਆਂ ਨਿੱਕੀਆਂ ਨਿੱਕੀਆਂ ਬੀੜੀਆਂ ਹੁੰਦੀਆਂ ਹਨ । ਪਹਿਲਾਂ ਸਿਗਰਟਾਂ ਨਿਕਲਦੀਆਂ ਸਨ, ਪਰ ਹੁਣ ਸਮਾਂ ਬਦਲ ਗਿਆ ਹੈ । ਫੇਰ ਖੱਬੀ ਜੇਬ ਵਿਚੋਂ ਤੁਰਤ ਖੱਬਾ ਹੱਥ ਨਿਕਲਦਾ ਹੈ । ਇਸ ਜੇਬ ਵਿਚੋਂ, ਇਸ ਬੰਦੇ ਦੇ ਸੰਸਕਾਰਾਂ ਦਾ ਪ੍ਰਤੀਕ ਇਕ ਨਿੱਕਾ-ਜਿਹਾ ਮੈਂਟਲ ਲਾਈਟਰ ਨਿਕਲਦਾ ਹੈ । ਬਨੂੰ ਉਹਨੂੰ ਅੰਗੂਠੇ ਨਾਲ ਦੱਬ ਕੇ ਉਹਦਾ ਚਮਕ ਪੱਥਰ ਰਗੜ ਦਿੰਦਾ ਹੈ ਤੇ ਦੋਸਤ ਦੇ ਮੂੰਹ ਵਿਚ ਬੀੜੀ ਪਾ ਕੇ ਲਾਈਟਰ ਅਗਾਂਹ ਕਰ ਦਿੰਦਾ ਹੈ । ਫੇਰ ਧੌਣ ਹਿਲਾ ਕੇ ਜਾਂ ਗਲਮਾ ਫੜ ਕੇ ਖਿਚਦਿਆਂ ਪੁੱਛੇਗਾ, "ਕਿਧਰ ਤਿਆਰੀ ਕੀਤੀ ?"

ਬਲੀਦੱਤ ਨੇ ਚੁੱਪ ਕਰਕੇ ਚਾਹ ਪੀ ਲਈ । ਸਭ ਨੇ ਚਾਹ ਪੀ ਲਈ ਹੈ । ਸਭ ਦੇ ਮੂੰਹ ਵਿਚ ਬੀੜੀਆਂ ਸੁਲਗ ਰਹੀਆਂ ਹਨ । ਗੱਪਾਂ ਚਲ ਰਹੀਆਂ ਹਨ ।

ਅਖ਼ਬਾਰ ਦੀਆਂ ਖ਼ਬਰਾਂ, ਰਾਜਨੀਤੀ, ਸਾਹਿਤ ਤੇ ਸੰਟੂ ਦਾ ਦੇ ਦਰਸ਼ਨ...।

ਬਲੀਦੱਤ ਨੂੰ ਇਹਨਾਂ 'ਚੋਂ ਕੁਝ ਸਮਝ ਨਹੀਂ ਆਉਂਦਾ । ਮੁੜ ਮੁੜ ਉਹਨੂੰ ਉਦਾਸੀਆਂ ਆ ਰਹੀਆਂ ਹਨ । ਏਡੇ ਏਡੇ ਕਿਤਾਬਾਂ ਦੇ ਢੇਰ ਬਨੂੰ ਨੇ ਕਾਹਦੇ ਲਈ ਲਾ ਛੱਡੇ ਨੇ ? ਆਦਮੀ ਵਾਧੂ ਹੀ ਏਨੀਆਂ ਕਿਤਾਬਾਂ ਪੜ੍ਹਦਾ ਹੈ । ਦਿਲਚਸਪੀ ਨਾ ਹੁੰਦਿਆਂ ਵੀ ਨਜ਼ਰ ਲਾਂਭੇ ਕਰਦਿਆਂ ਕਰਦਿਆਂ ਉਹਦੀ ਨਿਗਾਹ ਹੇਠਾਂ ਪਈ ਗੱਤੇ ਦੀ ਜਿਲਦ ਵਾਲੀ ਇਕ ਛੋਟੀ ਜਿਹੀ ਕਿਤਾਬ ਉਤੇ ਪੈ ਗਈ : 'ਕਾਰੋਬਾਰੀ ਚਿਠੀ-ਪੱਤਰ ਲਿਖਣ ਦੇ ਢੰਗ' । ਉਹਦੀਆਂ ਅੱਖਾਂ ਇੰਜ ਚਮਕ ਪਈਆਂ ਜਿਵੇਂ ਕੋਈ ਖ਼ਜ਼ਾਨਾ ਲੱਭ ਪਿਆ ਹੋਵੇ । ਕਿਤਾਬ ਉਹਨੇ ਮੰਗ ਕੇ ਚੁਕ ਲਈ । ਜਦੋਂ ਬਨੂੰ ਨੇ ਕਿਤਾਬ ਵਲ ਤਕਿਆ ਤਾਂ ਅਚਾਨਕ ਜਿਵੇਂ ਉਹਨੂੰ ਯਾਦ ਆ ਗਿਆ ਹੋਵੇ—

ਚਿਹਰੇ ਦੇ ਹਾਵ-ਭਾਵ ਹੀ ਬਦਲ ਗਏ। ਅੱਧ-ਸੜੀ ਬੀੜੀ ਉਹਨੇ ਜ਼ੋਰ ਨਾਲ ਵਗਾਹ ਕੇ ਸੁਟਦਿਆਂ ਕਿਹਾ—

"ਪਤਾ ਏ ਸੰਟੂ ਦਾ ਅੱਜ ਕੀ ਗੱਲ ਹੋਈ ? ਕੰਮ ਮੁਕਾ ਕੇ ਮੈਂ ਇਕ ਕਿਤਾਬ ਪੜ੍ਹਣ ਬੈਠ ਗਿਆ। ਉਸ ਵੇਲੇ ਮਰਦੂਦ ਹਨੂੰ ਆ ਕੇ ਕਹਿਣ ਲੱਗਾ, ਇਕ ਹੋਰ ਜ਼ਰੂਰੀ ਕੰਮ ਆ ਪਿਆ ਏ ਉਹ ਕਰਨਾ ਹੀ ਪੈਣਾ ਏਂ। ਕੰਮ ਸੀ ਗੱਡੇ ਦਾ ਲਦਾਣ। ਸਾਰੀ ਰਾਤ ਉਥੇ ਹੀ ਬੀਤ ਜਾਣੀ ਸੀ। ਮੈਂ ਕਿਹਾ ਹਜ਼ੂਰ ਇਹ ਕੰਮ ਮੈਂ ਕਿਉਂ ਕਰਾਂ ? ਇਹ ਤਾਂ ਤੁਹਾਡੇ ਨਵੇਂ ਜਵਾਈ ਦਾ ਕੰਮ ਏ, ਮੈਂ ਤਾਂ ਆਪਣਾ ਕੰਮ ਨਬੇੜ ਬੈਠਾ ਹਾਂ। ਜਾਓ ਉਸ ਕੋਲ ਲੈ ਜਾਓ। ਜੇ ਉਹ ਆਪਣਾ ਕੰਮ ਨਾ ਕਰ ਸਕੇ ਤਾਂ ਉਹ ਸਾਰਾ ਮੇਰੇ ਸਿਰ ਮੜ੍ਹ ਦਿਉਗੇ ? ਉਹ ਕਹਿਣ ਲੱਗਾ—ਸਾਹਬ ਨੇ ਤਾਕੀਦ ਕੀਤੀ ਏ ਕਿ ਇਹ ਕਰਨਾ ਹੀ ਪਏਗਾ।

"ਪਤਾ ਏ ਮੈਂ ਕੀ ਕਿਹਾ ?—ਹਜ਼ੂਰ ਆਪਣੇ ਨਵੇਂ ਜਵਾਈ ਦਾ ਏਨਾ ਕੰਮ ਹੀ ਮੇਰੇ 'ਤੇ ਲਦੋਗੇ ਕਿ ਹੋਰ ਕੋਈ ਜ਼ਿੰਮੇਵਾਰੀ ਸੌਂਪੋਗੇ ? ਤੇ ਜੇ ਅਜਿਹੀ ਗੱਲ ਏ ਤਾਂ ਈ "ਸੱਚੀ-ਮੁੱਚੀ ਜਵਾਈ ਬਣਾ ਲਓ; ਕੀ ਖ਼ਿਆਲ ਏ ? ਹਾ...ਹਾ...ਹਾ.. ਹਾ।"

ਇਕ ਜਣੇ ਨੇ ਜੁਆਬ ਦਿਤਾ, "ਜੋ ਕੁਝ ਸਾਰੇ ਸੋਚਦੇ ਹਨ ਉਹ ਇਕ ਜਣਾ ਕਹਿ ਦਿੰਦਾ ਹੈ...ਜਾਨਵਰਾਂ ਵਾਂਗ ਪੈਂਦੇ ਚੀਕ-ਚਿਹਾੜੇ ਤੋਂ ਡੱਕ ਡੱਕ ਰੱਖੀ ਹਿੰਸਕ ਸੋਚ ਫੁੱਟ ਪਈ ਲਗਦੀ ਹੈ—ਹੋ-ਹੋ-ਹੋ—ਹੋ ਦਾ ਰੌਲਾ ਪਿਆ ਹੋਇਆ ਹੈ।

ਏਥੇ ਅਚਾਨਕ ਹੀ ਬਲੀਦੱਤ ਦੀਆਂ ਅੱਖਾਂ ਚਮਕ ਉਠਦੀਆਂ ਹਨ। ਉਸ ਹਾਸੇ ਵਿਚ ਉਹ ਵੀ ਬਹਿਕ ਉਠਦਾ ਹੈ। ਪਲ ਦੇ ਪਲ ਲਈ ਇਹ ਗੱਲ ਭੁੱਲ ਜਾਂਦਾ ਹੈ ਕਿ ਉਹ ਤਰੱਕੀ ਦਾ ਉਪਾਸ਼ਕ ਹੈ। ਬਨੂੰ ਦੇ ਮੂੰਹੋਂ ਗੱਲ ਖੋਹ ਕੇ ਸਾਰੇ ਚੀਕ ਪੈਂਦੇ ਹਨ—"ਫੇਰ ? ਫੇਰ ਬਲੀਦੱਤ।" ਜੱਗੂ ਟਾਈਪ ਪਕੜਾਉਂਦਾ ਹੈ। ਰਾਧੂ ਦਿਨ ਰਾਤ ਹਿਸਾਬ ਕਿਤਾਬ ਕਰਦਾ ਰਹਿੰਦਾ ਹੈ।

"ਇਸ ਤੋਂ ਪਿਛੋਂ ?"

"ਇਸ ਪਿਛੋਂ ? ਫੇਰ ਲੰਕਾ ਸਾੜਨ ਵਾਲਾ ਇਕ ਦਮ ਮਿਰਚ ਵਾਂਗ ਲਾਲ ਹੋ ਗਿਆ। ਕਹਿਣ ਲੱਗਿਆ, ਕੰਮ ਵੇਲੇ ਕਿਤਾਬਾਂ ਪੜ੍ਹਦਾ ਏਂ। ਕੰਮ ਕਰਨ ਵੇਲੇ ਜੁਆਬ ਦਾ ਮਤਲਬ ? ਕੰਪਨੀ ਮੁਫ਼ਤ ਦੀ ਤਨਖ਼ਾਹ ਦਿੰਦੀ ਏ, ਹੈਂ ?"

"ਦੇਖ ਭਰਾ, ਮੇਰਾ ਹੱਥ ਦੁਖਣ ਲੱਗ ਪਿਆ ਏ...ਮੇਰਾ ਸਬਰ ਮੁਕ ਗਿਆ ਏ।... ਉਸ ਪਿਛੋਂ ਕਹਿਣ ਲੱਗਾ—'ਗੇਟ ਆਊਟ'...।"

ਗੇਟ ਆਊਟ ਕਹਿ ਕੇ ਬਨੂੰ ਨੇ ਇਕ ਛਾਲ ਮਾਰੀ ਤਾਂ ਨਿੱਕਾ ਮੇਜ਼ ਹਿਲ ਗਿਆ। ਖ਼ਾਲੀ ਕਪ-ਪਲੇਟਾਂ ਖੜਕਦੀਆਂ ਹੇਠ ਆ ਡਿਗੀਆਂ। ਹੌਲੀ ਦੇਣੇ ਉਹਨੂੰ ਚੁਕਦਿਆਂ ਮਨ ਵਿਚ ਸੋਚਣ ਲੱਗ ਪਿਆ ਕਿ ਹਰ ਵੇਲੇ ਚਬਰ-ਚਬਰ, ਕਿਚਰ-ਮਿਚਰ ਕੀ ਹੋਈ ? ਏਡਾ ਸਾਨ੍ਹ ਕਿਧਰੋਂ ਆ ਗਿਆ ਉਹ ? ਉਹਨੂੰ ਕੀ ਲੋੜ ਪਈ ਸੀ ਅਜਿਹਾ ਕਰਨ ਦੀ ?

ਸੰਟੂ ਦਾ ਗੰਭੀਰ ਹਨ। ਕੋਈ ਕਹਿਣ ਵਾਲੀ ਗੱਲ ਹੁੰਦੀ ਤਾਂ ਉਹ ਜ਼ਰੂਰ ਕਹਿ ਦਿੰਦੇ—"ਉਤੇਜਨਾ ਆਦਮੀ ਲਈ ਹਾਨੀਕਾਰਕ ਹੈ। ਸ਼ਾਸ਼ਤਰ ਵਿਚ ਲਿਖਿਆ ਹੈ ਕਿ ਉਮਰ ਨੂੰ ਨਸ਼ਟ ਕਰਦੀ ਏ।" ਪਰ ਹੋਰ ਬੰਦੇ ਫੇਰ ਵੀ ਅਜਿਹੀਆਂ ਗੱਲਾਂ ਸੁਣਨ ਲਈ ਉਤਸੁਕ ਹਨ। ਇਸ ਰੌਲੇ-ਰੱਪੇ ਵਿਚ ਬਲੀਦੱਤ ਆਪਣੇ ਖੋਲ੍ਹ ਵਿਚ ਜਾ ਵੜਿਆ ਹੈ। ਪਰ ਉਹਦੀ ਉਤਸੁਕਤਾ ਖ਼ਤਮ ਨਹੀਂ ਹੋਈ। ਨੰਦ ਛਾਤੀ ਫੁਲਾ ਕੇ, ਸਿੱਧਾ ਹੋ ਕੇ ਬੈਠ ਗਿਆ ਹੈ। ਲਟਾਂ ਮੱਥੇ ਉਤੇ ਲਹਿਰਾ ਰਹੀਆਂ ਹਨ। ਚਿਹਰਾ ਵੀ ਭਿਆਨਕ ਦਿਸ ਰਿਹਾ ਹੈ। ਆਪਣਾ ਕੋਈ ਅਨੁਭਵ ਯਾਦ ਆ ਗਿਆ ਹੈ। ਨੰਦ ਕਹਿਣ ਲੱਗਿਆ, "ਇਸ ਤੋਂ ਪਿਛੋਂ ਕੀ ਹੋਇਆ ਬਨੂੰ ?"

"ਹੂੰ! ਸੁਣੋ ਦੱਸਦਾਂ। ਕੁੰਜ ਅਰਦਲੀ ਆ ਕੇ ਕਹਿਣ ਲੱਗਾ, "ਛੋਟੇ ਸਾਹਬ ਨੇ ਕਿਹਾ ਏ ਕਿ ਇਸ ਘਰ ਵਿਚ ਕੀ ਹੋ ਰਿਹਾ ਏ, ਇਹ ਕੀ ਗੋਲਮਾਲ ਏ ? ਮੈਂ ਕਿਹਾ—ਉਹਨਾਂ ਨੂੰ ਜਾ ਕੇ ਕਹਿ ਦੇ ਇਸ ਘਰ ਵਿਚ ਹੋਮ ਹੋ ਰਿਹਾ ਏ। ਛੋਟੇ ਸਾਹਬ ਦੇ ਪਿਤਾ ਜਜਮਾਨੀ ਪ੍ਰੋਹਤ ਹਨ ਨਾ..."

ਚਾਰੇ ਪਾਸਿਓਂ ਵਾਹ-ਵਾਹ ਹੋਣ ਲੱਗ ਪਈ ਹੈ।

"ਹੁਣ ਤੁਸੀਂ ਵਾਹ ਵਾਹ ਕਿਉਂ ਨਹੀਂ ਕਰੋਗੇ ?" ਸੰਟੂ ਦਾ ਨੇ ਕਿਹਾ, "ਤੁਹਾਡਾ ਤਾਂ ਕੁਝ ਜਾਂਦਾ ਨਹੀਂ। ਪਰ ਇਹ ਪਾਗਲ ਏਨੀ ਕੁ ਵਾਹ ਵਾਹ ਸੁਣਨ ਲਈ ਆਪਣਾ ਘਰ-ਫੂਕ ਤਮਾਸ਼ਾ ਵੇਖਦਾ ਏ। ਇਹਨੂੰ ਲਭਣਾ ਕੀ ਏ ਸੁਆਹ ? ਸਾਰੇ ਵਾਹ ਵਾਹ ਕਰਕੇ ਸਿਰਫ਼ ਖ਼ੁਸ਼ਾਮਦ ਕਰਦੇ ਨੇ। ਨਹੀਂ ਕਰਨੀ ਤਾਂ ਛੱਡ ਪਰ੍ਹੇ। ਜੇ ਕਰਨੀ ਏ ਤਾਂ ਸਿਧਾ ਹੋ ਕੇ ਕਰ..."

"ਇਹ ਗੱਲ ਤੁਸੀਂ ਨਹੀਂ ਕਹਿ ਰਹੇ ਸੰਟੂ ਦਾ ਇਹ ਤਾਂ ਤੁਹਾਡੀ ਪਰੰਪਰਾ ਬੋਲ ਰਹੀ ਏ।" ਰੁੱਖੇ ਲਹਿਜੇ ਵਿਚ ਮੂੰਹ ਵਿੰਗਾ ਜਿਹਾ ਕਰਦਿਆਂ ਨੰਦ ਨੇ ਕਿਹਾ, "ਸਾਰੇ ਜਾਣਦੇ ਹਨ ਬੰਗਾਲੀਆਂ ਨੂੰ ਨੌਕਰੀ ਚੰਗੀ ਕਰਨੀ ਆਉਂਦੀ ਏ। ਅੰਗਰੇਜ਼ ਪਹਿਲਾਂ ਉਥੇ ਪਹੁੰਚੇ ਸੀ, ਇਸ ਲਈ ਉਹਨਾਂ ਨੇ ਪਹਿਲਾਂ ਅੰਗਰੇਜ਼ੀ ਪੜ੍ਹ ਲਈ। ਇਸ ਲਈ ਸਾਨੂੰ ਨਾ ਇਹ ਸਭ ਕੁਝ ਕਰਨਾ ਆਉਂਦਾ ਏ ਨਾ ਅਸੀਂ ਅਜਿਹਾ ਕਰ ਈ ਸਕਣਾ ਏਂ..."

"ਨਹੀਂ ਕਰ ਸਕਣਾ ਤਾਂ ਮਰ ਕੁੱਤੇ ਦੀ ਮੌਤ। ਏਨੀ ਬਕਵਾਸ ਕਿਉਂ ਕਰਦਾ ਏਂ ?"

"ਇੰਜ—ਇੰਜ ਮਾਰ ਦਿਉਗੇ ?"

"ਸੁਣ ਨੰਦ।" ਸੰਟੂ ਦਾ ਦੀ ਆਵਾਜ਼ ਗੰਭੀਰ ਹੋ ਗਈ। ਉਹਨਾਂ ਨੇ ਹੋਰ ਕੁਝ ਨਹੀਂ ਕੀਤਾ, ਸਿਰਫ਼ ਕੋਟ ਦੇ ਹੇਠ ਦੋ ਵਾਰੀ ਹੱਥ ਪਾਇਆ ਹੈ। ਏਨੇ ਨਾਲ ਹੀ ਉਹਨਾਂ ਦੀ ਨਜ਼ਰ ਜਾਦੂਗਰ ਵਰਗੀ ਹੋ ਗਈ ਤੇ ਜਾਪਿਆ ਜਿਵੇਂ ਰਤਾ ਡਰਾਉਣੇ ਨਾਟਕ ਵਿਚ ਉਹ ਵਿਨਾਸ਼ਮਈ ਮੁਦਰਾ ਨਿਭਾ ਰਹੇ ਹੋਣ। ਉਹਨਾਂ ਨੇ ਬਗਲ ਵਿਚ ਜਿਵੇਂ ਕੋਈ ਬੰਬ ਲੁਕਾਇਆ ਹੋਇਆ ਹੋਵੇ। ਸਾਰੇ ਚੁੱਪ ਹੋ ਗਏ।

"ਸੁਣ ਨੰਦ ! ਸਿਰਫ਼ ਗੱਲਾਂ ਨਾਲ ਬਹਾਦਰ ਨਹੀਂ ਬਣਿਆ ਜਾਂਦਾ, ਨਾ, ਬੁਝਲੇ ?...ਉਇ ਸਾਰਿਆਂ ਨੂੰ ਹੀ ਸੱਪ ਸੁੰਘ ਗਿਆ ?" ਉਸ ਪਿਛੋਂ ਉਹਨਾਂ ਦੀ ਅੱਧ ਖਿੜੀ ਹਾਸੀ ਯਾਦ ਕਰਦਿਆਂ ਬਨੂੰ ਕਹਿੰਦਾ ਹੈ, "ਇਹ ਤਾਂਤ੍ਰਿਕ ਹਨ ।" ਫੇਰ ਵਾਤਾਵਰਣ ਨੂੰ ਸੁਖਾਲਾ ਕਰਦਿਆਂ ਉਹ ਆਪਣੀ ਸਾਧਾਰਨ ਆਵਾਜ਼ ਵਿਚ ਕਹਿਣ ਲੱਗੇ, "ਸਮਝਿਆ ਨੰਦ । ਮਾੜੀ ਗੱਲ ਕਹਿਣਾ ਕੋਈ ਬਹੁਤਾ ਮੁਸ਼ਕਲ ਨਹੀਂ ਹੁੰਦਾ । ਅਪਮਾਨ ਕਰਨਾ ਹੋਰ ਵੀ ਸੌਖਾ ਹੈ । ਤੂੰ ਜਿਵੇਂ ਉੜੀਆ ਅਖਵਾ ਕੇ ਮਾਣ ਮਹਿਸੂਸ ਕਰਦਾ ਏਂ, ਮੈਂ ਵੀ ਬੰਗਾਲੀ ਹੋਣ ਤੇ ਮਾਣ ਕਰ ਸਕਦਾ ਹਾਂ । ਅਸਲ ਵਿਚ ਤਾਂ ਅਸੀਂ ਇਕੋ ਮਿੱਟੀ ਇਕ ਰਾਖ਼ ਦੇ ਬਣੇ ਹਾਂ । ਮਾਣ ਕਰਨ ਲਈ ਕੋਈ ਗੁਣ ਮਨ ਵਿਚ ਰਖ ਲੈਣਾ ਹੀ ਬਹੁਤ ਹੁੰਦਾ ਹੈ । ਤੂੰ ਮਾਣ ਕਰ ਸਕਦਾ ਏਂ ਕਿ ਅੱਖਾਂ ਹੁੰਦਿਆਂ ਵੀ ਤੂੰ ਅੰਨ੍ਹਾ ਹੈਂ । ਮੈਂ ਮਾਣ ਕਰ ਸਕਦਾ ਹਾਂ ਕਿ ਮੇਰੀਆਂ ਅੱਖਾਂ ਹਨ । ਪਰ ਸਾਡੇ ਮਾਣ ਨਾਲ ਧਰਤੀ ਨਹੀਂ ਪੁਟੀ ਜਾਂਦੀ । ਬੰਗਾਲੀਆਂ ਨੇ ਠੀਕ ਨੌਕਰੀ ਕਰਨੀ ਸਿਖ ਲਈ ਏ । ਤੁਸੀਂ ਵੀ ਉਸ ਹਾਲਤ ਵਿਚ ਹੁੰਦੇ ਤੇ ਉਹ ਡੇਢ ਸੌ ਸਾਲ ਦਾ ਸਟਾਰਟ ਤੁਹਾਨੂੰ ਮਿਲਦਾ ਤਾਂ ਤੁਸੀਂ ਵੀ ਚੰਗੀ ਤਰ੍ਹਾਂ ਸਿਖ ਜਾਂਦੇ । ਫੇਰ ਤੁਹਾਨੂੰ ਅੰਗੂਰ ਖੱਟੇ ਕਹਿਣ ਦੀ ਲੋੜ ਨਹੀਂ ਸੀ ਪੈਣੀ । ਇਹ ਤਾਂ ਆਰਥਕ ਸਮੱਸਿਆ ਹੈ । ਇਸ ਵਿਸ਼ੇ ਵਿਚ ਸੌੜੀ ਸੋਚ ਪੈਦਾ ਕਰਕੇ ਪ੍ਰਾਂਤਾਈ ਝਗੜਾ ਖੜਾ ਕਰਕੇ ਨਾ ਤਾਂ ਤੂੰ ਹੀ ਗੋਪਬੰਧੂ ਦਾਸ ਬਣ ਜਾਣੈ ਤੇ ਨਾ ਹੀ ਚਿਤਰੰਜਨ ਦਾਸ । ਫੇਰ ਇਹ ਕੀ ਗੱਲ ਹੋਈ ? ਸਾਡੀ ਜਿਹੜੀ ਗੱਲ ਚਲ ਰਹੀ ਸੀ, ਸਮਝੇ ਬਨੂੰ—ਤੂੰ ਕੁਝ ਨਹੀਂ ਕਰ ਸਕੇਂਗਾ । ਗੁੱਡ ਨਾਈਟ ।"

"ਨੀਟ", ਬਨੂੰ ਨੇ ਕਿਹਾ, ਉਹ ਜਸੂਸੀ ਨਾਵਲ ਪੜ੍ਹਦਾ । ਹੱਸਦਿਆਂ ਹੱਸਦਿਆਂ ਮੱਥੇ ਤੇ ਤਿੰਨ ਉਂਗਲਾਂ ਰਖ ਕੇ ਕਿਹਾ, "ਨੀਟ !" ਚੇਤੇ ਵਿਚ ਜ਼ਰੂਰ ਲੰਦਨ ਦੀ ਇਕ ਟੇਢੀ-ਵਿੰਗੀ ਗਲੀ ਕਕਨੀ ਡਰਾਈਵਰ, ਸੇਕਸਟਨ ਬਲੇਕ ਡਿਟੇਕਟਿਵ ਤੋਂ ਟੈਕਸੀ ਦਾ ਕਿਰਾਇਆ ਲੈ ਕੇ ਜਾ ਰਿਹਾ ਹੈ ।

ਬਲੀਦੱਤ ਚੁੱਪਚਾਪ ਬੈਠਾ ਹੈ । ਫ਼ਜ਼ੂਲ ਬਹਿਸ ਤੋਂ ਉਹ ਕਤਰਾਂਦਾ ਹੈ । ਉਹਦਾ ਚਿਹਰਾ ਪੀਲਾ ਪੈ ਗਿਆ ਹੈ ।

"ਸੰਟੂ ਦਾ ਨੂੰ ਇੰਜ ਉਤੇਜਿਤ ਹੁੰਦਿਆਂ ਮੈਂ ਕਦੇ ਨਹੀਂ ਵੇਖਿਆ", ਰਾਧੂ ਨੇ ਕਿਹਾ ।

"ਨੰਦ ਬਹੁਤ ਬੁਰੀ ਗੱਲ ਏ । ਤੂੰ ਜੋ ਮੂੰਹ ਆਇਆ ਕਹਿ ਦਿਤਾ", ਬਨੂੰ ਨੇ ਕਿਹਾ ।

"ਉਹ ! ਮੈਂ ਜੋ ਕਿਹਾ ਏ ਠੀਕ ਕਿਹਾ ਹੈ । ਸੰਟੂ ਨਾਲ ਮੇਰੀ ਕੋਈ ਲੜਾਈ ਤਾਂ ਨਹੀਂ । ਉਹਨਾਂ ਦੀ ਗੱਲ ਦਾ ਕਿਸ ਨੂੰ ਪਤਾ ਨਹੀਂ ਏ । ਸਾਡਾ ਮਖ਼ੌਲ ਉਡਾਉਂਦੇ ਨੇ, ਸਭ ਨੂੰ ਮਜ਼ਾਕ ਕਰਦੇ ਨੇ । ਅੰਗਰੇਜ਼ਾਂ ਦੇ ਨਾਲ ਸਾਡੇ ਦੇਸ਼ ਨੂੰ ਤਲ ਭੁੰਨ ਕੇ ਖਾ ਗਏ । ਸਾਰੀ ਜ਼ਿਮੀਂਦਾਰੀ, ਸਾਰੀ ਨੌਕਰੀ ਸਮੇਟ ਗਏ । ਹੁਣ ਫੇਰ ਸਾਡੇ

ਦਫ਼ਤਰ ਵਿਚ ਜਿਹੜਾ ਮਝਲਾ ਸਾਹਿਬ ਆਇਆ ਏ, ਪਤਾ ਏ ਉਹਦੀਆਂ ਗੱਲਾਂ...''

''ਆਹਾ, ਸਿਰਫ਼ ਦਾਣਾਪਾਣੀ ਦੇ ਕਲੇਸ਼ ਵਿਚ, ਸਿਰਫ਼ ਦਾਣੇ ਪਾਣੀ ਦਾ ਕਲੇਸ਼—ਸਿਰਫ਼ ਪਤੀਲੀ ਵਿਚਲੇ ਮੁੱਠੀ ਭਰ ਭਾਤ ਦੇ ਸਾਰੇ ਸਿਆਪੇ ਲਈ...'' ਬਨੂੰ ਨੇ ਅਸੁਭਾਵਿਕ ਉਦਾਸ ਆਵਾਜ਼ ਵਿਚ ਕਿਹਾ ਜਿਵੇਂ ਉਹ ਧਾਕੜ ਬਨੂੰ ਨਹੀਂ ਜਿਸਨੇ ਪਲ ਭਰ ਪਹਿਲਾਂ ਛਾਲ ਮਾਰ ਕੇ ਕਿਹਾ ਸੀ ''ਗੇਟ ਆਊਟ ! ਉਸਦੇ ਅੰਦਰ ਬੋਲ ਰਿਹਾ ਹੈ ਜਗਨ ਨਾਥ—ਦੇਸ ਦਾ ਸਰਬ-ਤਿਆਗੀ, ਉਦਾਰ ਕੋਈ ਗੁਆਚਦਾ ਹੋਇਆ ਪਿਤਰ-ਪੁਰਸ਼, ਨਵੀਨ ਸਦਾਨੰਦ—ਦੂਰ ਦ੍ਰਿਸ਼ਟੀ ਫੈਲਾ ਕੇ ਡੂੰਘਾ ਸਾਹ ਖਿਚ ਕੇ ਮਨ ਅੰਦਰ ਹੀ ਕਹਿਣ ਲੱਗਿਆ—ਕਿੰਨਾ ਸੁਹਣਾ ਦੇਸ਼ ਖ਼ਾਕ ਵਿਚ ਮਿਲ ਗਿਆ ਹੈ—ਆਹ—''

ਅਚਾਨਕ ਉਹਦੀ ਸੁਭਾਵਕ ਆਵਾਜ਼ ਪਰਤ ਆਈ ਹੈ। ਕਹਿੰਦਾ ਹੈ—''ਲੈ ਬੀੜੀ ਪੀ। ਦਿਮਾਗ਼ ਠੰਡਾ ਕਰ। ਅੱਜ ਦਾ ਅਖ਼ਬਾਰ ਪੜ੍ਹਿਆ ਹੈ ਦੇਖ ਲੈ, ਉਸ ਮੰਜੇ ਤੇ ਪਿਆ ਏ।''

''ਤੁਸੀਂ ਸਾਲਿਓ ਆਪੋ-ਆਪਣਾ ਗੋਹੇ ਦਾ ਢੇਰ ਬੁੱਕਲ 'ਚ ਲੈ ਕੇ ਸਾਡਾ ਸੂਬਾ ਕਹਿ ਕੇ ਚੀਕਦੇ ਫਿਰਦੇ ਓ, ਦੱਸ ਤਾਂ ਸਹੀ ਫੇਰ ਭਾਰਤ ਕਿਸ ਦਾ ਹੈ ? ਜਵਾਬ ਦਿਓ—ਭਾਰਤ ਕਿਸ ਦਾ ਹੈ ?''

ਸਭਾ ਖ਼ਤਮ ਹੋ ਗਈ। ਸਾਰਿਆਂ ਨੂੰ ਅਚਾਨਕ ਵਕਤ ਦਾ ਅਹਿਸਾਸ ਹੋਇਆ। ਦੇਸ਼ ਦੀ ਚਿੰਤਾ ਤੇ ਰਾਜਨੀਤੀ ਦਾ ਪਰਛਾਵਾਂ, ਇਸ ਸਮਾਜ ਦੇ ਚੇਤਨਾ-ਗਿਆਨ ਵਿਚ ਸ਼ੱਕ ਦਾ ਇਕ ਰੂਪ ਹਨ। ਖੁਲ੍ਹੀਆਂ ਗੱਲਾਂ ਸੁਣਨ ਨਾਲ ਮਨ ਤੇ ਸਿੱਧਾ ਅਸਰ ਹੁੰਦਾ ਹੈ। ਦਫ਼ਤਰ ਦੀ ਘੜੀ ਦਿਸਦੀ ਹੈ; ਘੜੀ ਦੀਆਂ ਸੂਈਆਂ ਸਾਢੇ ਦਸ ਵੱਜਣ ਦਾ ਸੰਕੇਤ ਦੇ ਰਹੀਆਂ ਹਨ। ਇਹ ਉਸੇ ਮੂਲ ਦਾਣਾਪਾਣੀ ਤੇ ਕੀਤੇ ਹਮਲੇ ਦੇ ਅਦਿੱਖ ਹੱਥ ਹਨ। ਅਖ਼ੀਰ ਉਹ ਉਸੇ ਦਫ਼ਤਰ ਦੀ ਕੋਠੜੀ ਵਿਚ ਪਨਾਹ ਲੈਂਦਾ ਹੈ। ਮਨ ਦੀ ਡੂੰਘਾਈ ਵਿਚ ਉਹੀ ਦਿਲਾਸੇ ਦੇਣ ਵਾਲਾ ਭਾਵਕ ਸੰਗੀਤ ਹੈ।

ਬੰਦ ਮੰਦਰ ਦੇ ਸਾਹਮਣੇ ਕਈ ਹਰੀਜਨ ਹਨ।

ਭੱਜੇ ਜਾ ਰਹੇ ਹਨ।

ਦਿਨ ਚੜ੍ਹਦਿਆਂ ਹੀ ਸਾਰੇ ਆਪਣੇ ਆਪਣੇ ਕੰਮਾਂ ਵੱਲ ਭੱਜ ਪੈਂਦੇ ਹਨ। ਫੇਰ ਵੀ ਹਨੇਰੇ ਦੀ ਉਹ ਗੁਣਗੁਣਾਹਟ ਬਾਜ਼ਾਰ ਦਾ ਸ਼ੋਰ ਬਣ ਜਾਂਦੀ ਹੈ। ਜਾਗਦੇ ਹੋਏ ਪਹਿਰੇਦਾਰ ਦਾ ਸ਼ੋਰ ਬਣ ਜਾਂਦੀ ਹੈ। ਭਾਵ ਜਾਗਦੇ ਹੋਏ ਚੌਕੀਦਾਰ।

ਬੰਨੂ ਨੇ ਦਰਵਾਜ਼ਾ ਬੰਦ ਕਰ ਲਿਆ। ਇਕ ਚੇਤਨ ਦਿਨ ਖ਼ਤਮ ਹੋ ਗਿਆ। ਅੰਦਰ ਵੇਖਿਆ, ਕੁਰਸੀਆਂ ਏਧਰ-ਓਧਰ ਖਿੰਡੀਆਂ ਹੋਈਆਂ ਹਨ। ਮੰਜੇ ਤੇ ਚਾਹ ਦੇ ਜੂਠੇ ਭਾਂਡੇ ਤੇ ਮਰੋੜਿਆ ਹੋਇਆ ਅਖ਼ਬਾਰ ਪਿਆ ਹੈ। ਮੇਜ਼ ਤੇ ਕਿਤਾਬਾਂ ਖਿਲਰੀਆਂ ਪਈਆਂ ਹਨ। ਫ਼ਰਸ਼ ਤੇ ਬੀੜੀ ਦੇ ਟੁੱਕੜਿਆਂ ਦਾ ਢੇਰ ਤੇ ਬੀੜੀ ਦੀ

ਸੁਆਹ ਖਿਲਰੀ ਪਈ ਹੈ। ਇਹ ਸਾਰਾ ਗੰਦ ਹੁਣ ਸਾਫ਼ ਕਰਨਾ ਪਏਗਾ।

ਉਹ ਸੁਭਾਵਕ ਹੀ ਦਰਾਜ ਕੋਲ ਵਾਲ ਵਾਹੁਣ ਚਲਾ ਗਿਆ। ਇਕੱਲ ਵਿਚ ਉਹ ਆਪਣਾ ਚਿਹਰਾ ਵੇਖਦਾ ਹੈ, ਸਿਰ ਤੇ ਕੰਘੀ ਕਰਦਾ ਹੈ। ਦਰਾਜ਼ਾਂ ਵਾਲੀ ਆਦਮਕੱਦ ਅਲਮਾਰੀ ਬਹੁਤ ਪੁਰਾਣੀ ਹੈ। ਉਸ ਉੱਤੇ ਪਤਲੀ ਸਾਗਵਾਨ ਦੀ ਲੱਕੜ ਦੀ ਸ਼ੈਲਫ਼ ਹੈ ਤੇ ਹੇਠ-ਉੱਤੇ ਦੋ ਰਖਣੇ ਹਨ। ਉੱਤੇ ਕਿੰਨੇ ਸਾਰੇ ਇਨਸਾਈਕਲੋਪੀਡੀਆ ਪਏ ਹਨ ਤੇ ਹੇਠਾਂ ਢੇਰ ਸਾਰੀਆਂ ਗਿਆਨ-ਪੁਸਤਕਾਂ।

ਸ਼ੀਸ਼ੇ ਕੋਲ ਇਕ ਫ਼ੋਟੋ ਹੈ—ਉਹ ਤੇ ਉਸਦੀ ਐਨੀ ਦੀ। ਉਸਦੀ ਤੀਵੀਂ ਪਰੀ ਵਰਗੀ ਹੈ। ਨਾਂ ਸ਼ੈਫਾਲੀ ਹੈ। ਬੰਨੂ ਉਹਨੂੰ ਮਜ਼ਾਕ ਨਾਲ 'ਤੋਰੀ ਦਾ ਫੁੱਲ' ਕਹਿੰਦਾ ਹੈ।

ਬੰਨੂ ਨੇ ਡੂੰਘਾ ਸਾਹ ਲਿਆ। ਵਾਲ ਵਾਹੁੰਦਿਆਂ ਸਭ ਗੱਲਾਂ ਯਾਦ ਆ ਗਈਆਂ। ਅਖ਼ਬਾਰ ਦਾ ਚਾਰ ਮਹੀਨੇ ਦਾ ਬਿਲ ਬਾਕੀ ਹੈ। ਦੁਕਾਨ ਤੋਂ ਚਾਹ ਉਧਾਰ ਆਉਂਦੀ ਹੈ। ਉਧਾਰ ਤੇ ਉਧਾਰ ਚੜ੍ਹੀ ਜਾਂਦਾ ਹੈ, ਉਹਦਾ ਵਾਲ ਵਾਲ ਕਰਜ਼ਾਈ ਹੋ ਗਿਐ। ਸ਼ੈਫਾਲੀ ਗਰਭਵਤੀ ਹੋ ਕੇ ਵੀ ਰੋਟੀ-ਟੁਕ ਦਾ ਕੰਮ ਆਪ ਕਰਦੀ ਹੈ, ਵਿਹੜੇ ਵਿਚ ਬਹੁਕਰ ਦਿੰਦੀ ਹੈ, ਭਾਂਡੇ ਮਾਂਜਦੀ ਹੈ, ਬੱਚਿਆਂ ਨੂੰ ਵੀ ਸਾਂਭਦੀ ਹੈ। ਦਸ ਸਾਲ ਹੋ ਗਏ ਉਹਨੇ ਸ਼ੈਫਾਲੀ ਨੂੰ ਕੀ ਸੁੱਖ ਦਿਤਾ ਹੈ? ਕਦੇ ਕੋਈ ਗਹਿਣਾ, ਕੋਈ ਕੀਮਤੀ ਸਾੜ੍ਹੀ ਬਣਵਾ ਕੇ ਦਿਤੀ ਹੈ? ਮੇਕ-ਅਪ ਨਾਲ ਹੀ ਝੂਠੀ ਉਰਵਸ਼ੀ ਬਣ ਕੇ ਡੰਗ ਸਾਰ ਲੈਂਦੀ ਹੈ, ਮੇਕ-ਅਪ ਦੇ ਸਿਰ ਤੇ ਮੇਨਕਾ ਵਰਗੀ ਉਹ ਦਾਸੀ ਬਣ ਕੇ ਸੌ ਥਾਵਾਂ ਤੋਂ ਸੀਤੀ ਹੋਈ ਸਾੜ੍ਹੀ ਪਾ ਕੇ ਸਾਰੇ ਘਰ ਵਿਚ ਬਹੁਕਰ ਦੇਂਦੀ ਹੈ। ਉਂਗਲਾਂ ਦੇ ਪੋਟੇ ਘਸਾ ਘਸਾ ਕੇ ਜੂਠੇ ਭਾਂਡਿਆਂ ਤੋਂ ਥਿੰਦਾ ਲਾਹੁੰਦੀ ਹੈ। ਉਹ ਹੌਕਾ ਭਰ ਕੇ ਸੋਚਦਾ ਹੈ—ਉਹਦੀ ਸਭ ਤੋਂ ਪਿਆਰੀ ਸ਼ੈ— 'ਤੋਰੀ ਦਾ ਫੁੱਲ' ਮੁਰਝਾਉਂਦਾ ਜਾਂਦਾ ਹੈ।

ਬੰਨੂ ਦੋਹਾਂ ਅੱਖਾਂ ਵਿਚ ਚੁੱਭਦੀ ਤਪਸ਼ ਸਾਹਮਣੇ ਵੇਖਦਾ ਹੈ। ਚੌੜੇ ਮੱਥੇ ਦੇ ਭਰਵੱਟਿਆਂ ਉੱਤੇ ਥਾਂ ਥਾਂ ਕਾਲੇ ਬੱਦਲਾਂ ਦਾ ਪਰਛਾਵਾਂ ਹੈ। ਨਿੱਕੀਆਂ-ਨਿੱਕੀਆਂ ਸਮਾਨਅੰਤਰ ਰੇਖਾਵਾਂ। ਉਪਰ ਵੱਲ ਵੇਖਦਾ ਹੈ। ਸੁਨਹਿਰੀ ਅੱਖਰਾਂ ਵਿਚ 'ਗਿਆਨ-ਪੁਸਤਕ', 'ਗਿਆਨ-ਪੁਸਤਕ' ਲਿਖਿਆ ਵੇਖਦਾ ਹੈ। ਗੋਲੀ ਮਾਰੋ ਇਹਨਾਂ ਨੂੰ! ਬੰਨੂ ਨੇ ਕਿਹਾ। ਉੱਚੀ ਕੂਕਦਾ ਵਿਹੜੇ ਵੱਲ ਭੱਜਿਆ—"ਰੋਟੀ ਪਾਓ।"

ਹਨੇਰੇ ਵਿਚ ਬਲੀਦੱਤ ਇਕੱਲਾ ਤੁਰਿਆ ਜਾਂਦਾ ਹੈ। ਆਪਣੇ ਆਪ ਤੇ ਗੁੱਸਾ ਆ ਰਿਹਾ ਹੈ—ਕਿਉਂ ਉਹਨੇ ਏਨਾ ਸਮਾਂ ਬਰਬਾਦ ਕੀਤਾ। ਬੰਨੂ ਤੇ ਵੀ ਥੋੜਾ ਥੋੜਾ ਗੁੱਸਾ ਆਉਂਦਾ ਹੈ। ਜਿਵੇਂ ਜਿਵੇਂ ਉਸ ਬਾਰੇ ਸੋਚਦਾ ਹੈ ਉੱਨਾ ਹੀ ਕ੍ਰੋਧ ਵਧਦਾ ਜਾਂਦਾ ਹੈ। ਆਪਣੀਆਂ ਸਮੱਸਿਆਵਾਂ ਤੇ ਆਪਣੇ ਆਦਰਸ਼ ਯਾਦ ਆਉਂਦੇ ਹਨ। ਏਂਕਟ ਰਾਓ ਤੇ ਬੰਨੂ ਵੀ ਯਾਦ ਆਉਂਦੇ ਹਨ। ਭਵਿੱਖ ਵਿਚ ਭਲੇ ਬੁਰੇ ਦੀ

ਤੁਲਨਾ ਅੱਖਾਂ ਅਗੇ ਆ ਜਾਂਦੀ ਹੈ। ਜਿਹੋ ਜਿਹਾ ਕੋਈ ਕਰੇਗਾ ਓਹੋ ਜਿਹਾ ਹੀ ਫਲ ਉਹਨੂੰ ਮਿਲੇਗਾ। ਉਲਟੀਆਂ ਸਿੱਧੀਆਂ ਸੋਚਾਂ ਹਿਸਾਬ ਕਿਤਾਬ ਨੂੰ ਵੀ ਉਲਟਾ ਪੁਲਟਾ ਦਿੰਦੀਆਂ ਹਨ। ਕਦੇ ਕਦੇ ਰੱਬ ਦੀ ਕਿਰਪਾ ਪਰ ਕਿੰਨੇ ਕੁ ਵਾਰੀ ਹੁੰਦੀ ਹੈ? ਅਗਾਂਹ-ਵਧੂ ਮਨੁੱਖ ਕਿਸਮਤ ਦੇ ਕੰਮਾਂ ਨੂੰ ਤੁੱਛ ਮੰਨਦਾ ਹੈ। ਕੰਮ ਦਾ ਹਿਸਾਬ ਲਾ ਕੇ ਤੇ ਉਸ ਵਿਚ ਮੂਲ-ਵਿਆਜ ਜੋੜ ਕੇ ਸਭ ਕਾਸੇ ਨੂੰ ਆਪਣੀ ਮਿਹਨਤ ਦਾ ਮੁੱਲ ਗਿਣ ਲੈਂਦਾ ਹੈ। ਬੰਨੂ ਤਾਂ ਆਪ ਆਪਣੇ ਪੈਰਾਂ 'ਤੇ ਕੁਹਾੜਾ ਮਾਰ ਰਿਹਾ ਹੈ, ਏਥੇ ਕਿਸਮਤ ਕੀ ਕਰੇਗੀ?

ਛੋਟੇ ਛੋਟੇ ਕਦਮ ਪੁਟਦਿਆਂ, ਕਾਹਲੀ ਕਾਹਲੀ ਉਹ ਜਿਵੇਂ ਆਪਣੇ ਭਵਿੱਖ ਅੰਦਰ ਹੀ ਤੁਰਨ ਲੱਗ ਪੈਂਦਾ ਹੈ। ਅਚਾਨਕ ਉਹਨੂੰ ਲਗਦਾ ਹੈ ਜਿਵੇਂ ਉਹ ਬਹੁਤ ਉੱਚਾ ਹੋ ਗਿਆ ਹੈ। ਉਹਦਾ ਸਿਰ ਆਕਾਸ਼ ਤਕ ਭਾਵੇਂ ਨਹੀਂ ਪਹੁੰਚ ਸਕਿਆ, ਪਰ ਉਹਨੂੰ ਜਾਪਦਾ ਹੈ ਜਿਵੇਂ ਅਸਮਾਨ ਉਹਦੇ ਸਿਰ ਤਕ ਨਿਉਂ ਗਿਆ ਹੈ। ਚਾਰੇ ਪਾਸੇ ਤਾਰੇ ਫੁੱਲਾਂ ਵਾਂਗ ਖਿੜੇ ਹੋਏ ਨੇ। ਹੇਠਾਂ, ਉਹਦੇ ਪੈਰਾਂ ਵਿਚ ਧਰਤੀ ਵਿਛੀ ਪਈ ਹੈ। ਇਸੇ ਤਰ੍ਹਾਂ ਉਹ ਪੈਰ ਪਟਕਾਂਦਾ, ਸੰਸਾਰ ਨੂੰ ਜਿੱਤਦਾ, ਦਰੜਦਾ ਹੋਇਆ, ਆਪਣੀ ਮੰਜ਼ਲ ਵੱਲ ਤੁਰਿਆ ਜਾਏਗਾ। ਇਸ ਖੁੱਡ ਜਿਹੀ ਵਿਚ, ਇਕ ਝਾੜ ਹੇਠਾਂ ਕੱਠਾ ਜਿਹਾ ਹੋਇਆ, ਦੰਦ ਕੱਢ ਕੱਢ ਉਤਾਂਹ ਵੱਲ ਕੌਣ ਵੇਖੀ ਜਾ ਰਿਹਾ ਏ? ਉਹ! ਇਹ ਤਾਂ ਬੰਨੂ ਹੈ। ਮੈਂ ਉਹਦੇ ਉਤਲੇ ਅਫ਼ਸਰ ਦਾ ਵੀ ਅਫ਼ਸਰ ਹਾਂ। ਉੱਚਾ ਅਫ਼ਸਰ। ਨਹੀਂ, ਕੰਮ ਦੇ ਮਾਮਲੇ ਵਿਚ ਕੋਈ ਰਿਆਇਤ ਨਹੀਂ ਮਿਲ ਸਕਦੀ। ਆਪਣੀ ਡਿਊਟੀ ਪੂਰੀ ਕਰੋ। ਕੋਈ ਰਹਿਮ ਨਹੀਂ। ਅੰਦਰੋਂ ਹੁਕਮਾਨਾ ਆਵਾਜ਼ ਗੂੰਜਦੀ ਹੈ—ਕੰਮ ਵਿਚ ਪੂਰੀ ਯੋਗਤਾ ਚਾਹੀਦੀ ਹੈ।

ਹਾ ਹਾ ਹਾ ਹਾ—ਬਲੀਦੱਤ ਠਹਾਕੇ ਮਾਰਨ ਲੱਗ ਪਿਆ।

ਮਨ ਦੇ ਖ਼ਿਆਲੀ-ਪਲਾਅ ਦਾ ਸਦਕਾ ਉਹ ਪਲ ਦੀ ਪਲ ਸਿਕੰਦਰ, ਨੈਪੋਲੀਅਨ ਤੇ ਹਿਟਲਰ ਬਣ ਬੈਠਾ ਹੈ। ਜਾਂ ਫੇਰ ਅਮਰੀਕਾ ਦਾ ਪ੍ਰਧਾਨ—ਝੁੱਗੀ 'ਚੋਂ ਨਿਕਲ ਕੇ ਵਾਈਟ ਹਾਊਸ ਆ ਵੜਿਆ ਹੈ। ਚੰਗੇ ਚਾਲਚਲਣ ਲਈ ਉਸਨੂੰ ਇਕ ਮੋਟੀ ਕਿਤਾਬ ਇਨਾਮ ਵਿਚ ਮਿਲੀ ਸੀ। ਠੀਕ ਓਹੀ ਕਿਤਾਬ—'ਝੁੱਗੀ ਤੋਂ ਵਾਈਟ ਹਾਊਸ' ਤਕ।

ਪਰ ਉਹਦਾ ਵਾਈਟ ਹਾਊਸ ਉਸ ਨਾਲੋਂ ਵੱਖਰਾ ਹੈ।

ਉਹ ਇਕ ਵੱਡੇ ਦਫ਼ਤਰ ਦੀ ਕੋਠੀ ਹੈ, ਉਸ ਦਾ ਮਾਲਕ ਉਹ ਆਪ ਹੈ। ਇਕ ਪਾਸੇ ਟਾਈਪ-ਰਾਈਟਰਾਂ ਦੀ ਠਕ-ਠਕ ਕੰਨਾਂ ਵਿਚ ਸੁਣ ਰਹੀ ਹੈ। ਇਹ ਜਿਵੇਂ ਮਾਲਕਪਣੇ ਦੇ ਐਲਾਨ ਦਾ ਮਸ਼ੀਨੀ-ਸੰਗੀਤ ਹੈ। ਕੰਮਾਂ ਵਿਚ ਰੁੱਝੇ ਹੋਏ ਏਨੇ ਸਾਰੇ ਮੂੰਹਾਂ ਦੀ ਗੁਣਗੁਣਾਹਟ ਇਸ ਸੰਗੀਤ ਦਾ ਅਲਾਪ ਹੈ। ਅਖ਼ੀਰਲੇ ਸਿਰੇ ਤਕ ਸਾਰੇ ਉਸਨੂੰ ਵੇਖ ਕੇ, ਝੋਨੇ ਦੀਆਂ ਬੱਲੀਆਂ ਨਾਲ ਲੱਦੇ ਪੌਦਿਆਂ ਵਾਂਗ ਝੁਕ ਜਾਂਦੇ ਹਨ। ਉਹ ਉਹਨਾਂ ਦੀ ਫ਼ਸਲ ਉਗਾ ਕੇ ਕਰਮ-ਬੋਧ ਦੀ ਅਬੋਧ ਤ੍ਰਿਪਤੀ

ਤੇ ਸਦੀਵੀ ਜਸ ਖੱਟੇਗਾ । ਇਸ ਪਿਛੋਂ ਉਹਨੂੰ ਜਾਪਿਆ ਜਿਵੇਂ ਉਹ ਉਡਦਾ ਜਾ ਰਿਹਾ ਹੈ, ਉਹਦੀ ਪਦਵੀ ਵਧਦੀ ਜਾ ਰਹੀ ਹੈ । ਜਿੰਨੀ ਦੂਰ ਤਕ ਉਹਦੀ ਨਜ਼ਰ ਜਾਂਦੀ ਹੈ ਉਹਨੂੰ ਕੋਠੀਆਂ ਤੇ ਜ਼ਮੀਨ ਨਜ਼ਰ ਆਉਂਦੀ ਹੈ। ਉਸ ਕੋਲ ਜਿਵੇਂ ਆਪਣੀ ਖੇਤੀ ਲਈ ਤੇ ਭਾੜਾ ਢੋਣ ਲਈ ਦਸ-ਵੀਹ ਬਲਦ-ਗੱਡੀਆਂ ਹਨ । ਸ਼ਹਿਰ ਵਿਚ ਉਹਦੇ ਚਾਰ-ਪੰਜ ਰਿਕਸ਼ੇ ਵੀ ਕਿਰਾਏ ਉਤੇ ਚਲਦੇ ਹਨ...

ਅਤੇ ਆਪਣੇ ਲਈ ਇਕ ਕਾਰ । ਹਾਂ, ਕਾਰ ਤਾਂ ਜ਼ਰੂਰ ਹੋਣੀ ਚਾਹੀਦੀ ਹੈ । ਇਕ ਜੀਪ ਵੀ, ਜਿਹੜੀ ਤੀਰ ਵਾਂਗ ਦੌੜਦੀ ਜਾਏ ।

ਫੇਰ ਵੀ ਸਥਿਰ ਕਲਪਨਾ ਦਾ ਚਿਤਰ ਲੜੀਵਾਰ ਜਾਂ ਇਕਸਾਰ ਨਹੀਂ ਬਣ ਰਿਹਾ । ਆਦਤ ਜੁ ਨਹੀਂ । ਪੈ ਜਾਏਗੀ ਹੌਲੀ ਹੌਲੀ ।

ਜਦੋਂ ਬਾਂਸ ਵਧੇਗਾ ਤਾਂ ਉਹਦੀ ਬੋਧ ਵੀ ਵਧਦੀ ਜਾਏਗੀ ।

ਅਚਾਨਕ ਸਾਹਮਣੇ ਪੁਲਿਸ ਦਿੱਸੀ । ਕੋਈ ਸਿਪਾਹੀ ਸੀ । ਪੰਜ ਹੱਥ ਲੰਮਾ ਜੁਆਨ, ਹਨੇਰੇ ਵਿਚ ਜਿਵੇਂ ਉੱਤੇ ਚੜ੍ਹਦਾ ਆ ਰਿਹਾ ਹੈ । ਉਹ ! ਕਿਉਂ ? ਹੇ ਭਗਵਾਨ ! ਕਿਉਂ ?—ਵਿਚਾਰਾ ਬਲੀਦੱਤ, ਇਕ ਕੰਪਨੀ ਦਾ ਨੌਕਰ, ਰਾਜਨੀਤੀ ਤੋਂ ਬਹੁਤ ਦੂਰ, ਚੋਰੀ ਚਕਾਰੀ ਨਾਲ ਕੋਈ ਵਾਸਤਾ ਨਹੀਂ । ਉਹਦੇ ਸਿਰ ਵੱਲ ਦੋ ਮੋਟੇ-ਮੋਟੇ ਹੱਥ ਵਧਦੇ ਆ ਰਹੇ ਨੇ । ਮਨੀਰਾਮ ਚੂਹੇ ਵਾਂਗ ਕੰਬ ਰਿਹਾ ਹੈ । ਚਿਹਰੇ ਤੇ ਮੁੜ੍ਹਕਾ ਤੇ ਵੱਡੀ ਸੰਨ੍ਹੀ ਵਾਂਗ ਦੋਵੇਂ ਹੱਥਾਂ ਨੇ ਧੌਣ ਕੋਲੋਂ ਕੱਸ ਕੇ ਆ ਫੜਿਆ ਹੈ । ਚਿਹਰੇ ਕੋਲ ਚਿਹਰਾ ਆ ਰਿਹਾ ਹੈ । ਇੰਜ ਲਗਦੈ ਜਿਵੇਂ ਖਾ ਹੀ ਜਾਏਗਾ । ਪਿੱਠ ਤੇ ਧਮ ਕਰਦਾ ਛੇ-ਸੇਰਾ ਮੁੱਕਾ ਆ ਵੱਜਿਆ ਜਿਵੇਂ ਬੰਬ ਫਟਿਆ ਹੋਵੇ ।

"ਸਾ...ਲਾ...ਇਉਂ ਕਿਉਂ ਕੰਬ ਰਿਹੈਂ ਬੱਚੂ, ਕਿਤੇ ਸੰਨ੍ਹ ਲਾ ਕੇ ਆਇਐਂ ? ਆਪਣੇ ਬਾਜ਼ਾਰ ਵਿਚ ਤੈਨੂੰ ਇਉਂ ਨਹੀਂ ਜਾਣ ਦਿੰਦਾ, ਮੇਰਾ ਇਲਾਕਾ ਏ !"

"ਕੌਣ ? ਰਾਜਾ ? ਓਹੋ, ਏਨਾ ਸ਼ੈਤਾਨ ਹੋ ਗਿਆ ਏਂ ਤੂੰ ? ਹੈਂ ?"

"ਤੇ ਮੈਂ ਭਲਾਮਾਣਸ ਕਦੋਂ ਸੀ, ਹੈਂ ਓਇ ?...ਪਰ ਤੂੰ ਕੰਬੀ ਕਿਉਂ ਜਾਨੈ ? ਡਰ ਲਗਦੈ ਤਾਂ ਨੀਵਾਂ ਹੋ ਜਾ । ਬੰਦਾ ਤਾਂ ਤੂੰ ਜਿਹੜਾ ਪਹਿਲਾਂ ਸੀ ਓਹੋ ਏਂ ਨਾ— ਐਵਰੇਡੀ ! ਤੂੰ ਤਾਂ ਸਾਲਿਆ ਜਾ ਚੜ੍ਹਿਆ ਅਸਮਾਨ ਤੇ, ਹੁਣ ਤੇਰੇ ਦਿਲ ਵਿਚ ਪਹਿਲਾਂ ਵਾਲਾ ਪਿਆਰ ਕਿੱਥੇ ? ਹੈਂ ?"

ਮਨ ਵਿਚ ਬੜੀ ਖਿੱਝ ਆ ਰਹੀ ਹੈ । ਪਰ ਮਨ ਨੂੰ ਕਾਬੂ ਰਖਣਾ ਹੀ ਪਏਗਾ ਤਾਂ ਜੋ ਕੋਈ ਭੈੜੀ ਗੱਲ ਮੂੰਹੋਂ ਨਾ ਨਿਕਲ ਜਾਏ । ਇਹ ਰਾਜ ਬਚਪਨ ਦਾ ਸਾਥੀ, ਬਚਪਨ ਦੀ ਯਾਦ ਵੱਡੇ ਹੋ ਕੇ ਕੰਡਿਆਲੀਆਂ ਗਲ੍ਹਾਂ ਤੇ ਸਿਰਫ਼ ਸੰਗ ਲਿਪਦੀ ਜਾਪਦੀ ਹੈ । ਰਾਜ ਦੇ ਸਾਹਮਣੇ ਕੁਝ ਕਹਿਣ ਦਾ ਹੀਆ ਨਹੀਂ ਪੈਂਦਾ, ਉਹਦੀ ਬੇਲਗਾਮ ਜ਼ਬਾਨ ਤੋਂ ਡਰ ਲਗਦਾ ਹੈ, ਸ਼ੈਤਾਨ ਜੁ ਹੋਇਆ । ਜੋ ਮਨ 'ਚ ਆਵੇ ਬੱਕ ਦਿੰਦਾ ਹੈ ।

ਰਾਜ ਇਕ ਵੱਡੇ ਜ਼ਿਮੀਂਦਾਰ ਦਾ ਲੜਕਾ ਹੈ। ਹੁਣੇ ਪੁਲਿਸ ਕਾਂਸਟੇਬਲ ਬਣਿਐ। ਔਖਾ ਸੌਖਾ ਹੋ ਕੇ ਬਲੀਦੱਤ ਨੇ ਕਿਹਾ—ਜ਼ਿਮੀਂਦਾਰ ਦਾ ਪੁੱਤਰ ਹੋ ਕੇ ਤੈਨੂੰ ਕਾਂਸਟੇਬਲ ਦੀ ਨੌਕਰੀ ਕਿਹੋ ਜਿਹੀ ਲਗਦੀ ਏ ਰਾਜ ? ਹੋਰ ਤਾਂ ਸਭ ਰਾਜ਼ੀ-ਖ਼ੁਸ਼ੀ ਏ ?

"ਓਏ ਓਸ ਜ਼ਿਮੀਂਦਾਰ ਦੇ ਘਰਾਣੇ ਨੂੰ ਮਾਰ ਗੋਲੀ। ਨੌਕਰੀ 'ਚ ਆਪਾਂ ਸਾਰੇ ਜ਼ਿਮੀਂਦਾਰ ਆਂ।"

"ਜਮਾਂਦਾਰ ਬਣ ਗਿਐਂ ? ਤੂੰ ਤਾਂ ਪਿੰਡ ਲੱਗਿਆ ਹੋਇਆ ਸੀ ? ਬਦਲੀ ਹੋ ਗਈ ?"

"ਹਾਂ, ਬਦਲੀ ਹੋ ਗਈ। ਜਮਾਂਦਾਰ ਹੋਏ ਤਾਂ ਕੀ, ਨਾ ਹੋਏ ਤਾਂ ਕੀ, ਕਿਵੇਂ ਨਾ ਕਿਵੇਂ ਰੋਟੀ ਮਿਲੀ ਜਾਂਦੀ ਏ ! ਹੈ ਕਿ ਨਹੀਂ ? ਜ਼ਿਮੀਂਦਾਰੀ ਤਾਂ ਗਈ ਪਿਉ-ਦਾਦੇ ਨਾਲ। ਐਵੇਂ ਆਪਣੀਆਂ ਚੁਸਤੀਆਂ ਵਿਚ ਪੜ੍ਹਾਈ ਦਾ ਵੇਲਾ ਵੀ ਖੁੰਝਾ ਲਿਆ। ਪਰ ਪੁਰਖਿਆਂ ਨੇ ਇਕ ਚੀਜ਼ ਦਿਤੀ ਏ—ਅਹਿ ਚਿਹਰਾ। ਵੇਖ ਕੇ ਸਾਹਬ ਵੀ ਕਹਿੰਦੇ—ਬਈ, ਤੂੰ ਬਹੁਤ ਸੋਹਣਾ ਗਭਰੂ ਏਂ। ਬਸ ਏਸੇ ਨੂੰ ਵੇਚ-ਵੱਟ ਕੇ ਡੰਗ-ਟਪਾਈ ਕਰਦੇ ਆਂ।

ਚੰਗਾ, ਤੂੰ ਦੱਸ ਕਿਥੇ ਪਹੁੰਚ ਗਿਆ ਏਂ ? ਵਾਹਵਾ ਗੋਲ ਮਟੋਲ ਦਿਸਦੈਂ ਹੁਣ ਤਾਂ। ਓਏ ਠਹਿਰ ਜਾਂਦਾ ਕਿਧਰ ਏਂ ? ਹੋਰ ਕੁਝ ਦਿਨਾਂ ਤਾਈਂ ਤਾਂ ਫੁਟਬਾਲ ਬਣ ਜਾਏਂਗਾ। ਕਿਧਰੇ ਕਾਲੇ ਬਾਜ਼ਾਰ ਦਾ ਗਾਰਾ ਤਾਂ ਨਹੀਂ ਲਿੱਪਣ ਲੱਗ ਪਿਆ ? ਹੋਰ ਕੈਸੀ ਗੱਡੀ ਰਿੜ੍ਹਦੀ ਐ ?"

"ਜਾ ਯਾਰ ! ਤੇਰੀਆਂ ਇਹ ਪੁੱਠੀਆਂ ਗੱਲਾਂ ਨਾ ਗਈਆਂ !"

"ਤੇ ਜਾਣ ਨਾਲ ਕੀ ਫ਼ਰਕ ਪੈ ਜਾਏਗਾ ? ਤੂੰ ਤਾਂ ਸਾਲਿਆ ਵੱਡਾ ਬੰਦਾ ਬਣ ਗਿਐਂ। ਸਾਡੇ ਤਾਂ ਯਾਰ ਹੀ ਚੋਰ-ਜੁਆਰੀਏ ਤੇ ਬਦਮਾਸ਼ ਨੇ। ਸਾਡਾ ਤੇਰਾ ਕੀ ਮੁਕਾਬਲਾ। ਚਲ ਛੱਡ ਇਹਨਾਂ ਗੱਲਾਂ ਨੂੰ, ਤੂੰ ਹੋਰ ਸੁਣਾ ਕੀ ਹਾਲ ਐ ? ਬੜੇ ਦਿਨਾਂ ਪਿਛੋਂ ਮਿਲੇ ਆਂ, ਤੂੰ ਜਿਵੇਂ ਹਨੇਰੇ 'ਚ ਭੱਜ ਰਿਹਾ ਸੀ, ਮੈਂ ਸੋਚਿਆ—ਕਿਧਰੇ ਕੋਈ ਵਾਰਦਾਤ ਕਰਕੇ ਆਇਐਂ, ਨਿਗਾਹ ਜੁ ਸ਼ੱਕੀ ਹੋਈ। ਹੋਰ ਭਰਾਵਾ, ਦੁਨੀਆਂ ਕਿੰਨੀ ਬਦਲ ਰਹੀ ਏ। ਚਲ ਛੱਡ ਪਰ੍ਹੇ।"

"ਜਾਪਦੈ ਤੂੰ ਬੜਾ ਖ਼ੁਸ਼ ਏਂ, ਨਹੀਂ ਤਾਂ ਸਾਰਿਆਂ ਦਾ ਇਕੋ ਈ ਰੋਣਾ ਹੁੰਦੈ—ਨੌਕਰੀ ਨਾਲ ਪੂਰੀ ਨਹੀਂ ਪੈਂਦੀ। ਤੇ ਮਾਮੂਲੀ ਕਾਂਸਟੇਬਲ ਦੀ ਨੌਕਰੀ..."

"ਓਏ, ਕਾਂਸਟੇਬਲ ਦਾ ਕੰਮ ਮਾਮੂਲੀ ਨਹੀਂ। ਐਵੇਂ ਨਾ ਸਮਝੀਂ ਮਾਮੂਲੀ ਨਹੀਂ ਇਹ ! ਹੋਰ ਕੰਮਾਂ ਵਾਂਗ ਇਹ ਵੀ ਇਕ ਕੰਮ ਏਂ। ਤੂੰ ਕਿਸੇ ਦੀਆਂ ਜੁੱਤੀਆਂ ਸਾਫ਼ ਕਰਦਾ ਹੋਏਂਗਾ, ਮੈਂ ਕਿਸੇ ਨੂੰ ਸਲੂਟ ਮਾਰਦਾ ਹੋਊਂ। ਕੰਮ ਤਾਂ ਕੰਮ ਈ ਏ, ਸਾਰੇ ਇਕੋ ਜਿਹੇ ਨੇ।"

"ਅਸਲ ਵਿਚ ਰਾਜ ਤੇਰੀ ਸਪਿਰਿਟ ਨੂੰ ਮੰਨ ਗਏ। ਏਨੀ ਵੱਡੀ ਮੁਸੀਬਤ ਆਈ

ਤੇ ਗਈ, ਤੂੰ ਓਹੋ ਜਿਹਾ ਈ ਰਿਹਾ। ਤੇਰੇ ਲਈ ਭਰਾਵਾ ਮੇਰੇ ਦਿਲ 'ਚ ਬੜੀ ਸ਼ਰਧਾ ਏ।"

"ਭਗਤੀ ਵੀ ਹੋਏਗੀ। ਓਏ ਮੱਥਾ ਟੇਕ, ਮੱਥਾ! ਪਿੰਡ ਤੁਹਾਡੀਆਂ ਚੌਦਾਂ ਪੀੜ੍ਹੀਆਂ, ਸਾਡੀਆਂ ਪੀੜ੍ਹੀਆਂ ਅੱਗੇ ਗੋਡੇ ਰਗੜਦੀਆਂ ਰਹੀਆਂ, ਤੂੰ ਅੱਜ ਮੱਥਾ ਟੇਕ ਦੇਵੇਂਗਾ ਤਾਂ ਕੋਈ ਨਵੀਂ ਗੱਲ ਤਾਂ ਨਹੀਂ? ਚੱਲ ਰਹਿਣ ਦੇ। ਤੂੰ ਮੇਰੇ ਲਈ ਏਨਾ ਦੁੱਖ ਨਾ ਸਹਿ, ਤੂੰ ਤਾਂ ਆਪਣੇ ਈ ਬਥੇਰੇ ਦੁੱਖ ਚੁੱਕੀ ਫਿਰਦਾ ਹੋਏਂਗਾ।"

"ਮੇਰੇ ਆਪਣੇ ਦੁੱਖ।"

"ਓਏ, ਕੋਈ ਕਿੰਨਾ ਵੀ ਵੱਡਾ ਹੋਵੇ, ਦੁੱਖ ਨੇ ਕਿੱਧਰ ਜਾਣੈ? ਦੁੱਖ ਨੇ ਤਾਂ ਆਉਣਾ ਹੀ ਆਉਣਾ ਏ। ਏਧਰੋਂ ਆ ਕੇ ਓਧਰ ਚਲਾ ਜਾਏਗਾ। ਤਨਖ਼ਾਹ ਵਧੇਗੀ—ਮਹਿੰਗਾਈ ਭੱਤਾ ਘਟੇਗਾ। ਏਧਰੋਂ ਉਠੇਂਗਾ ਓਧਰ ਡਿੱਗ ਪਏਂਗਾ। ਦੁੱਖ ਆਏਗਾ-ਜਾਏਗਾ; ਜਾਏਗਾ-ਆਏਗਾ; ਆਏਗਾ-ਜਾਏਗਾ।"

"ਤੂੰ ਮੇਰੇ ਹੱਥ ਇੰਜ ਨਾ ਹਿਲਾ ਭਰਾਵਾ, ਕੋਈ ਵੇਖ ਕੇ ਸਮਝੇਗਾ, ਮੈਨੂੰ ਕੁਝ ਹੋ ਗਿਐ ਤੇ ਤੂੰ ਮੇਰਾ ਰੁਕਦਾ ਸਾਹ ਚਾਲੂ ਕਰਨ ਦਾ ਯਤਨ ਕਰ ਰਹਿਐਂ। ਨਾਲੇ ਯਾਰ ਪੀੜ ਹੁੰਦੀ ਏ..."

"ਰਾਈਟ—ਬਣਾਉਟੀ ਸਾਹ ਦੀ ਤੈਨੂੰ ਲੋੜ ਐ। ਇਹ ਸਾਰੀ ਦੁਨੀਆਂ ਹੀ ਸਾਹੋ-ਸਾਹ ਹੋਈ ਫਿਰਦੀ ਏ। ਤੁਸਾਂ ਬਾਬੂਆਂ ਵਿਚ ਤਾਂ ਸਾਹ-ਸਤ ਹੈ ਹੀ ਨਹੀਂ। ਆਨੰਦ ਦਾ ਤਾਂ ਉਂਜ ਹੀ ਬੀਜ ਨਾਸ ਹੋ ਗਿਐ। ਦੁੱਖਾਂ ਨਾਲ ਸਾਹ ਨਹੀਂ ਆਉਂਦਾ। ਹੱਥ-ਪੈਰ ਮਾਰਦੇ, ਤੜਫਦੇ ਬਿਜ਼ਨਸ-ਬਿਜ਼ਨਸ ਕੂਕੀ ਜਾਂਦੇ ਓ..."

"ਭਾਵੁਕ ਕਾਂਸਟੇਬਲ, ਕਵੀ ਕਾਂਸਟੇਬਲ..."

"ਹਾਂ, ਭਾਵੁਕ ਹਾਂ। ਨਹੀਂ ਤਾਂ ਕਵਿਤਾ ਫੁਟੇਗੀ ਕਿਥੋਂ? ਤੂੰ ਤਾਂ ਕੋਲ ਹੈਂ ਨਹੀਂ..."

"ਓਏ ਤੇਰੀਆਂ ਗੱਲਾਂ ਤਾਂ ਕਵਿਤਾ ਵਾਂਗ ਲਗਦੀਆਂ ਨੇ..."

"ਪਤਾ ਨਹੀਂ, ਸਾਡਾ ਦਾਦਾ ਭਾਰਤ ਲੀਲਾ ਦੇ ਸ਼ਲੋਕ ਗਾਉਂਦਾ ਹੁੰਦਾ ਸੀ— ਛੱਡ ਯਾਰ, ਸੁਖੀ ਰਹਿ, ਜਦੋਂ ਮੇਲ ਹੋਵੇ ਬੁਲ੍ਹਾਂ ਤੇ ਇਹੋ ਪਿਆਰ-ਅੰਮ੍ਰਿਤ ਰਹੇ। ਚੰਗਾ ਜਾਨੈ—ਡਿਊਟੀ ਏ।...ਨਮਸਕਾਰ।"

"ਓ ਤੇਰੇ ਦੀ..." ਵੇਖ ਜਾਂਦਾ ਕਿਵੇਂ ਏ—ਲੈਫਟ ਰਾਈਟ ਲੈਫਟ ਰਾਈਟ ਕਰਦਾ। ਬੜਾ ਨਰੋਆ ਬੰਦੈ।

ਪੁਰਾਣੇ ਜ਼ਿਮੀਂਦਾਰ ਦਾ ਪੁੱਤਰ ਏ। ਅਜਿਹੇ ਖ਼ਾਨਦਾਨੀ ਘਰਾਣਿਆਂ ਦੇ ਮੁੰਡੇ ਵੀ ਕਾਂਸਟੇਬਲੀ ਕਰਦੇ ਫਿਰਦੇ ਨੇ। ਬਚਪਨ ਹਾਸੇ-ਠੱਠੇ ਵਿਚ ਬੀਤ ਜਾਂਦਾ ਹੈ ਤੇ ਕਮਾਈ ਸਾਰੀ ਨਸ਼ਿਆਂ 'ਚ ਰੋੜ੍ਹ ਬੈਠਦੇ ਨੇ। ਬਸ ਮਗਰ ਰਹਿ ਜਾਂਦੀ ਹੈ ਵੱਡਿਆਂ ਦੀ ਦਿੱਤੀ ਸੋਹਣੀ ਦਿਹ ਤੇ ਚਿਹਰਾ ਮੋਹਰਾ। ਤੇ ਮਾਰ-ਕੁਟਾਈ ਤਾਂ ਇਹਨਾਂ ਦੀ ਸ਼ਖ਼ਸੀਅਤ ਦੀ ਬੁਨਿਆਦ ਹੈ। ਪਰੰਪਰਾ ਤੋਂ ਮਿਲੀ ਰਾਜਕੀ ਪ੍ਰਵਿਰਤੀ ਕਾਰਨ

ਰਾਜ ਕਰਨ ਦੀ ਇੱਛਾ ਫੇਰ ਹੁੰਦੀ ਹੈ । ਕੰਮ ਬਣ ਜਾਂਦਾ ਹੈ ।

ਰਾਜ ਦੀ ਗੱਲ ਯਾਦ ਆ ਜਾਂਦੀ ਹੈ । ਦੋ ਦੋ ਨੌਕਰ ਸੇਵਾ ਕਰਦੇ ਹੁੰਦੇ ਸਨ । ਯਾਦ ਆਉਂਦਾ ਏ ਬਗਲਾ ਭਗਤ ਬਣ ਕੇ ਵੀ ਉਹ ਪਾਠਸ਼ਾਲਾ ਵਿਚ ਸਭ ਤੋਂ ਵੱਡਾ ਚੇਲਾ ਸੀ, ਤੇ ਉਸ ਪਿਛੋਂ ?

ਨਹੀਂ, ਖੂਹ 'ਚ ਪਵੇ ਉਹ...ਖੂਹ 'ਚ ਪਵੇ । ਬਲੀਦੱਤ ਕਾਹਲ ਨਾਲ ਘਰ ਵੱਲ ਤੁਰ ਪੈਂਦਾ ਹੈ । ਪਰ ਉਹ ਫ਼ਿਕਰਮੰਦ ਹੈ, ਦੁੱਖੀ ਹੈ ।

ਯਾਦ ਆ ਰਿਹਾ ਏ—ਰਾਜ ਦੇ ਚਿਹਰੇ ਦੀ ਹਾਸੀ ਅਜੇ ਬੁੱਝੀ ਨਹੀਂ । ਫੇਰ ਵੀ ਉਹ ਕਿਧਰੇ ਪੁਰਾਣੇ ਅਨੁਪਾਤ ਨੂੰ ਕਾਇਮ ਰੱਖ ਰਿਹਾ ਹੈ, ਫੇਰ ਵੀ ਕਿਸ ਤਰ੍ਹਾਂ ਉਸਦਾ ਪਲੜਾ ਭਾਰੀ ਹੈ ।

ਅਚਾਨਕ ਜਿਵੇਂ ਏਂਕਟ ਰਾਓ ਦੀ ਗਿਣਤੀ ਤੇ ਬਲੀਦੱਤ ਦੀ ਕਿਸਮਤ ਸਮਾਨਾਂਤਰ ਅਵਸਥਾ ਤੋਂ ਇਕ ਦੂਜੇ ਵੱਲ ਖਿਸਕਦਿਆਂ ਇਕ ਥਾਂ ਮਿਲ ਜਾਣਾ ਚਾਹੁੰਦੀਆਂ ਹਨ । ਸਵੇਰ ਦੀ ਗੱਲ ਹੈ—ਏਂਕਟ ਰਾਓ ਨੇ ਕਿਹਾ—"ਦਾਸ, ਐਤਕੀਂ ਮਠਿਆਈ ਤਿਆਰ ਰੱਖੀਂ ।" ਸਾਰੇ ਜਾਣਦੇ ਹਨ ਕਿ ਇਕ ਉੱਚੀ ਥਾਂ ਖ਼ਾਲੀ ਹੈ ਤੇ ਸਾਰਿਆਂ ਦੀਆਂ ਨਜ਼ਰਾਂ 'ਚ ਹੈ । ਉਮੀਦਵਾਰ ਹੈ ਏਂਕਟ ਰਾਓ, ਬਲੀ ਤੇ ਹੋਰ ਵੀ ਕਿੰਨੇ ਹਨ । ਬਲੀਦੱਤ ਨੇ ਸ਼ੱਕ ਨਾਲ ਵੇਖਿਆ ਸੀ—ਕੀ ਏਂਕਟ ਰਾਓ ਠੀਕ ਕਹਿ ਰਿਹਾ ਏ ? ਇਹ ਗੱਲ ਕਹਿੰਦਿਆਂ ਏਂਕਟ ਰਾਓ ਲੈਂਜ਼ ਵਿਚ ਆਪਣੇ ਸੱਜੇ ਹੱਥ ਦੀ ਹਥੇਲੀ ਦੀਆਂ ਰੇਖਾਵਾਂ ਪੜ੍ਹ ਰਿਹਾ ਸੀ, ਅੰਗੂਠੇ ਤੋਂ ਹੇਠਾਂ ਰਗੜ ਨਾਲ ਪਿਆ ਕਾਲਾ ਦਾਗ ਸੀ । ਚਿਹਰਾ ਉਦਾਸ । ਦੋਸਤ ਦੇ ਸੁਆਲ ਤੇ ਮੂੰਹ ਉਤਾਂਹ ਕਰਕੇ ਉਹਨੇ ਹੱਸ ਕੇ ਕਿਹਾ—"ਕੀ ਆਖਿਐ ? ਠੀਕ ਐ ? ਹਾਂ ਠੀਕ, ਜ਼ਰੂਰ ਠੀਕ ਜੇ ਇਹ ਵਿਦਿਆ ਠੀਕ ਹੈ ।"

ਏਂਕਟ ਰਾਓ ਦੀ ਘੜੀ ਮਾਰਕਾ ਸਿਗਰਟ ਦੀ ਡੱਬੀ ਵਿਚੋਂ ਆਖ਼ਰੀ ਸਿਗਰਟ ਕੱਢ ਕੇ ਮੂੰਹ ਨੂੰ ਲਾ ਕੇ ਤੀਲੀ ਲਾਉਂਦਿਆਂ ਬਲੀਦੱਤ ਦਾ ਹੱਥ ਕੰਬ ਰਿਹਾ ਸੀ । ਲੱਗ ਰਿਹਾ ਸੀ—ਆਉਣ ਵਾਲੀ ਕਿਸਮਤ ਦੀ ਦੂਰ ਦੀ ਕੋਈ ਲਹਿਰ ਉਸ ਨਾਲ ਟਕਰਾ ਰਹੀ ਹੈ ।

ਉਸ ਦਿਨ ਦੁਪਹਿਰ ਵੇਲੇ ।

ਅਚਾਨਕ ਸਾਹਬ ਦਾ ਹੁਕਮ ਹੋਇਆ—ਨਾਲ ਚਲਣਾ ਪਏਗਾ । ਸਾਹਬ ਦੀ ਵੱਡੀ ਗੱਡੀ ਵਿਚ ਉਹਨਾਂ ਨਾਲ ਬਹਿ ਕੇ ਜਾਣਾ ਪਏਗਾ ਕਿਸੇ ਥਾਂ । ਬਲੀਦੱਤ ਦਾ ਦਿਮਾਗ ਚਕਰਾ ਗਿਆ ।

ਦਫ਼ਤਰ ਦੇ ਸ਼ੀਸ਼ੇ ਸਾਹਮਣੇ ਖੜ੍ਹੋ ਕੇ ਪਹਿਲਾਂ ਉਹਨੇ ਆਪਣਾ ਚਿਹਰਾ ਵੇਖਿਆ । ਪਾਨ ਦੇ ਦਾਗ ਦੰਦਾਂ ਤੇ ਨਹੀਂ ਜੀਭ ਤੇ ਹਨ । ਮੂਹਰਲੇ ਦੰਦ, ਮੱਥੇ ਦਾ ਪਸੀਨਾ, ਕੰਨ ਦੀ ਮੈਲ ਤੇ ਨੱਕ ਦੀ ਘੀਸੀ ਰਗੜ ਰਗੜ ਸਾਫ਼ ਕੀਤੇ । ਪਾਏ ਕਪੜੇ ਹੱਥ ਨਾਲ ਝਾੜੇ । ਛੇਤੀ-ਛੇਤੀ । ਸ਼ੀਸ਼ੇ ਵਿਚ ਇਕ ਵਾਰੀ ਫੇਰ ਸਾਰਾ ਸਰੀਰ ਘੋਖ ਕੇ

ਮਾਤੇਸ਼ਵਰੀ ਦਾ ਨਾਂ ਲੈ ਕੇ ਕਾਹਲੀ ਨਾਲ ਦੌੜਿਆ ।

ਸਾਹਬ ਗੱਡੀ ਵੱਲ ਤੁਰੇ ਜਾਂਦੇ ਹਨ । ਹੁਣ ਸਟੀਅਰਿੰਗ ਤੇ ਹੱਥ ਫੇਰ ਰਹੇ ਹਨ । ਪਿਛਲੀ ਸੀਟ 'ਤੇ ਸਾਹਬ ਦੇ ਮਹਾਂਬਲੀ ਅਲਸੈਸ਼ਨ, ਜੀਭ ਬਾਹਰ ਕੱਢੀ ਬੈਠੇ ਹੋਏ ਹਨ । ਬਲੀਦੱਤ ਦੀ ਹਾਲਤ ਬੜੀ ਦੁਬਧਾ ਵਾਲੀ ਹੈ । ਕਾਰ ਦੇ ਇਕ ਪਾਸਿਓਂ ਦੂਜੇ ਪਾਸੇ ਤਕ ਘੁੰਮ ਰਿਹਾ ਹੈ । ਕੀ ਕਰੇ ਕੁਝ ਸਮਝ ਨਹੀਂ ਆ ਰਿਹਾ । ਸਾਹਬ ਨੇ ਇਕ ਵਾਰੀ ਏਧਰ ਮੂੰਹ ਵੀ ਕੀਤਾ । ਉਹਨੇ ਝੁੱਕ ਕੇ ਸਲੂਟ ਵੀ ਕੀਤਾ, ਪਰ ਸਾਹਬ ਨੇ ਉਸੇ ਵੇਲੇ ਫੇਰ ਮੂੰਹ ਦੂਜੇ ਪਾਸੇ ਕਰ ਲਿਆ । ਹੁਣ ਕੀਤਾ ਵੀ ਕੀ ਜਾਏ ? ਕੀ ਕਰ ਕੇ ਉਹਨਾਂ ਦਾ ਧਿਆਨ ਏਧਰ ਖਿੱਚੇ ? ਖੰਘਣ ਨੂੰ ਜੀਅ ਕਰਦਾ ਹੈ । ਫੇਰ ਖ਼ਿਆਲ ਆਇਆ ਕਿ ਬੂਟ ਖੜਕਾਏ ਜਾ ਸਕਦੇ ਹਨ, ਤੇ ਜੇ ਉਹ ਗੁੱਸੇ ਹੋ ਗਏ ? ਇੰਜਣ ਬਿੱਲੀ ਵਾਂਗ 'ਘੁਰ-ਘੁਰ' ਕਰਨ ਲੱਗ ਪਿਆ । ਇਹ ਕਿਹੋ ਜਿਹਾ ਦੁੱਖ ਹੈ । ਸੁਰਗ ਦੇ ਬੂਹੇ ਖੋਹਲ ਕੇ ਮੁੜ ਨਰਕ ਵਿਚ ਸੁੱਟਣ ਲਈ ਕੌਣ ਧੱਕੇ ਦੇ ਰਿਹਾ ਹੈ । ਜਾਂ ਫੇਰ ਇਹ ਹਾਲਤ ਅਜਿਹੀ ਹੈ ਜਿਵੇਂ ਡਾਕ ਗੱਡੀ ਉਤੇ ਚੜ੍ਹਣ ਲਈ ਭੱਜੇ ਜਾਂਦੇ ਬੰਦੇ ਦੇ ਸਾਹਮਣੇ ਵਾਲਾ ਫਾਟਕ ਬੰਦ ਹੋ ਜਾਏ । ਗੱਡੀ ਨਿਕਲ ਰਹੀ ਹੈ, ਅੰਦਰੋਂ ਕੋਈ ਧੱਕੇ ਦੇ ਰਿਹਾ ਹੈ । ਉਹ ਦੋ ਮਿੰਟ ਉਹਦੇ ਲਈ ਇਕ ਜੁਗ ਬਣ ਗਏ ਹਨ ।

ਫੇਰ ਅਚਾਨਕ ਜਿਵੇਂ ਧੁੱਪ ਨਿਕਲੀ । ਵੱਡੇ ਬਾਬੂ ਨੇ ਦੌੜ ਕੇ ਆਉਂਦਿਆਂ ਕਾਗਜ਼ਾਂ ਦਾ ਇਕ ਪੁਲੰਦਾ ਸਾਹਬ ਵੱਲ ਵਧਾਇਆ । ਸਾਹਬ ਨੇ ਧੌਣ ਭੁਆ ਕੇ ਤੱਕਿਆ । ਬਲੀਦੱਤ ਨੇ ਕਾਹਲ ਨਾਲ ਆਸੇ ਪਾਸੇ ਵੇਖਦਿਆਂ ਫੇਰ ਝੁਕ ਕੇ ਸਲਾਮ ਕੀਤੀ । ਸਾਹਬ ਨੇ ਪਿਛਲੀ ਸੀਟ ਵੱਲ ਇਸ਼ਾਰਾ ਕਰਦਿਆਂ ਹੁਕਮ ਦਿਤਾ, "ਬੈਠੋ ।"

ਬੈਠਦਿਆਂ ਹੀ ਕਾਰ ਤੁਰ ਪਈ । ਖਿੜਕੀ ਠੀਕ ਤਰ੍ਹਾਂ ਨਾ ਖਿੱਚ ਸਕਿਆ । ਇਸ ਕਰਕੇ ਖੁੱਲ੍ਹੀ ਰਹਿ ਗਈ । ਹੁਣ ਸਾਰੇ ਜ਼ੋਰ ਨਾਲ ਖਿੱਚੀ ਬੈਠਾ ਹੈ । ਮੁੜ ਚੰਦਰੀ ਚਿੰਤਾ ਨੇ ਕਾਠੀ ਆ ਪਾਈ ਹੈ । ਮੁੜ੍ਹਕੋ-ਮੁੜ੍ਹਕੀ ਹੋ ਗਿਆ ਹੈ । ਅਚਨਚੇਤ ਸਾਹਬ ਨੇ ਰੁੱਖੀ ਜਿਹੀ ਨਿਗਾਹ ਨਾਲ ਤੱਕਿਆ । ਉਹਨਾਂ ਦਾ ਖੱਬਾ ਹੱਥ ਪਿਛਾਂਹ ਆਉਂਦਾ ਦਿੱਸਿਆ ਤੇ 'ਫੜਾਕ' ਕਰਕੇ ਤਾਕੀ ਬੰਦ ਹੋ ਗਈ ।

ਹੁਣ ਬਲੀਦੱਤ ਨੇ ਆਪਣੀ ਹਾਲਤ ਵੱਲ ਧਿਆਨ ਕੀਤਾ । ਏਡਾ ਵੱਡਾ ਕੁੱਤਾ; ਸੱਚੀਂ ਕੋਈ ਪਾਲਤੂ ਸ਼ੇਰ ਲਗਦਾ ਹੈ—ਡਰਾਉਣੀ, ਵੱਢ ਖਾਣੀ ਨਿਗਾਹ ਨਾਲ ਉਸ ਵੱਲ ਵੇਖ ਰਿਹਾ ਹੈ । ਮੂੰਹ ਖੋਲ੍ਹ ਕੇ ਜੀਭ ਦਿਖਾ ਰਿਹਾ ਹੈ । ਘੂਰੀ ਵੱਟ ਕੇ ਘੁਰਕਣਾ ਵੀ ਸ਼ੁਰੂ ਕਰ ਦਿਤਾ ਹੈ । ਬਲੀਦੱਤ ਦਾ ਤਾਂ ਲਹੂ ਸੁੱਕ ਰਿਹਾ ਹੈ । ਮੂੰਹ ਵਿਚੋਂ ਚੀਕ ਨਿਕਲਣ ਹੀ ਲੱਗੀ ਹੈ, ਜ਼ੋਰ ਨਾਲ ਕੂਕਦਾ ਹੈ—'ਯੋ, ਬਾਪ ਰੇ, ਮੋ ਦਾਊ ਲੋ, ਖਾ ਗਯਾ ਰੇ ।' ਪੁਰਾਣੇ ਸਮੇਂ ਦਾ ਬੰਦਾ ਅਜਿਹੀ ਹਾਲਤ ਵਿਚ ਆਪਣੀ ਹਿੱਕ ਤੋਂ ਬੋਝ ਲਾਹ ਕੇ ਅੱਕ ਕੇ ਭੱਜ ਜਾਂਦਾ—ਚਲਾ ਜਾਂਦਾ । ਪਰ ਬਲੀਦੱਤ ਦੇ ਮੂੰਹੋਂ ਚੀਕ ਦੀ ਥਾਂ ਨਿਕਲਦੀ ਹੈ ਇਕ ਛੋਟੀ ਜਿਹੀ ਸਿਸਕੀ; ਡਰੇ ਹੋਏ ਇਕ ਛੋਟੇ

ਜਾਨਵਰ ਦੇ ਧੁਰ ਅੰਦਰੋਂ। ਇਸ 'ਤੇ ਕੁੱਤੇ ਦਾ ਮਿਜ਼ਾਜ ਹੋਰ ਵੀ ਗਰਮ ਹੋ ਗਿਆ। ਇਸ ਵਾਰ ਉਸਦੀ ਘੁਰਕ ਅਗਲੀ ਸੀਟ ਤਕ ਪਹੁੰਚ ਗਈ ਤੇ ਸਾਹਬ ਨੇ ਜ਼ੋਰ ਨਾਲ ਆਖਿਆ—"ਸ਼ੱਟਅਪ ਡਿੱਕ"—ਡਿੱਕ ਏਨਾ ਹੀ ਹੁਕਮ ਭਾਲਦਾ ਸੀ। ਉਹਦੀ ਘੁਰਕ ਬੰਦ ਹੋ ਗਈ। ਪਰ ਹੁਣ ਉਸਨੂੰ ਦੋਸਤੀ ਚਾਹੀਦੀ ਹੈ। ਆਪਣਾ ਡਰਾਉਣਾ ਮੂੰਹ ਅਗਾਂਹ ਕਰਦਿਆਂ ਬਲੀਦੱਤ ਨੂੰ ਉਤਾਂਹ ਤੋਂ ਹੇਠਾਂ ਤਕ ਸੁੰਘਦਿਆਂ ਟੋਹਣ ਲੱਗ ਪਿਆ। ਉਸਦੀ ਪੈਂਟ ਦੀ ਮੁਹਰੀ ਨੂੰ ਪੰਜੇ ਨਾਲ ਝਰੀਟ ਕੇ ਗੰਦਾ ਕਰ ਦਿਤਾ ਅਤੇ ਉਸਦੀ ਗੋਦੀ ਵਿਚ ਆਪਣਾ ਭਾਰਾ ਪੈਰ ਰੱਖ ਕੇ ਆਰਾਮ ਨਾਲ ਸੌਂ ਗਿਆ।

ਪੈਰ ਪੈਰ ਉੱਤੇ ਸ਼ੱਕ ਹੋਣ ਦੇ ਬਾਵਜੂਦ ਇਹ ਵੀ ਇਕ ਤਰ੍ਹਾਂ ਦਾ ਸਮਝੌਤਾ ਹੈ। ਮਨ ਬਾਹਰ ਉੱਡ ਕੇ ਬੱਦਲਾਂ ਵਿਚ ਗੁਆਚ ਜਾਣਾ ਚਾਹੁੰਦਾ ਹੈ ਪਰ ਕੋਈ ਪਹਿਲਾਂ ਹੀ ਹੌਲੀ ਜਿਹੀ ਚੂੰਢੀ ਵੱਢ ਕੇ ਸਚੇਤ ਕਰ ਦਿੰਦਾ ਹੈ—ਪਤਾ ਹੈ ਤੂੰ ਕਿੱਥੇ ਬੈਠਾ ਹੈਂ ?

ਜੇ ਇਹੀ ਡਰ ਛੱਡ ਸਕਦਾ ਤਾਂ ਚੇਤਨਾ ਪਤੰਗ ਵਾਂਗ ਸੁਆਦ ਨਾਲ ਅਸਮਾਨੀ ਨਾ ਉੱਡ ਜਾਂਦੀ ? ਕਾਰ ਨੱਸੀ ਜਾ ਰਹੀ ਹੈ। ਡਰ ਕੇ ਲੋਕ ਲਾਂਭੇ ਹਟ ਜਾਂਦੇ ਹਨ। ਅਨੇਕ ਝੁਕ ਕੇ ਸਲਾਮ ਕਰਦੇ ਹਨ। ਜਿਹੜੇ ਜਾਣਦੇ ਹਨ ਉਹ ਹੈਰਾਨੀ ਨਾਲ ਬਲੀਦੱਤ ਵੱਲ ਵੇਖਦੇ ਹਨ। ਜਿਹੜੇ ਉਸਨੂੰ ਮੱਖੀ-ਮੱਛਰ ਸਮਝਦੇ ਹਨ ਉਹ ਵੀ ਮੂੰਹ ਚੁੱਕ ਕੇ ਵੇਖ ਲੈਂਦੇ ਹਨ। ਕਾਰ ਦੌੜੀ ਜਾਂਦੀ ਹੈ। ਅਸਲ ਵਿਚ ਚਲਦੀ ਕਾਰ ਵਿਚੋਂ ਧਰਤੀ ਹੋਰ ਹੀ ਤਰ੍ਹਾਂ ਦੀ ਨਜ਼ਰ ਆਉਂਦੀ ਹੈ। ਓਹੀ ਸੜਕ, ਓਹੋ ਗਲੀ ਤੇ ਦੁਕਾਨਾਂ-ਬਜ਼ਾਰ, ਪਰ ਪੈਦਲ ਤੁਰਦਿਆਂ ਉਹ ਦੱਬੇ ਹੋਏ ਲਗਦੇ ਹਨ। ਤਾਂਗਿਆਂ ਤੇਂ ਚੜ੍ਹ ਕੇ ਹੋਰ ਹੀ ਤਰ੍ਹਾਂ ਲਗਦੇ ਹਨ। ਕਾਰ ਵਿਚੋਂ ਹੋਰ ਤਰ੍ਹਾਂ, ਰੇਲ ਗੱਡੀ ਵਿਚੋਂ ਤਾਂ ਬਿਲਕੁਲ ਹੀ ਹੋਰ ਤਰ੍ਹਾਂ—ਸੱਚੀਂ ਜਿਵੇਂ ਤੁਰਦੀ ਫਿਰਦੀ ਸਰਾਂ ਹੋਵੇ।

ਸੀਟ ਦੀ ਉਚਾਈ ਤੇ ਕਾਰ ਦੀ ਰਫ਼ਤਾਰ ਵਿਚ ਵੇਖਣ ਵਾਲਿਆਂ ਦਾ ਕਿਰਦਾਰ ਵੀ ਸ਼ਾਮਲ ਹੁੰਦਾ ਹੈ। ਉਸ ਦੀਆਂ ਅੱਖਾਂ ਬਦਲਦੀਆਂ ਹਨ—ਭਾਵਨਾ ਬਦਲ ਜਾਂਦੀ ਹੈ। ਸਜਾਵਟ ਦੀ ਥੋੜ੍ਹੀ ਜਿਹੀ ਰੱਦੋਬਦਲ ਨਾਲ ਉਸਦੀ ਖਿੱਚ ਬਦਲ ਜਾਂਦੀ ਹੈ—ਮੇਜ਼ ਸਰਕ ਜਾਵੇ ਤਾਂ ਲਾਲਟੈਣ ਬੁਝ ਜਾਵੇ ਤਾਂ ਵੀ।

ਕਿੰਨੀ ਅਜੀਬ ਗੱਲ ਹੈ। ਬਲੀਦੱਤ ਸੋਚ ਰਿਹਾ ਹੈ। ਨਸ਼ਾ ਕਰਨ ਪਿਛੋਂ ਵੀ ਉਹਦਾ ਮਨ ਏਨਾਂ ਨਹੀਂ ਖਿੜਦਾ। ਪਹਿਲਾ ਅੱਧਾ ਘੰਟਾ ਉਹ ਰਾਹਾਂ ਵਿਚ ਹੁੱਬ ਕੇ ਬਾਹਰ ਵੇਖਦਾ ਰਿਹਾ। ਆਪ ਉੱਚਾ ਹੋ ਕੇ ਸਭ ਨੂੰ ਨੀਵਾਂ ਵੇਖਦਾ ਰਿਹਾ। ਦੂਜੇ ਅੱਧੇ ਘੰਟੇ ਵਿਚ ਹੋਰ ਸੋਚਾਂ, ਨਵੀਆਂ ਨਵੀਆਂ ਧਾਰਨਾਵਾਂ, ਨਵੇਂ ਅਨੁਭਵ ਦਾ ਨਵਾਂ ਸੁਆਦ, ਨਵੀਂ ਕਲਪਨਾ। ਸੱਚਮੁੱਚ ਜਿਵੇਂ ਉਹ ਆਪਣਾ ਚਾਰ ਫੁਟ ਨੌਂ ਇੰਚ ਦਾ ਖੋਲ੍ਹ ਲਾਹ ਕੇ ਕੱਦਾਵਰ ਸ਼ਾਲ ਵਾਂਗ ਵਧਦਾ ਜਾ ਰਿਹਾ ਹੈ। ਹੁਣ ਉਹ ਆਪਣਾ ਦੁੱਖ ਭੁੱਲ ਕੇ ਦੂਜਿਆਂ ਨੂੰ ਹਮਦਰਦੀ ਦੇ ਸਕਦਾ ਹੈ।

ਸਾਹਮਣੇ ਉਹੀ ਸਾਹਬ ਹੈ। ਉਹ ਵੱਡਾ ਹੈ; ਪਰ ਅਜਿਹਾ ਸੋਚਦਿਆਂ ਦੁੱਖ ਹੁੰਦਾ ਹੈ। ਕਿਉਂਕਿ ਉਹ ਸ਼ਰਾਬ, ਕੁੱਤਿਆਂ ਤੇ ਘੋੜਿਆਂ ਦਾ ਅੰਨ੍ਹਾ ਸ਼ੁਕੀਨ ਹੈ। ਸਾਹਬ ਚੁੱਪਚਾਪ ਬੈਠਾ ਕਾਰ ਚਲਾ ਰਿਹਾ ਹੈ, ਪਰ ਕਿੰਨਾ ਇਕੱਲਾ ਤੇ ਇਕਾਂਤ ਦਿਸ ਰਿਹਾ ਹੈ। ਕੰਮ ਵਿਚ ਡੁਬਦਾ ਹੈ ਤਾਂ ਮਸ਼ੀਨ ਵਾਂਗ ਚਲਦਾ ਹੈ। ਕੰਮ ਤੋਂ ਫਾਰਗ ਹੋਣ ਪਿਛੋਂ ਉਹ ਜੀਵਨ ਨੂੰ ਅੱਖਾਂ ਵਿਚ ਅੱਖਾਂ ਪਾ ਕੇ ਨਹੀਂ ਵੇਖ ਸਕਦਾ। ਉਸ ਵਿਚ ਘੁਲ ਜਾਂਦਾ ਹੈ। ਕੁਝ ਦਿਨਾਂ ਦੀ ਗੱਲ ਹੈ, ਘਰੇ—ਟੇਬਲ ਤੇ ਕਾਗਜ਼ਾਂ ਦਾ ਢੇਰ ਪਿਆ ਸੀ। ਦਰਵਾਜ਼ੇ ਕੋਲੋਂ ਬੰਦੂਕ ਤਾਣ ਕੇ ਉਸ ਢੇਰ ਦਾ ਨਿਸ਼ਾਨਾ ਸੇਧ ਕੇ ਘੋੜਾ ਨੱਪਣ ਹੀ ਲੱਗਾ ਸੀ ਕਿ ਮੇਮ ਸਾਹਬ ਨੇ ਬੰਦੂਕ ਫੜ ਲਈ, ਨਹੀਂ ਤਾਂ ਕੋਈ ਭਾਣਾ ਵਰਤ ਜਾਣਾ ਸੀ। ਓਧਰ ਬੁੱਢਾ ਬੈਰਾ ਊਂਘ ਰਿਹਾ ਸੀ। ਉਭੜਵਾਹਾ ਉਠ ਕੇ ਬਹਿ ਗਿਆ। ਸਿਰਫ਼ ਉਹ ਨਸ਼ੇ ਵਿਚ ਪਾਗਲ ਹੋ ਗਿਆ ਸੀ। ਉਸ ਪਲ ਜੀਵਨ ਵਲ ਅੰਨ੍ਹਾ ਵਤੀਰਾ ਬੰਦੂਕ ਦੇ ਮੂੰਹੋਂ ਝਾਕ ਰਿਹਾ ਸੀ।

ਅਤੇ ਸ਼ਰਾਬ। ਉਸ ਦਿਨ ਉਹਦੀ ਕੀ ਹਾਲਤ ਸੀ ਜਦੋਂ ਹੇਠਾਂ ਡਿੱਗ ਪਿਆ ਸੀ। ਕੱਪੜੇ ਪਾਟ ਗਏ ਸਨ। ਬੈਰੇ ਨੇ ਉਹਨੂੰ ਬੱਚਿਆਂ ਵਾਂਗ ਚੁੱਕ ਕੇ ਪਲੰਘ ਤੇ ਲਿਟਾ ਕੇ, ਪੱਖਾ ਛੱਡ ਦਿਤਾ ਸੀ।

ਤੇ ਮੇਮ ਸਾਹਬ ਉਹਨਾਂ ਦੇ ਮਨ ਦੀ ਚਾਬੀ ਲੱਭ ਕੇ, ਸਾਹਬ ਦੇ ਉਲਝੇ ਅੰਤਰਜਾਲ ਦਾ ਕੋਈ ਪੱਲਾ ਫੜ ਲਏਗੀ ? ਰੱਬ ਹੀ ਜਾਣੇ। ਦੋਸਤਾਂ ਵਿਚ, ਨੱਚਣ ਵੇਲੇ ਤਾਂ ਜਿਵੇਂ ਸੁਧ ਬੁਧ ਹੀ ਭੁੱਲ ਜਾਂਦੀ ਹੈ ਜਿਵੇਂ ਸਾਹਬ ਦੇ ਹੱਥਾਂ ਵਿੱਚ ਤੁਲ ਰਹੀ ਹੋਵੇ।

ਤਸਵੀਰ ਵਰਗੀ ਸੁਹਣੀ ਹੈ ਮੇਮ ਸਾਹਬ। ਪਰ ਤਸਵੀਰ ਵਾਂਗ ਹੀ ਆਉਂਦੀ ਜਾਂਦੀ ਹੈ। ਗਰਮੀ ਵਿਚ ਊਟੀ ਜਾਂ ਦਾਰਜੀਲਿੰਗ, ਸਰਦੀਆਂ ਵਿਚ ਬੰਬਈ ਤੋਂ ਕਲਕੱਤੇ। ਮੌਸਮੀ ਚਿੜੀਆਂ ਵਾਂਗ ਉਹ ਇਕੱਲੀ ਹੀ ਉੱਡ ਜਾਂਦੀ ਹੈ।

ਇਹਨਾਂ ਦੀ ਸ਼ਾਨਦਾਰ ਦੁਨੀਆਂ ਵੀ ਅਜੀਬ ਹੈ—ਦੋ ਬੱਚੇ ਹਨ, ਦੋਏ ਵਲੈਤ। ਬੁੱਢਾ ਪਿਓ ਪਿੰਡ ਵਿਚ ਭੇਡਾਂ ਪਾਲਦਾ ਹੈ, ਵਿਹਲੇ ਵੇਲੇ ਮੱਛੀਆਂ ਫੜਦਾ ਹੈ। ਇਕ ਭਰਾ ਅਫ਼ਰੀਕਾ ਵਿਚ ਵੱਸ ਗਿਆ ਹੈ। ਉਹ ਓਥੇ ਖੇਤੀ ਕਰਦਾ ਹੈ। ਬੈਰਾ ਕਹਿੰਦਾ ਹੈ ਇਕ ਭੈਣ ਹੈ। ਉਹ ਵੀ ਅਨੋਖੀ ਤੇ ਇਕੱਲੀ ਹੈ। ਪਹਿਲਾਂ ਜਰਮਨੀ ਵਿਚ ਗੀਤ ਗਾਉਂਦੀ ਹੁੰਦੀ ਸੀ, ਹੁਣ ਹਾਂਗਕਾਂਗ ਵਿਚ ਕਿਸੇ ਪਾਦਰੀ ਨਾਲ ਵਿਆਹ ਕਰਵਾਈ ਬੈਠੀ ਹੈ। ਸੱਚੀਂ ਹੀ ਇਹਨਾਂ ਦਾ ਇਹ ਸ਼ਾਨਦਾਰ ਸੰਸਾਰ ਹੈ।

ਸਾਰੀ ਧਰਤੀ ਇਹਨਾਂ ਦਾ ਘਰ ਹੈ।

ਮੁਰ-ਜਿਉਂ ਕੇ, ਡਿੱਗ-ਢਹਿ ਕੇ ਇਹ ਜਿਉਂਦੇ ਰਹੇ ਹਨ। ਬੰਬਾਰੀ ਵਿਚ ਪਿੰਡਾਂ ਦੇ ਪਿੰਡ ਸੜ ਜਾਂਦੇ ਹਨ, ਬਾਰ ਬਾਰ ਜੰਗ ਵਿਚ ਸ਼ਮਸ਼ਾਨ, ਚੰਡੀ ਨੂੰ ਬਲੀ ਚੜ੍ਹਾਉਂਦੇ ਹਨ, ਫੇਰ ਵੀ ਜੀਵਨ-ਲੋਭੀ ਸੰਸਕਾਰ ਪੁਕਾਰਦੇ ਹਨ—ਚਿੱਕੜ ਖਾਓ, ਖ਼ੂਨ ਪੀਓ, ਜੀਓ, ਬੰਸ ਵਧਾਓ। ਸੜਦੇ-ਬੁਝਦੇ ਜੰਗ ਦੀ ਘਟਾ ਟੋਪ ਵਿਚ

ਪਕਰੋੜ ਬੁੱਢੇ ਰਖਵਾਲੇ ਚੀਖ਼ ਰਹੇ ਹਨ—"ਅੱਗੇ ਵਧੋ ਦੁੱਖ ਦਾ ਕਾਲਜਾ ਨਚੋੜ ਕੇ। ਫੇਰ ਅਸੀਂ ਅਨੰਦ ਦਾ ਰਸ ਮਾਣਾਂਗੇ, ਇਸੇ ਹਨੇਰੇ ਵਿਚੋਂ ਪ੍ਰਕਾਸ਼ ਉਪਜੇਗਾ! ਵਧੋ ਚਲੋ, ਹਿਪ-ਹਿਪ ਹੁੱਰੇ, ਲਾਂਗ ਲਿਵ ਦ ਕਿੰਗ!"

ਫੇਰ ਸਾਹਬ ਉਦਾਸ ਕਿਉਂ ਨੇ? ਥੱਕੇ ਹੋਏ ਕਿਉਂ ਨੇ?

ਬਲੀਦੱਤ ਸੋਚਦਾ ਹੈ ਉਹੀ ਜਾਣਨ। ਸਾਹਬ ਦਾ ਕਲਪਿਆ ਹੋਇਆ ਦੁੱਖ ਉਹ ਆਪਣੇ ਗਲ ਪਾ ਕੇ ਕਿਸੇ ਬੁੱਢੀ ਤਰੀਮਤ ਵਾਂਗ ਸੋਚਦਾ ਹੈ—ਜੇ ਕਿਤੇ ਉਹਦੇ ਸੜਦੇ ਮਨ ਨੂੰ ਰਤਾ ਠਾਰ ਸਕਦਾ!

ਪ੍ਰੀਤਮਾ ਵਾਂਗ ਸੋਚਦਾ ਹੈ—ਕਾਸ਼ ਸੁਖ ਦੇ ਸਕਦਾ।

ਦਾਸ ਵਾਂਗ ਸੋਚਦਾ ਹੈ,—ਮਨ ਲਾ ਕੇ ਸੇਵਾ ਕਰ ਸਕਦਾ। ਇਕਦਮ ਜਿਵੇਂ ਆਪਣੀ ਚੇਤਨਾ ਨੂੰ ਝੰਜੋੜ ਕੇ ਸਾਹਬ ਰੁੱਖੀ ਆਵਾਜ਼ ਵਿਚ ਬੁੜਬੁੜਾਇਆ। ਇਕ ਵਾਰੀ, ਦੋ ਵਾਰੀ, ਬਲੀਦੱਤ ਸਮਝਦਾ ਈ ਨਹੀਂ। ਤ੍ਰਬਕ ਕੇ ਅੱਗੇ ਵਲ ਝੁਕਿਆ। ਸਾਹਬ ਚੁੱਪ ਹੋ ਗਿਆ। ਕੁਝ ਸੋਚ ਕੇ ਉਹ ਖਿਝ ਗਿਆ ਸੀ। ਬਲੀਦੱਤ ਸੁਚੇਤ ਹੋ ਗਿਆ ਹੈ। ਹੁਣ ਉਹ ਸਿਰਫ਼ ਆਪਣੇ ਆਪ ਵਿਚ ਘੁਮੰਡੀ ਹੈ।

ਉਹਨਾਂ ਦੇ ਮੂਹਰੇ ਇਕ ਕਾਰ ਰਸਤਾ ਰੋਕੀ ਜਾ ਰਹੀ ਹੈ। ਰਾਹ ਨਹੀਂ ਦੇ ਰਹੀ। ਡਰਾਈਵਰ ਦੇ ਪਿੱਛੇ ਜਿਹੜਾ ਆਦਮੀ ਬੈਠਾ ਹੈ ਉਹਦਾ ਵੱਡਾ ਸਾਰਾ ਬੋਦਾ ਹੈ। ਗਲ ਵਿਚ ਕਾਠ ਦੇ ਮਣਕਿਆਂ ਦੀ ਮਾਲਾ ਤੇ ਕੰਠੀ ਹੈ, ਬਾਂਹ ਹੇਠ ਲਾਲ ਥੈਲੀ ਦੱਬੀ ਹੋਈ ਹੈ। ਪੱਥਰ ਦੇ ਬੁੱਤ ਵਾਂਗ ਬੈਠਾ ਹੈ। ਖੰਘੂਰਾ ਮਾਰ ਕੇ, ਹੱਥ ਨਾਲ ਇਸ਼ਾਰਾ ਕਰਦਾ ਹੈ। ਡਰਾਈਵਰ ਨੂੰ ਘੇਂ-ਘੇਂ ਕਰਦਿਆਂ ਕਹਿੰਦਾ ਹੈ—"ਜ਼ਰਾ ਹੋਰ ਤੇਜ਼ ਚਲਾ, ਬਹੁਤ ਤੇਜ਼।"

ਇਹ ਭੋਵਨੀ ਸਾਹੂ ਹੈ ਭੱਠੇ ਦਾ ਮਾਲਕ ਹੈ ਤੇ ਠੇਕੇਦਾਰੀ ਵੀ ਕਰਦਾ ਹੈ। ਯੁਧ-ਬਾਜ਼ਾਰ ਵਿਚ ਤੰਬੂਆਂ ਦੇ ਕਿੱਲ ਗੱਡਦਾ ਹੁੰਦਾ ਸੀ ਤੇ ਇਸੇ ਕੰਮ 'ਚੋਂ ਧਨ ਦਾ ਢੇਰ ਲਾ ਲਿਆ। ਇਕ ਕਿੱਲ ਦਾ ਇਕ ਰੁਪਿਆ। ਨਵਾਂ ਨਵਾਂ ਧਨਾਢ ਏ। ਅੰਗੂਠਾ ਮਾਰਕਾ। ਪਰਨਾ ਬੰਨ੍ਹਦਾ ਹੈ।

ਦਾਣੇ ਪਾਣੀ ਦੇ ਯੁੱਧ ਵਿਚ ਜੇਤੂ ਭੋਵਨੀ ਸਾਹੂ, ਭਲਾ ਕਿਉਂ ਕਿਸੇ ਦੀ ਪਰਵਾਹ ਕਰਦਾ ਹੈ? ਸਾਹਬ ਦੀ ਪੋਂ ਪੋਂ ਅਣਸੁਣੀ ਕਰਦੀ ਧੂੜ ਉਡਾਉਂਦੀ, ਸ਼ਰਾਬੀ ਵਾਂਗ ਲੜਖੜਾਉਂਦੀ ਉਹਦੀ ਕਾਰ ਅੱਗੇ ਦੌੜ ਪਈ।

ਸਾਹਬ ਲਾਲ ਪੀਲਾ ਹੋ ਗਿਆ ਹੈ। ਖੱਬੀ ਉਂਗਲ ਦਾ ਮੋਟਾ ਨਹੁੰ ਚੱਬੀ ਜਾ ਰਿਹਾ ਹੈ।

"ਏ ਬਾਬੂ! ਉਸ ਕਾਰ ਦਾ ਨੰਬਰ ਨੋਟ ਕੀਤਾ ਹੈ?"

ਘਬਰਾਇਆ ਬਲੀਦੱਤ ਭੋਵਨੀ ਸਾਹੂ ਦਾ ਨਾਂ, ਪਿੰਡ ਤੇ ਉਸਦੀ ਕਾਰ ਦਾ ਨੰਬਰ ਸਭ ਕੁਝ ਦੱਸਣ ਲਗ ਪਿਆ। ਘਬਰਾਹਟ ਵਿਚ ਭੁੱਲ ਗਿਆ ਕਿ ਕਾਰ ਉੱਤੇ, ਮਾਲਕ ਦਾ ਨਾਂ ਤੇ ਪਿੰਡ ਨਹੀਂ ਲਿਖੇ ਹੁੰਦੇ। ਅਤੇ ਨੰਬਰ ਲੈ ਕੇ ਸਾਹਬ ਕੀ ਕਰੇਗਾ?

ਉਹ ਕੋਈ ਸਰਕਾਰ ਤਾਂ ਹੈ ਨਹੀਂ, ਕੰਪਨੀ ਦਾ ਸਾਹਬ ਹੈ। ਪਰ ਇਸ ਨਾਲ ਕੀ ਹੋ ਜਾਏਗਾ ? ਪੁੱਛਦਿਆਂ ਹੀ ਸਾਰੀ ਖ਼ਬਰ ਦੇ ਦਿਤੀ। ਜੈ ਮਾਂ ਕਾਲੀ !

"ਹੂੰ"—ਸਾਹਬ ਫ਼ਿਕਰਮੰਦ ਹੈ, "ਚੰਗਾ ਨੋਟ ਕਰ ਲੈ।" ਲੈ ਲਓ, ਹੁਣ ਪਤਾ ਲਗੇਗਾ ਭੋਵਨੀ ਸਾਹੂ ਨੂੰ ਪਰ ਸਾਹਬ ਫ਼ਿਕਰਮੰਦ ਕਿਉਂ ਹੈ ?

ਫੇਰ ਸ਼ੱਕ, ਫੇਰ ਵਿਸ਼ਵਾਸ ਨਹੀਂ ਆਉਂਦਾ।

ਬਲੀਦੱਤ ਦਾ ਪਾਰਾ ਇਕਦਮ ਖਿਸਕ ਕੇ ਹੇਠਾਂ ਆ ਗਿਆ। ਡਿੱਗ ਕੇ ਪਤਾ ਨਹੀਂ ਕਿਧਰ ਅਲੋਪ ਹੋ ਗਿਆ। ਉਹ ਸੰਸਾਰ-ਜੇਤੂ ਨਹੀਂ, ਕੁਝ ਵੀ ਨਹੀਂ, ਉਹ ਸਿਰਫ਼ ਬਲੀਦੱਤ ਹੈ—ਦਾਣੇ-ਪਾਣੀ ਦੇ ਭੋਰੇ ਚੁਗਣ ਵਾਲੀ ਇਕ ਕੀੜੀ।

ਲੋਗ ਕਿੰਨੇ ਵੱਡੇ ਬੰਦੇ ਬਣ ਗਏ—ਓਹ !

ਨਦੀ ਕਿਨਾਰੇ ਜਿਹੜੇ ਲੋਕ ਫਾਲਤੂ ਹਵਾ ਫੱਕ ਰਹੇ ਸਨ, ਕਿੰਨੀ ਉੱਚੀ ਟਾਹਣੀ ਤੇ ਜਾ ਬੈਠੇ ਹਨ ਉਹ ਲੋਕ ! ਆਹ !

ਕੁੱਤਾ ਉਸ ਉੱਤੇ ਅੱਧਾ ਧੜ ਸੁੱਟੀ ਸੁੱਤਾ ਪਿਆ ਹੈ।

ਖ਼ਿਆਲ ਆ ਗਿਆ—ਉਹਦਾ ਬੁੱਢਾ ਪਿਉ ਕੀ ਕਰਦਾ ਹੋਵੇਗਾ ? ਉਹ ਕੁੱਤੇ ਨੂੰ ਵੇਖਦਿਆਂ ਹੀ ਚੀਕੇਗਾ—"ਮਾਰ, ਮਾਰ ਸਾਲੇ ਨੂੰ—ਨਹੀਂ ਤਾਂ ਸਾਰਾ ਕੁਝ ਭਿੱਟ ਦਏਗਾ—"

ਬਲੀਦੱਤ ਡੂੰਘਾ ਸਾਹ ਲੈ ਕੇ ਸੀਟ ਨਾਲ ਪਿਛਾਂਹ ਢੋ ਲਾਈ ਬੈਠਾ ਰਿਹਾ।

ਸਾਰੇ ਦਿਨ ਦੀ ਥਕਾਵਟ ਨਾਲ ਸੁੱਕੇ ਮੂੰਹ ਨਾਲ ਬਾਹਰਲੇ ਬੂਹੇ ਦੀ ਕੁੰਡੀ ਖੜਕਦਿਆਂ ਹੀ, ਪੁਰਾਣਾ ਸਫ਼ੈਦ ਬਲਾਊਜ਼ ਪਾ ਕੇ, ਚੀਰਨੀ ਕੱਢ, ਵਾਲ ਵਾਹ ਕੇ ਸਰੋਜਨੀ ਨੇ ਬੂਹਾ ਖੋਲ੍ਹ ਕੇ ਹੱਸਦਿਆਂ ਕਿਹਾ—"ਮਹਾਂਪਾਤਰ ਜੀ ਆਏ ਸਨ।"

"ਮਹਾਂਪਾਤਰ ਜੀ ! ਕਿਹੜੇ ਮਹਾਂਪਾਤਰ ?" ਹੱਸ ਕੇ ਬਲੀਦੱਤ ਨੇ ਕਿਹਾ—"ਕੌਣ ਨੇ ਇਹ ਮਹਾਂਪਾਤਰ ?"

"ਹੂੰ, ਜਿਵੇਂ ਜਾਣਦੇ ਈ ਨਹੀਂ ਹੁੰਦੇ। ਅਣਜਾਣ ਬਣਦੇ ਨੇ। ਓਹੀ ਤੁਹਾਡੇ ਜਿਹਨਾਂ ਦੀਆਂ ਏਨੀਆਂ ਗੱਲਾਂ ਕਰਦੇ ਹੁੰਦੇ ਓ, ਤੁਹਾਡੇ ਵਿਚਕਾਰਲੇ ਸਾਹਬ ਜਾਂ ਛੋਟੇ ਸਾਹਬ ਜਾਂ ਪਤਾ ਨਹੀਂ ਕਿਹੜੇ ਸਾਹਬ ਹੈਗੇ ਨੇ—ਤੁਹਾਨੂੰ ਬੁਲਾਉਂਦੇ ਨੇ।"

"ਆਏ ਸਨ ? ਆਏ ਸਨ ? ਤੈਨੂੰ ਕਿਵੇਂ ਪਤਾ ਲੱਗਾ ? ਕੀ ਕਹਿ ਗਏ ਨੇ ?"

"ਹਾਏ ਮਾਂ, ਮੈਂ ਤਾਂ ਪਾਟੀ ਸਾੜ੍ਹੀ ਪਾਈ ਬਹੁਕਰ ਦੇ ਰਹੀ ਸਾਂ। ਬਾਹਰ ਬਰਾਂਡੇ 'ਚ ਵੇਖਿਆ ਕੋਈ ਖੜ੍ਹਾ ਏ। ਕਹਿਣ ਲਗੇ—"ਬਲੀਦੱਤ ਮੁੜ ਆਏ ਨੇ ?" ਮੈਂ ਤਾਂ ਜਿਵੇਂ ਸਿਲ੍ਹ-ਪੱਥਰ ਹੀ ਹੋ ਗਈ। ਕਹਿਣ ਲੱਗੇ, "ਮੈਂ ਮਹਾਂਪਾਤਰ ਸਾਹਬ।" ਫੇਰ ਬੋਲੇ, "ਘਰੇ ਕੋਈ ਨਹੀਂ ? ਬੜੀ ਤਿਹ ਲੱਗੀ ਏ।" ਸੋਚਿਆ ਇਹ ਤਾਂ ਸਾਹਬ ਹੋਏ। ਕੀ ਇਹ ਅੰਨ੍ਹਾ ਏ ? ਅੰਦਰ ਚਲੀ ਗਈ, ਸਾੜ੍ਹੀ ਬਦਲੀ। ਕੁਝ ਚਿਰ ਲੱਗ ਗਿਆ। ਫੇਰ ਦੇਖਿਆ ਉਹ ਤਾਂ ਪਹਿਰੇਦਾਰਾਂ ਵਾਂਗ ਟਹਿਲਦਾ ਫਿਰਦਾ ਹੈ। ਸੋਚਿਆ ਸੱਚੀਂ ਬੜੀ ਤਿਹ ਲੱਗੀ ਹੋਵੇਗੀ। ਹਿੰਮਤ ਕਰਕੇ ਕੱਚ ਦੇ ਗਲਾਸ ਵਿਚ

ਨਿੰਬੂ ਨਿਚੋੜ ਕੇ ਪਾਣੀ ਬਣਾਇਆ। ਬੂਹੇ ਦੇ ਨਾਲ ਖੜੋ ਕੇ ਬਰਾਂਡੇ 'ਚ ਰਖ ਦਿਤਾ। ਗਟ-ਗਟ ਪੀ ਕੇ ਕਹਿਣ ਲੱਗੇ, "ਓਹ! ਸਾਡੇ ਘਰ ਵਲ ਤੁਸੀਂ ਕਦੇ ਘੁੰਮਣ ਫਿਰਨ ਨਹੀਂ ਆ ਸਕਦੇ? ਬਲੀਦੱਤ ਬਾਬੂ ਨੂੰ ਕਹਿਣਾ, ਜ਼ਰੂਰ ਆਉਣ। ਜ਼ਰੂਰੀ ਗੱਲ ਹੈ ਉਹਨਾਂ ਦੀ ਨੌਕਰੀ ਬਾਰੇ।"

"ਅੱਛਾ ਤੁਹਾਡੇ ਸਾਹਬ ਦੀਆਂ ਅੱਖਾਂ ਤਾਂ ਬਿੱਲੀ ਵਰਗੀਆਂ ਨੇ—ਹਨੇਰੇ ਵਿਚ ਵੀ ਚਮਕਦੀਆਂ ਨੇ—"

ਸਭ ਕੁਝ ਠੀਕ ਕਿਹਾ ਏ।

ਅੱਖਾਂ ਚਮਕਣ ਤੱਕ।

ਇਕ ਗੱਲ ਭੁੱਲ ਗਈ। ਮਾਮੂਲੀ ਜਿਹੀ ਗੱਲ। ਪਾਣੀ ਪੀਣ ਪਿਛੋਂ ਮਹਾਪਾਤਰ ਜੀ ਬੋਲੇ, "ਪਾਣੀ ਕਿੰਨਾ ਖੁਸ਼ਬੋਦਾਰ ਏ।" ਕਿੰਨੀ ਅਜੀਬ ਗੱਲ ਏ। ਪਾਣੀ ਵੀ ਖੁਸ਼ਬੋ ਵਾਲਾ ਹੁੰਦੈ? ਤੇ ਪਾਣੀ ਪੀ ਕੇ ਕੱਚ ਦਾ ਗਲਾਸ ਹੇਠਾਂ ਨਾ ਰੱਖਿਆ, ਅਗਾਂਹ ਕਰ ਦਿੱਤਾ, ਬੋਲੇ, "ਹੇਠਾਂ ਰੱਖਣ ਨਾਲ ਟੁੱਟ ਜਾਏਗਾ", ਅਤੇ ਉਹਨਾਂ ਦੀ ਉਂਗਲੀ ਦੇ ਪੋਟੇ ਨਾਲ ਚੂੰਢੀ ਵੱਢੀ ਗਈ। ਗਿਲਾਸ ਡਿੱਗ ਕੇ ਕਿਧਰੇ ਟੁੱਟ ਨਾ ਜਾਏ, ਇਸੇ ਕਰਕੇ ਸ਼ਾਇਦ ਘੁੱਟ ਕੇ ਫੜਿਆ ਹੋਵੇਗਾ।"

ਗੱਲਾਂ ਬਲੀਦੱਤ ਨੂੰ ਕੁਝ ਚੁੱਭਵੀਆਂ ਲੱਗੀਆਂ। ਮਨ ਅੰਦਰ ਕਾਲੇ ਬੱਦਲ ਚੜ੍ਹ ਆਏ, ਉਹ ਕਹਿਣਾ ਚਾਹੁੰਦਾ ਸੀ, "ਭੁੱਜੀ ਮੱਛੀ ਵੇਖ ਕੇ, ਸੜਣ ਬਿੱਲੀ ਦੀਆਂ ਅੱਖਾਂ।" ਪਰ ਸਰੋਜਨੀ ਅੱਜ ਕਿੰਨੀ ਖੁਸ਼ ਹੈ, ਪੈਰ ਧਰਤੀ ਤੇ ਨਹੀਂ ਟਿਕਦੇ, ਪਤੀ ਦੀ ਸਫਲਤਾ ਦੇ ਅਹਿਸਾਸ ਨੇ ਉਹਨੂੰ ਇਕ ਹੱਥ ਉੱਚਾ ਕਰ ਦਿੱਤਾ ਹੈ। ਇੱਕੋ ਆਤਮਾ ਜੁ ਹੋਈ। ਮਹਾਪਾਤਰ ਜੀ ਨੇ ਨੌਕਰੀ ਬਾਰੇ ਬੁਲਾਇਆ ਹੈ—ਨੌਕਰੀ ਵਿਚ ਤਰੱਕੀ ਹੋਏਗੀ, ਜ਼ਰੂਰ ਹੋਏਗੀ। ਵੇਂਕਟ ਰਾਓ ਨੇ ਵੀ ਕਿਹਾ ਸੀ। ਨੌਕਰੀ। ਨੌਕਰੀ। ਅੱਜ ਸਭ ਕੁਝ ਸੋਹਣਾ ਲੱਗ ਰਿਹਾ ਹੈ। ਸਰੋਜਨੀ ਕਿੰਨੀ ਸੁੰਦਰ ਦਿਸਦੀ ਹੈ। ਆਦਮੀ ਘਰ ਪਰਤਦਿਆਂ ਇਹੀ ਤਾਂ ਚਾਹੁੰਦਾ ਹੈ। ਸਾਫ਼ ਸੁਥਰੀ, ਚੰਗੇ ਕਪੜੇ ਪਾਈ, ਹੱਸਮੁਖ ਪਤਨੀ। ਨਹੀਂ ਤਾਂ ਘਰ ਗੋਹਾ ਲਿਪਦੇ ਲੱਥਪਥ ਹੱਥ, ਚਿਹਰੇ ਤੇ ਭਾਂਡਿਆਂ ਦੀ ਕਾਲਖ, ਰੁੱਖੇ ਤੇ ਖਿਲਰੇ ਵਾਲ, ਸਿਰ ਚੁੱਲ੍ਹੇ ਦੀ ਸੁਆਹ। ਸਰੋਜਨੀ ਮਹਿਕ ਰਹੀ ਹੈ, ਚਿਹਰੇ ਤੇ ਖੁਸ਼ਬੋਦਾਰ ਸਨੋਅ, ਜੋ ਕਦੇ ਕਦੇ ਹੀ ਲਾਉਂਦੀ ਹੈ।

ਅੱਜ ਜ਼ਰੂਰ ਕੋਈ ਖ਼ਾਸ ਦਿਨ ਹੈ।

ਵੀਰਵਾਰ ਦਾ ਲਗਨ ਹੈ।

ਕਿਥੇ ਨੇ ਉਹ ਕਾਲੇ ਬੱਦਲ? ਮਨ ਦੇ ਕਿਸੇ ਕੋਨੇ ਵਿਚ ਲੁੱਕ ਗਏ। ਬਲੀਦੱਤ ਦੀ ਪੱਥਰ ਦੀ ਨੀਂਹ ਗਰਕ ਗਈ ਜਿਵੇਂ ਹੜ੍ਹ ਆ ਗਿਆ ਹੋਵੇ। ਆਪੇ ਨੂੰ ਤੋੜ ਕੇ ਹੜ੍ਹ-ਦੈਂਤ ਗਰਜ ਰਿਹਾ ਹੈ।

ਸਰੋਜਨੀ ਦੀ ਲੋੜ ਹੈ ਉਸ ਨੂੰ, ਉਸੇ ਪਲ।

ਮਨ ਦੇ ਧੁਰ ਅੰਦਰ ਅਧਿਕਾਰ ਭਾਵਨਾ ਨੂੰ ਉਹ ਸਰੋਜਨੀ ਤੇ ਜ਼ਾਹਰ ਕਰਨਾ

ਚਾਹੁੰਦਾ ਹੈ । ਉਹ ਸਾਰੀ ਦੀ ਸਾਰੀ ਉਸ ਦੀ ਹੈ, ਕਿਸੇ ਹੋਰ ਦੀ ਨਹੀਂ ।

ਇਸ ਪਿਛੋਂ ਮਹਾਪਾਤਰ ਜੀ ਦੇ ਘਰ ਪਤਨੀ ਨਾਲ ਜਾਣਾ ਪਏਗਾ । ਆਥਣ ਦਾ ਘੁਸਮੁਸਾ, ਲੋਕ ਅਜੇ ਜਾਗਦੇ ਹਨ । ਉਹਨੂੰ ਕੀ ? ਬੰਦ ਬੂਹਿਆਂ ਵਾਲੇ ਘਰ ਵਿਚ ਉਹ ਅਨੁਭਵ ਕਰਨਾ ਚਾਹੁੰਦਾ ਹੈ ਕਿ ਇਥੋਂ ਦਾ ਮਾਲਕ ਉਹ ਆਪ ਹੈ ।

ਸਰੋਜਨੀ ਚੀਕ ਜਿਹੀ ਮਾਰਦੀ ਹੈ—ਓਏ—ਓਏ—ਓਏ । ਸੁਆਦ ਜਾਂ ਖਿਝ ਉਹ ਸਮਝ ਨਹੀਂ ਰਹੀ ।

ਬਲੀਦੱਤ ਹਿੰ-ਹਿੰ ਕਰਕੇ ਹੱਸ ਰਿਹਾ ਹੈ, ਇਹ ਹਾਸਾ ਜਿੱਤ ਨਾਲ ਭਰਿਆ ਹੋਇਆ ਹੈ ਜਾਂ ਜ਼ਖ਼ਮੀ ਬੰਦੇ ਦੀ ਚੰਘਾੜ !

ਰਾਹ ਦੇ ਦੂਜੇ ਪਾਸੇ ਵਾਲੇ ਘਰ ਵਿਚ ਕਾਲਜੀਏਟ ਸ਼ੇਕਸਪੀਅਰ ਦੀ ਸਪੀਚ ਖ਼ੂਬ ਗੰਭੀਰਤਾ ਨਾਲ ਪੜ੍ਹ ਰਿਹਾ ਹੈ—

"ਹਾਊਲ-ਹਾਊਲ ਓ ਵਿੰਡਜ਼—"

"ਚਲੋ, ਦੇਰ ਹੋ ਜਾਏਗੀ ਫੇਰ ।" ਬਲੀਦੱਤ ਬੇਚੈਨ ਹੋ ਗਿਆ । ਉਹਨੇ ਛੇਤੀ ਨਾਲ ਬਾਹਰ ਜਾਣ ਵਾਲੇ ਕੱਪੜੇ ਪਾ ਲਏ, ਸਫ਼ੈਦ ਧੋਤੀ ਤੇ ਕਮੀਜ਼ । ਗਿੱਲੇ ਪਰਨੇ ਨਾਲ ਮੂੰਹ ਰਗੜਿਆ ਤੇ ਸਿਰ ਤੇ ਗਿਲੇ ਹੱਥ ਫੇਰ ਕੇ ਵਾਲ ਠੀਕ ਕੀਤੇ । ਸਰੋਜਨੀ ਸੁਸਤ ਜਿਹੀ ਪਾਨ ਲਾਉਣ ਲੱਗ ਪਈ, ਉਹਨੂੰ ਜਾਣ ਦੀ ਜਲਦੀ ਨਹੀਂ । ਕਹਿਣ ਲੱਗੀ, "ਮੈਂ ਸੋਚਦੀ ਹਾਂ ਅੱਜ ਨਾ ਹੀ ਚਲੀਏ । ਰਹਿਣ ਦਿਓ । ਦੇਰ ਹੋ ਗਈ ਏ । ਮੁੜਦਿਆਂ ਹੋਰ ਵੀ ਦੇਰ ਹੋ ਜਾਏਗੀ ।"

ਕੁਝ ਵੀ ਹੋਵੇ । ਉਹਨਾਂ ਨੇ ਬੁਲਾਇਆ ਏ । ਉੱਠ—"

"ਤੁਸੀਂ ਹੋ ਆਓ । ਜਿਹਨਾਂ ਨੇ ਬੁਲਾਇਆ ਏ ਉਹਨਾਂ ਨੇ ਗੱਡੀ ਕਿਉਂ ਨਹੀਂ ਭੇਜੀ ? ਉਹਨਾਂ ਕੋਲ ਹੈ ਨਹੀਂ ?"

"ਚੰਗਾ ਰੱਬ ਨੂੰ ਕਹਿ ਸਾਨੂੰ ਗਡੀ 'ਚ ਬਹਾ ਦੇਵੇ । ਚਲ ਉੱਠ ਕੇ ਸਿਰ ਵਾਹ ਲੈ ।"

"ਸਿਰ ਤਾਂ ਵਾਹ ਲਿਆ ਏ—"

"ਚਲ ਫੇਰ ਗੱਲਾਂ ਨਾ ਕਰ ।"

ਪੰਜ ਮਿੰਟਾਂ ਪਿਛੋਂ ਸਰੋਜਨੀ ਨੇ ਕਿਹਾ ਕਿ ਉਹ ਤਿਆਰ ਏ । ਅੰਗੜਾਈ ਲੈਂਦਿਆਂ ਬੋਲੀ—"ਚੰਗਾ ਚਲੋ—"

"ਇਹ ਕੀ ਕਰ ਰਹੀ ਏਂ ? ਤੇਰੀ ਵਧੀਆ ਸਾੜ੍ਹੀ ਕਿਧਰ ਗਈ ?"

"ਧੋਬੀ ਨੂੰ ਦਿਤੀ ਹੋਈ ਏ ।"

"ਤੇ ਚੱਪਲਾਂ ? ਚੱਪਲਾਂ ਤਾਂ ਪਾ ਲੈ—"

"ਕਿਉਂ ਏਨੀ ਸਜ ਧਜ ਕਰਵਾਉਂਦੇ ਓ ? ਚਲਣਾ ਏ ਤਾਂ ਚਲੋ, ਨਹੀਂ ਤਾਂ ਮੈਂ ਚਲੀ ਆਂ, ਕੰਮ ਏਂ ।"

"ਦੇਖ ਸਰੋਜ, ਕੰਮ ਤਾਂ ਹਰ ਵੇਲੇ ਹੁੰਦਾ ਈ ਏ, ਨਾ ਕਰਨ ਵਾਲਾ ਕੰਮ ਵੀ

ਬੇ-ਮੌਕੇ ਕਰਨਾ ਪੈਂਦਾ ਏ, ਚਲ।" ਇਹ ਆਖ ਕੇ ਉਹ ਬਹੁਤ ਖ਼ੁਸ਼ ਹੋਇਆ। ਉਹਨੂੰ ਲੱਗਾ ਜਿਵੇਂ ਉਸਨੇ ਕੋਈ ਪੰਡਤਾਈ ਵਾਲੀ ਗੱਲ ਕੀਤੀ ਹੋਵੇ। ਘਰ ਨੂੰ ਜਿੰਦਰਾ ਮਾਰ ਉਹ ਦੋਵੇਂ ਚਲ ਪਏ।

ਅੱਜ ਰਾਹ ਜੀਵਨ ਸ਼ਕਤੀ ਦੀਆਂ ਲਹਿਰਾਂ ਨਾਲ ਭਰੇ ਲਗਦੇ ਹਨ, ਰੋਜ਼ ਵਾਲੀ ਹਨੇਰੀ ਸੜਕ, ਪਰ ਅੱਜ ਨਵੀਂ ਲਗ ਰਹੀ ਹੈ। ਅੱਜ ਦੇ ਜੀਵਨ ਦੀ ਸੂਝ ਨਿਰਾਸ਼ਾ ਵਿਚ ਸੜ ਨਹੀਂ ਰਹੀ ਅਤੇ ਨਾ ਹੀ ਬਿਨਾਂ ਅਹਿਸਾਸ ਭੂਤ ਵਿਚ ਅਚੇਤ ਸੁੱਤੀ ਰਹਿੰਦੀ ਹੈ, ਅੱਜ ਪੈਰ ਪੈਰ ਤੇ "ਮੈਂ" ਯਾਦ ਆਉਂਦਾ ਹੈ, ਜੋ ਤਾਂਘ ਨੂੰ ਚੰਚਲ ਕਰ ਦਿੰਦਾ ਹੈ। ਬਲੀਦੱਤ ਜੀਵਨ ਨੂੰ ਅਨੁਭਵ ਕਰਦਾ ਤੁਰਿਆ ਜਾਂਦਾ ਹੈ। ਰਾਹ ਵਿਚ ਸਰੋਜਨੀ ਨਾਲ ਵੱਡੀਆਂ ਵੱਡੀਆਂ ਗੱਲਾਂ ਕਰਦਾ ਹੈ। ਮਖੌਲ ਕਰਦਾ ਹੈ। ਆਪਣੀ ਗੱਲ ਦਾ ਆਪ ਹੀ ਜਵਾਬ ਦਿੰਦਾ ਹੈ, ਜਿਵੇਂ ਆਪਣੇ ਆਪ ਨਾਲ ਗੱਲਾਂ ਕਰਦਾ ਹੋਵੇ।

ਸਾਹਮਣੇ ਹੀ ਮਹਾਪਾਤਰ ਦਾ ਵੱਡਾ ਮਕਾਨ ਹੈ। ਸਰੋਜਨੀ ਨੀਵੀਂ ਪਾਈ ਤੁਰੀ ਜਾਂਦੀ ਹੈ। ਬਲੀਦੱਤ ਹੋਰ ਤੇਜ਼ ਤੁਰਨ ਲਗ ਪਿਆ। ਸਰੋਜਨੀ ਦੀ ਸ਼ਖ਼ਸੀਅਤ ਸੁੰਗੜ ਗਈ ਹੈ—ਕੀ ਏ ਉਸਦੀ ਪਛਾਣ ਏਥੇ ? ਬਲੀਦੱਤ ਹਾਲਾਤ ਤੋਂ ਬੇਖ਼ਬਰ ਹੈ। ਫਾਟਕ ਆ ਗਿਆ। ਇਹ ਫਾਟਕ ਇਕ ਜਾਣੇ ਪਛਾਣੇ ਜੀਵਨ ਦਾ ਰੂਪਕ ਹੈ, ਏਥੇ ਉਪਰ-ਹੇਠਾਂ, ਛੋਟਾ-ਵੱਡਾ, ਦਰਜਾ, ਸਭ ਦਾ ਪਤਾ ਲਗ ਜਾਂਦਾ ਹੈ। ਸਿਲਿੰਡ੍ਰੀਕਲ ਚਸਮੇ ਦੇ ਸ਼ੀਸ਼ੇ ਵਾਂਗ ਫੇਰ ਜੀਵਨ ਦਾ ਦ੍ਰਿਸ਼ਟੀਕੋਣ ਘੁੰਮ ਕੇ ਨਵਾਂ ਰੂਪ ਦਿਖਾ ਰਿਹਾ ਹੈ। ਸੇਵਾਰ ਨਾਲ ਢੱਕੇ ਦੋ ਮੋਟੇ ਮੋਟੇ ਖੰਭੇ, ਵਿਚ ਲੁੱਕ ਨਾਲ ਰੰਗੀ ਸਾਗਵਾਨ ਦੀਆਂ ਖੜੀਆਂ ਲਕੜਾਂ ਨਾਲ ਬਣਿਆ ਫਾਟਕ। ਓਹੀ ਓਸ ਜੀਵਨ ਦੀ ਕਾਲੀ ਕਲੂਟੀ ਦੰਦਲ ਹਾਸੀ। ਉਸ ਵੱਲ ਵੇਖਣ ਸਾਰ ਬਲੀਦੱਤ ਨੂੰ ਆਪਣਾ ਜਾਣਿਆ ਪਛਾਣਿਆ ਆਪਾ ਦਿਸ ਜਾਂਦਾ ਹੈ, ਮਹਾਪਾਤਰ, ਜਾਂ ਉਤਲੇ ਅਫ਼ਸਰਾਂ ਦੀ ਤੁਲਨਾ ਵਿਚ ਉਹਦਾ ਇਹ ਆਪਾ ਟੇਢਾ ਹੈ—ਸਿੱਧਾ ਨਹੀਂ; ਪਤਲਾ ਹੈ—ਮੋਟਾ ਨਹੀਂ; ਛੋਟਾ ਹੈ—ਉੱਨਤ ਨਹੀਂ। ਉਹ ਟੇਢਾ ਜਿਹਾ ਹੋ ਕੇ, ਸਿਰ ਦੇ ਵਾਲਾਂ ਵਿਚ ਉਂਗਲਾਂ ਫੇਰ, ਖੂੰਜੇ ਵੱਲ ਨੀਵੀਂ ਪਾ ਕੇ ਝਾਕਦਿਆਂ ਡਰੂ ਜਿਹੀ ਆਵਾਜ਼ ਕੱਢਦਾ ਹੈ। ਵਿਰਲੇ ਦੰਦਾਂ ਦੀ ਪਾਲ ਟੇਢੀ ਹੋ ਕੇ—ਖੁਲ੍ਹਦੀ ਹੈ, ਬੰਦ ਹੁੰਦੀ ਹੈ, ਖੁਲ੍ਹਦੀ ਹੈ ਬੰਦ ਹੁੰਦੀ ਹੈ, ਇੰਜ ਉਹ ਹੱਸਦਾ ਹੈ। ਏਥੇ ਵੀਰਤਾ ਨਹੀਂ ਹੈ, ਏਥੇ ਹੈ ਦਾਣੇ ਪਾਣੀ ਦੀ ਚੇਤਨਾ, ਛੋਟੇ ਜਿੰਨੇ ਢਿੱਡ ਲਈ ਸਹਿਜ ਦਾਸ ਭਾਵਨਾ ਨਾਲ ਜੇ ਹੋ ਸਕੇ ਤਾਂ ਥੋੜੀ ਜਿਹੀ ਭਿੱਛਿਆ।

ਬਲੀਦੱਤ ਖੜ੍ਹਾ ਰਿਹਾ, ਬਾਹਰ ਖੜਿਆਂ ਉਸ ਦੇ ਅੰਦਰ ਕੁਝ ਪਿਘਲ ਰਿਹਾ ਹੈ। ਪਸ਼ੂ ਦੇ ਅੰਦਰ ਦੀ ਬਹੁਰੂਪੀ ਕੁਦਰਤ ਨੂੰ ਜ਼ਰਾ ਬਖ਼ਤਰ ਪਹਿਨਾ ਰਿਹਾ ਹੈ, ਠੋਸ ਅਵਸਥਾ ਵਿਚ ਰੰਗਣ ਲੱਗਾ ਹੈ।

ਸਰੋਜਨੀ ਨੇ ਕਿਹਾ, "ਏਹੋ ਏ ਮਹਾਪਾਤਰ ਜੀ ਦਾ ਘਰ ? ਅੰਦਰ ਚਲੋ ਖੜੇ

ਕਿਉਂ ਹੋ ?"

"ਰੁੱਕ ਵੀ" ਬਲੀਦੱਤ ਨੇ ਕਿਹਾ, "ਪਿਸ਼ਾਬ ਤਾਂ ਕਰ ਲਵਾਂ", ਉਹਦੀ ਆਵਾਜ਼ ਜਿਵੇਂ ਸੁਣਦੀ ਹੀ ਨਹੀਂ। ਸਰੋਜਨੀ ਨੇ ਏਧਰ ਓਧਰ ਵੇਖਿਆ। ਬਲੀਦੱਤ ਦਾ ਬਦਲਿਆ ਵਤੀਰਾ ਵੇਖ ਕੇ ਉਹਨੂੰ ਕਿਸੇ ਗੱਲ ਦੀ ਸਮਝ ਨਾ ਪਈ। ਉਹ ਸੋਚਣ ਲੱਗ ਪਈ, ਅੱਜ ਜਿਹੜੇ ਆਏ ਸਨ ਉਹ ਇਸੇ ਘਰ ਵਿਚ ਰਹਿੰਦੇ ਹਨ ?

ਗਿਲਾਸ ਵਾਪਸ ਕਰਨ ਵੇਲੇ......ਛੀ।

ਇਹ ਉਹਦੇ ਪਤੀ ਨੇ, ਉਸਦੇ ਗੌਰਵ ਦੇ ਪ੍ਰਤੀਕ।

ਪਰ ਆਦਮੀ ਦੀ ਚਮੜੀ ਕੋਈ ਪੱਥਰ ਤਾਂ ਹੈ ਨਹੀਂ, ਉਹ ਸਪਰਸ਼ ਤਾਂ ਮਹਿਸੂਸ ਕਰਦੀ ਹੈ। ਅੰਦਰ ਅੰਦਰ ਕਿਸੇ ਸਰੀਰ ਦੀ ਕਲਪਨਾ ਕੀਤੀ ਜਾ ਸਕਦੀ ਹੈ, ਇਸ ਲਈ ਕਿਸੇ ਸਬੂਤ ਦੀ ਲੋੜ ਨਹੀਂ, ਔਰਤ ਦੇ ਮਨ ਦੀ ਸੂਖਮ ਭਾਵਨਾ ਹੀ ਬੜੀ ਹੈ। ਇਕ ਅਸ਼ਾਂਤ ਮਨੁੱਖ ਦੀ ਕਾਇਆ, ਦੁੱਖੀ, ਦਲਿਦਰੀ, ਲਾਲਚੀ। ਹਾਂ, ਉਹਨਾਂ ਨੂੰ ਬੜੀ ਪਿਆਸ ਲੱਗੀ ਹੈ। ਤਰਸ ਆਉਂਦਾ ਹੈ।

ਅਤੇ ਇਸ ਫਾਟਕ ਕੋਲ ਖੜੇ ਕੇ ਹਲਚਲ ਮੱਚ ਜਾਂਦੀ ਹੈ—ਇਸੇ ਮਕਾਨ ਵਿਚ ਉਹ ਰਹਿੰਦੇ ਹਨ, ਉਹ, ਉਹਨਾਂ ਦੀ ਪਤਨੀ, ਉਹਨਾਂ ਦੇ ਬਾਲ ਬੱਚੇ। ਕਿਹੋ ਜਿਹੀ ਹੈ ਉਹ ਔਰਤ ?

ਸਰੋਜਨੀ ਦੇ ਮਨ ਵਿਚ ਉਸਦੀ 'ਬੇਹਿੰਮਤੀ' ਨੂੰ ਜਾਣ ਲੈਣ ਮਗਰੋਂ ਦੀ ਹਲਚਲ ਹੈ। ਉਹ ਚੁੱਪ ਕਰਕੇ ਹੱਸ ਰਹੀ ਹੈ।

ਬਲੀਦੱਤ ਡਰਿਆ ਜਿਹਾ ਤੁਰਿਆ ਜਾ ਰਿਹਾ ਹੈ। ਪਿਛੇ ਪਿਛੇ ਸਰੋਜਨੀ ਹੈ। ਉਸਦੀ ਚਾਲ ਵਿਚ ਜਵਾਨੀ ਦੀ ਮਸਤੀ ਹੈ।

ਨੰਗੇ ਪਿੰਡੇ ਲੁੰਗੀ ਲਪੇਟੀ ਮੰਜਣ ਕਰਦਿਆਂ ਕੋਈ ਟਹਿਲ ਰਿਹਾ ਹੈ। ਰਾਤ ਦੇ ਸਾਢੇ ਅੱਠ ਵੱਜ ਗਏ ਹਨ। ਪਛਾਣਿਆ ਨਹੀਂ ਜਾਂਦਾ। ਪਰ ਤਮਾਕੂ ਤੇ ਲਾਲ੍ਹਾਂ ਨਾਲ ਭਰੇ ਮੂੰਹ ਨਾਲ ਬੁੜਬੁੜਾਉਂਦਾ ਹੈ। ਕਈ ਗੱਲਾਂ ਉਸ ਦੀਆਂ ਗੱਲਾਂ ਦੀ ਲੈਅ ਵਾਂਗ ਹੀ ਸੁਣਦੀਆਂ ਹਨ। ਘਰ ਅੰਦਰ ਕੋਈ ਗੱਲ ਕਰ ਰਿਹਾ ਹੈ, ਪਰ ਹੌਲੀ ਆਵਾਜ਼ ਵਿਚ।

"ਓਏ ਛੇਤੀ ਛੇਤੀ ਲਿਖ, ਅੰਬ ਆਖੋ ਤਾਂ ਜਾਮਣ ਲਿਖਦੇ, ਨਹੀਂ ਤਾਂ ਵੈਂਗਣ ਲਿਖਦੇ। ਛੇਤੀ ਕਰ। ਹੂੰ, ਤੇਰੀ ਤਰੱਕੀ ਦੀ ਕੋਈ ਉਮੀਦ ਨਹੀਂ, ਛੇਤੀ ਘਰ ਜਾਣਾ ਚਾਹੁੰਦਾ ਏ ? ਕੰਪਨੀ ਮੁਫ਼ਤ ਤਨਖ਼ਾਹ ਦੇ ਰਹੀ ਹੈ, ਕਿਉਂ ? ਛੇਤੀ ਲਿਖ—ਸੁਣ ਰਿਹੈ ?"

ਬਲੀਦੱਤ ਪਤਨੀ ਨਾਲ ਬਾਹਰ ਖੜਾ ਹੈ।

"ਕੌਣ ? ਕੌਣ ਏ ਓਧਰ ? ਓਏ ਗੋਪਾਲਿਆ—ਤੈਨੂੰ ਆਖਿਆ ਸੀ ਕਿਸੇ ਨੂੰ ਆਉਣ ਨਾ ਦੇਈਂ, ਏਥੇ ਕੰਮ ਹੋ ਰਿਹਾ ਏ। ਹੈਂ ? ਹੁਣੇ ਤੈਨੂੰ ਠੀਕ ਕਰਦਾ ਆਂ। ਕੌਣ ਐ ਓਥੇ ? ਕਿਧਰ ਤੁਰੇ ਆਉਂਦੇ ਓ ? ਏਥੇ ਕੁਝ ਨਹੀਂ ਦੇ ਜਾਓ—ਦੌੜ ਜਾਓ

ਦਫ਼ਤਰ ਮਿਲਣਾ, ਚੁੱਪਚਾਪ ਕਿਉਂ ਖੜੇ ਓ, ਗੱਲ ਕੀ ਏ, ਬੋਲਦੇ ਕਿਉਂ ਨਹੀਂ ? ਕੌਣ ਏਂ ?''

''ਸਰ...''

''ਓਹ, ਮਿਸਟਰ ਦਾਸ, ਨਾਲ ਹੋਰ ਕੌਣ ਏ ?''

''ਸਰ ਬੱਚੇ ਵੀ ਆਏ ਨੇ ।''

''ਓ ਆਈ ਸੀ, ਆਓ, ਆਓ, ਅੰਦਰ ਆਓ ਨਾ, ਮੈਂ ਰਾਹ ਦੱਸਦਾ ਹਾਂ—ਆਓ, ਐਧਰੋਂ—ਅੱਜ ਕਿੰਨੇ ਚੰਗ ਭਾਗ ਨੇ, ਕੀ ਕੀਤਾ ਜਾਵੇ ਆਦਮੀ ਕੰਮਾਂ ਧੰਦਿਆਂ ਵਿਚ ਅੰਨ੍ਹਾਂ—ਐਧਰ ਦੀ ਆ ਜਾਓ—ਓਏ ਲਾਲਟੈਣ ਲਿਆਈਂ ਜ਼ਰਾ...''

ਮਹਾਪਾਤਰ ਜੀ ਰਾਹ ਵਿਖਾਉਣ ਲੱਗ ਪਏ । ਬਲੀਦੱਤ ਨੇ ਅੰਦਰ ਵੇਖਿਆ, ''ਓਏ, ਬਿੰਨੂ ਬਾਬੂ ਏਨੀ ਦੇਰ ਤੱਕ ?''

ਬਾਹਰਲੇ ਕਮਰੇ ਵਿਚੋਂ ਬਿੰਨੂ ਬਾਬੂ ਨੇ ਹੌਲੀ ਜਿਹੀ ਆਖਿਆ, ''ਦੇਖ ਰਹੇ ਓ ਆਪਣੀਆਂ ਅੱਖਾਂ ਨਾਲ, ਦਸ ਵਜੇ ਰੋਟੀ ਖਾ ਕੇ ਆਇਆ ਸੀ, ਹੁਣ ਤੱਕ ਘਰ ਨਹੀਂ ਜਾ ਸਕਿਆ । ਹਾਜਤ ਹੁੰਦਿਆਂ ਹੁੰਦਿਆਂ ਉਹ ਵੀ ਬੰਦ ਹੋ ਗਈ । ਫੇਰ ਵੀ ਕੰਮ ਚਲੀ ਜਾ ਰਿਹੈ । ਮੰਜਣ ਕਰਦਿਆਂ ਮੂੰਹ ਵਿਚ ਪਤਾ ਨਹੀਂ ਕੀ ਬੁੜ ਬੁੜ ਕਰਦੇ ਨੇ । ਕਦੇ-ਕਦੇ ਪਤਾ ਈ ਨਹੀਂ ਲਗਦਾ । ਭਾਵੇਂ ਸਾਹਬ ਲੋਕ ਵੀ ਮੂੰਹ 'ਚ ਪਾਈਪ ਘੁਸੇੜ ਕੇ ਡਿਕਟੇਸ਼ਨ ਦਿੰਦੇ ਨੇ ਪਰ ਉਹ ਸਾਹਬੀ ਸ਼ਬਦ, ਕਾਇਦੇ ਕਰਕੇ ਪਕੜ ਵਿਚ ਆ ਜਾਂਦੇ ਨੇ, ਉਤੋਂ ਪਿਟਮੈਨ ਸ਼ਾਰਟਹੈਂਡ । ਤੇ ਇਹ ਬਾਬਾ ਮੰਜਣ ਕਰਦਿਆਂ ਈ ਅੱਧੇ ਸ਼ਬਦ ਖਾ ਜਾਂਦੇ, ਉਤੋਂ ਅੰਗਰੇਜ਼ੀ ਬੋਲੀ, ਫੇਰ ਪਿਟਮੈਨ ਸ਼ਾਰਟਹੈਂਡ । ਛੱਡੋ ਜੀ ! ਇਕ ਪਾਨ ਤਾਂ ਦੇਣਾ ? ਅੱਜ ਤਾਂ ਸਾਹਬ ਨਾਲ ਬੈਠ ਕੇ ਗਏ ਸੀ, ਕੀ ਹੋਇਆ ? ਤੁਹਾਡੀ ਕਿਸਮਤ ਜਾਗ ਪਈ ਏ ਬਲੀਦੱਤ ਬਾਬੂ, ਤੁਹਾਡੀ ਕਿਸਮਤ ਜਾਗ ਪਈ...''

''ਐ—ਖ'' ਗਲਾ ਸਾਫ਼ ਕਰਨ ਦੀ ਆਵਾਜ਼ ਸੁਣਾਈ ਦਿੰਦੀ ਹੈ । ਉਹ ਵਾਪਸ ਆ ਗਏ । ਬਲੀਦੱਤ ਬਾਹਰ ਆ ਕੇ ਰੁਮਾਲ ਨਾਲ ਮੂੰਹ ਪੂੰਝ ਕੇ ਟਹਿਲਦਾ ਹੈ, ਉਹ ਇਹ ਸਭ ਕੁਝ ਨਹੀਂ ਜਾਣਨਾ ਚਾਹੁੰਦਾ । ਬਿਨੂੰ ਬਾਬੂ ਨੇ ਰਜਿਸਟਰ ਤੇ ਸਿਰ ਝੁਕਾ ਲਿਆ ।

ਮਹਾਪਾਤਰ ਜੀ ਬੋਲੇ—''ਕੰਮ ਤਾਂ ਅਧੂਰਾ ਈ ਰਹਿ ਗਿਆ—ਚੰਗਾ, ਬਿੰਨੂ ਬਾਬੂ ਤੂੰ ਘਰ ਜਾਹ । ਤੇਰੇ ਕੋਲੋਂ ਕੁਝ ਨਹੀਂ ਹੋਣਾ । ਲਓ, ਬਲੀਦੱਤ ਬਾਬੂ, ਤੁਹਾਡਾ ਹੱਥ ਤਾਂ ਤੇਜ਼ ਹੈ—ਤੁਸੀਂ ਚਾਹੋ ਤਾਂ ਹੁਣੇ ਖ਼ਤਮ ਕਰ ਦਿਓਗੇ, ਉਹ—ਇਹਨਾਂ ਸਾਧਾਰਨ ਲੋਕਾਂ ਨਾਲ ਵਾਹ ਪੈਂਦਾ ਹੈ ਨਾ—ਛੱਡੋ ।

''ਸੰਭਾਲੋ ਹੁਣ ਹਾਂ, ਸਮਝ ਗਏ ਨਾ—ਅੱਜ ਮੈਂ ਤੁਹਾਡੇ ਘਰ ਗਿਆ ਸਾਂ । ਛੱਡੋ ! ਉਹ ਸਭ ਗੱਲਾਂ ਮਗਰੋਂ ਕਰਾਂਗੇ । ਫੜੋ ਹੁਣ, ਲਿਖੋ—''

ਮੂੰਹ ਵਿਚ ਪਾਇਆ ਗੁੜ ਵਾਲਾ ਤਮਾਕੂ ਖ਼ਤਮ ਹੋ ਚੁੱਕਾ ਹੈ, ਸੋ ਹੁਣ ਕੰਮ ਸੌਖਾ ਹੈ । ਬਲੀਦੱਤ ਲਿਖਦਾ ਹੈ ।

ਟਨ-ਟਨ ਨੌਂ ਵਜ ਗਏ । ਲਿਖਾਈ ਹੋ ਰਹੀ ਹੈ ।

ਫੇਰ ਟਨ-ਟਨ ਸਾਢੇ ਨੌਂ ਲਿਖਾਈ ਚਾਲੂ ਹੈ ।

ਬਲੀਦੱਤ ਸੈਰ ਕਰਨ ਲਈ ਆਇਆ ਸੀ ।

ਹੁਣ ਉਸਦੇ ਆਪੇ ਦੀ ਕੋਈ ਜੀਵਨ ਚੇਤਨਾ ਨਹੀਂ, ਉਹ ਮਸ਼ੀਨੀ ਆਦਮੀ ਹੈ । ਕੰਮ ਕਰਦਾ ਹੈ । ਲਿਖਾਈ ਖ਼ਤਮ ਹੋਣ ਵਾਲੀ ਹੈ । ਹੁਣ ਸ਼ਾਇਦ ਉਸਨੂੰ ਛੁੱਟੀ ਹੋ ਜਾਏਗੀ ।

ਮਹਾਪਾਤਰ ਜੀ ਨੇ ਉਸਨੂੰ ਕਿਉਂ ਬੁਲਾਇਆ ਸੀ, ਪੁੱਛਣਾ ਯਾਦ ਨਹੀਂ ਰਿਹਾ । ਸਭ ਕੁਝ ਸਾਹਮਣੇ ਸੀ । ਫੇਰ ਅੱਗੋਂ ਕਲ ਨੂੰ ਹੋਰ ਮਿਹਨਤ, ਸਾਰਾ ਲਿਖਿਆ ਟਾਈਪ ਕਰਕੇ ਦੇਣਾ ਪਏਗਾ । ਹੱਥ ਚਲ ਰਿਹਾ ਹੈ । ਮਨ ਮਰ ਚੁੱਕਾ ਹੈ । ਬਲੀਦੱਤ ਕੰਮ ਕਰ ਰਿਹਾ ਹੈ ।

ਉਧਰ ਸਰੋਜਨੀ—

ਸਾਰੀ ਉਮੀਦ ਬੁਝ ਚੁਕੀ ਸੀ ਯਥਾਰਥ ਸਾਹਮਣੇ ਸੀ, ਮਹਾਪਾਤਰ ਦਾ ਪਹਿਲਾ ਭਾਸ਼ਣ ਸੁਣ ਕੇ, ਉਸ ਪਿਛੋਂ ਅੱਗ ਤੇ ਪਾਣੀ ਛਿੜਕਣ ਵਾਂਗ ਉਸਦੀ ਅਸੁਭਾਵਿਕ ਚੰਗਿਆਈ, ਗਰਮ ਚਾਹ ਭਾਵਾਂ ਦੀ ਧੁੰਦ ਪੈਦਾ ਕਰਦੀ ਹੈ, ਉਹਦਾ ਮਨ ਸ਼ਾਂਤ ਨਹੀਂ ਸੀ ।

ਬੰਦਾ ਕੀ ਕਰੇ ! ਇਥੋਂ ਪਹਿਲਾਂ ਖਹਿੜਾ ਤਾਂ ਛੁੱਟੇ ! ਸਰੋਜਨੀ ਨੇ ਸੋਚਿਆ ।

ਪਰ ਅੱਗੇ ਅੱਗੇ ਮਹਾਪਾਤਰ ਤੁਰਿਆ ਜਾਂਦਾ ਸੀ—"ਇਹੋ, ਇਸੇ ਰਸਤੇ ।" ਓਹੀ ਤੇਜ਼ ਚਾਲ, ਤੇਜ਼ ਗੱਲਬਾਤ, ਸਾਰੇ ਆਦਮੀ ਇਕੋ ਜਿਹੇ ਡਰਪੋਕ ਹੁੰਦੇ ਹਨ, ਸਰੋਜਨੀ ਨੇ ਸੋਚਿਆ, ਫ਼ਰਕ ਸਿਰਫ਼ ਉੱਨੀ ਵੀਹ ਦਾ ਹੁੰਦਾ ਹੈ ।

ਅੰਦਰ ਵਿਹੜੇ ਵਿਚ ਬੂਹਾ ਖੋਲ੍ਹਦਿਆਂ ਮਹਾਪਾਤਰ ਜੀ ਨੇ ਆਵਾਜ਼ ਦਿਤੀ, "ਮੈਂ ਕਿਹਾ, ਬਲੀਦੱਤ ਬਾਬੂ ਦੇ ਬਾਲ ਬੱਚੇ ਆਏ ਨੇ ।" ਕਹਿ ਕੇ ਚਲੇ ਗਏ । ਸਰੋਜਨੀ ਹੱਕੀ ਬੱਕੀ ਹੋਈ ਏਧਰ ਓਧਰ ਖੜੀ ਵਿਹੰਦੀ ਰਹੀ ਕਿ ਕੌਣ ਕਿਥੇ ਹੈ ? ਪਾਸਿਓਂ ਰਸੋਈ ਵਿਚੋਂ ਆਵਾਜ਼ ਆ ਰਹੀ ਹੈ, ਰਸੋਈ ਬਾਰੇ ਗੱਲ ਹੋ ਰਹੀ ਹੈ । ਇਕ ਪਾਸੇ ਪੜ੍ਹਨ ਵਾਲੇ ਬੱਚਿਆਂ ਦੀ ਪੜ੍ਹਾਈ ਚਲ ਰਹੀ ਹੈ । ਇਕ ਕਮਰੇ ਵਿਚ ਦੋ ਤਿੰਨ ਬੱਚੇ ਰੌਲਾ ਪਾਉਂਦੇ ਖੇਡ ਰਹੇ ਹਨ । ਸਟੋਰ ਦਾ ਬੂਹਾ ਖੁਲ੍ਹਾ ਹੈ । ਬੱਤੀ ਜਗ ਰਹੀ ਹੈ । ਘਰ ਦੀਆਂ ਚੀਜ਼ਾਂ ਪਈਆਂ ਹਨ । ਪਲੰਘ, ਬਿਸਤਰੇ, ਅਲਮਾਰੀ, ਭਰਿਆ ਭਕੁੰਨਿਆਂ ਵੱਡੇ ਆਦਮੀ ਦਾ ਘਰ, ਸਭ ਕੰਮੀਂ ਲੱਗੇ ਹੋਏ ਹਨ, ਓਹ ਏਥੇ ਕੌਣ ਹੈ ? ਖੇਡਦੇ ਖੇਡਦੇ ਤਿੰਨੇ ਬੱਚੇ ਬਾਹਰ ਆ ਗਏ, ਉਹਨੂੰ ਵੇਖ ਕੇ ਸਹਿਮ ਗਏ, ਫੇਰ ਮਾਂ ਕੋਲ ਦੌੜ ਗਏ । ਨੌਕਰਾਣੀ ਆਈ ਤੇ ਉਹਨੇ ਆਪ-ਮੁਹਾਰੇ ਹੀ ਕਿਹਾ, "ਕੋਈ ਆਇਆ ਏ—ਹੈਂ ਜੀ ?" ਵੇਖਦਿਆਂ ਵੇਖਦਿਆਂ ਸਾਰੇ ਆ ਗਏ । ਏਸ ਘਰ ਦੀ ਸੁਆਣੀ, ਬੱਚੇ, ਰਸੋਈਆ, ਨੌਕਰ-ਨੌਕਰਾਣੀ । ਇਕੋ ਵਾਰੀ ਸਾਰਿਆਂ ਦੇ ਦਰਸ਼ਨ ਹੋ ਗਏ ।

ਘਰ ਦੀ ਮਾਲਕਣ ਨੇ ਪੁੱਛਿਆ—"ਕੌਣ ਏਂ ?"

"ਮੈਂ ਤਾਂ ਐਵੇਂ ਘੁੰਮਣ ਫਿਰਨ ਆਈ ਸਾਂ।"

ਓਧਰੋਂ ਕੋਈ ਉਤਸ਼ਾਹ ਨਹੀਂ, ਰਾਤ ਨੂੰ ਇਸ ਵੇਲੇ ਕਿਸੇ ਅਨਜਾਣ ਬੰਦੇ ਦਾ ਘੁੰਮਣ ਆਉਣਾ, ਗੱਲ ਕੋਈ ਬਣਦੀ ਨਹੀਂ। ਅੱਗੋਂ ਫੇਰ ਸੁਆਲ ਹੋਇਆ—"ਨਾਲ ਕੌਣ ਏਂ ?"

"ਉਹ ਵੀ ਆਏ ਨੇ। ਬਾਹਰ ਗੱਲਾਂ ਕਰ ਰਹੇ ਨੇ।"

"ਉਹ ! ਸਾਹਬ ਕੋਲ ਖੜੋਤੇ ਨੇ ?"

"ਹਾਂ ਜੀ !"

"ਚੰਗਾ ਆ ਉਤੇ ਆ ਜਾ। ਬਈ ਚਟਾਈ ਲਿਆਓ। ਪਾਨ ਖਾਓ ! ਮਿੱਠਾ ਖਾਣੈਂ ਕਿ ਜ਼ਰਦੇ ਵਾਲਾ ? ਮੇਰਾ ਪਾਨ ਵਾਲਾ ਬਟੂਆ ਫੜਾ ਜਾਈਂ। ਕਿੱਥੇ ਏ ਤੇਰਾ ਘਰ ? ਦਿਨੇ ਕਿਉਂ ਨਹੀਂ ਆਏ ? ਕਿਧਰੇ ਜਾਣ ਜੋਗੀ ਵੀ ਨਹੀਂ; ਕਿਸੇ ਨਾਲ ਜਾਣ ਪਛਾਣ ਹੀ ਨਹੀਂ ਹੋਈ। ਕੰਮਾਂ ਧੰਦਿਆਂ ਤੋਂ ਵਿਹਲ ਈ ਨਹੀਂ ਮਿਲਦੀ। ਕਿੰਨੇ ਬੱਚੇ ਨੇ ਤੇਰੇ ? ਪੇਕੇ ਕਿਹੜੇ ਪਿੰਡ ਨੇ ? ਸਹੁਰੇ ? ਕਿਹੜੀ ਕਿਹੜੀ ਸਬਜ਼ੀ ਬਣਾ ਲੈਨੀ ਏਂ ?"

ਇਸ ਤੋਂ ਪਿਛੋਂ ਸਵਾਲ ਖ਼ਤਮ ਹੋ ਗਏ।

ਸਾਹਿਬਆਣੀ ਪਲਾਥੀ ਮਾਰੀ ਬੈਠੀ ਹੈ। ਸਰੋਜਨੀ ਵੇਖ ਰਹੀ ਹੈ, ਕੋਈ ਖ਼ਾਸ ਗੱਲ ਨਹੀਂ ਦਿਸਦੀ। ਜੇ ਇਹ ਮਾੜਕੂ ਜਿਹੀ ਔਰਤ, ਕਿਸੇ ਕੋਠੜੀ ਵਿਚ ਪਈ ਹੁੰਦੀ ਤਾਂ ਪਤਾ ਵੀ ਨਹੀਂ ਸੀ ਲਗਣਾ। ਹੱਡੀਆਂ ਈ ਹੱਡੀਆਂ ਨੇ। ਤੇ ਸਾਰੀਆਂ ਸੋਨੇ ਨਾਲ ਢੱਕ ਛਡੀਐਂ। ਬਸ ਏਨੇ ਨਾਲ ਈ ਵੱਡੀ ਬਣੀ ਬੈਠੀ ਏ। ਬੋਲਦੀ ਕਿਵੇਂ ਏ ਜਿਵੇਂ ਹੁਕਮ ਚਲਾਉਂਦੀ ਹੋਵੇ।

ਜਾਣ ਦੇ ਬਹਾਨੇ ਨੌਕਰ ਨੂੰ ਇਸ਼ਾਰਾ ਕਰਕੇ ਬੁਲਾ ਲਿਆ ਤੇ ਰਸੋਈ ਵੱਲ ਤੁਰ ਪਈ। "ਬੱਚੇ ਖਾਣੇ ਲਈ ਜ਼ਿੱਦ ਕਰ ਰਹੇ ਨੇ। ਮੈਂ ਹੁਣੇ ਆਈ", ਕਹਿ ਕੇ ਉਠ ਖੜੋਤੀ। ਇਸ ਪਿਛੋਂ ਸਾਥ ਦੇਣ ਲਈ ਇਕ ਨੌਕਰਾਣੀ ਆ ਗਈ। "ਬੀਬੀ ਜੀ, ਬਾਬੂ ਜੀ ਕੀ ਕਰਦੇ ਨੇ ? ਸਾਡੇ ਸਾਹਿਬ ਦੇ ਹੇਠਾਂ ਕੰਮ ਕਰਦੇ ਨੇ ? ਕਿੰਨੀ ਤਨਖ਼ਾਹ ਏ ?" ਪਰ ਉਸਦੇ ਇੰਜ ਦੁੱਖ ਸੁਖ ਸਾਂਝਾ ਕਰਨ ਵਿਚ ਵੀ ਭੰਗਣਾ ਪੈ ਗਈ। ਦੂਰੋਂ ਝਾੜ ਪਈ, "ਨੀ ਮੱਲੀਏ, ਭਾਂਡੇ ਮਾਂਜਦੀ ਏਂ ਕਿ ਗੱਲਾਂ ਕਰਨ ਜਾ ਲੱਗੀ ?"

ਉਹ ਫੇਰ ਇਕੱਲੀ ਰਹਿ ਗਈ। ਮਾਲਕਣ ਕੰਮ ਧੰਦੇ ਵਿਚ ਰੁੱਝ ਗਈ। ਸਰੋਜਨੀ ਮਨ ਵਿਚ ਬੇਨਤੀ ਕਰ ਰਹੀ ਸੀ ਕਿ ਕਦੋਂ ਏਥੋਂ ਖਹਿੜਾ ਛੁਟੇ। ਉਹ ਆਪਣਾ ਕੰਮ-ਧੰਦਾ ਕਰਦੇ ਫਿਰਦੇ ਨੇ, ਉਹਦਾ ਏਥੇ ਕੀ ਕੰਮ ? ਸੋਚਦਿਆਂ ਸੋਚਦਿਆਂ ਉਹਦੇ ਅੰਦਰੋਂ ਨਿਕਲਦਾ ਹੈ ਉਹਦਾ ਆਪਾ। ਉਹਨੂੰ ਯਾਦ ਆਉਂਦਾ ਹੈ—ਚਲੋ ਚਲੀ ਦੀ ਦੁਨੀਆਂ ਵਿਚ ਉਹ ਵੀ ਇਕ ਔਰਤ ਹੈ, ਉਸਦਾ ਆਕਾਰ ਹੈ, ਸ਼ਕਲ ਹੈ, ਕੰਮ ਹੈ,

ਘਰ ਹੈ, ਟੀਚਾ ਹੈ ।

ਟੀਚਾ ਹੈ ! ਕੀ ਹੈ ਉਸਦਾ ਟੀਚਾ ? ਪੁੱਠੇ ਮਨ ਵਿਚ ਟੀਚਾ ਵੀ ਚੂਰਾ ਚੂਰਾ ਹੋ ਕੇ ਝੜ ਜਾਂਦਾ ਹੈ, ਉਹਦਾ ਕੋਈ ਪਤਾ ਨਹੀਂ ਰਹਿੰਦਾ, ਆਪਾ ਛੋਟੇ ਤੋਂ ਛੋਟਾ ਹੋ ਕੇ ਮੂੰਹ ਲੁਕੋਣ ਲਈ ਪਤਾ ਨਹੀਂ, ਕਿਸ ਖੂੰਜੇ ਵਿਚ ਗੁਆਚ ਜਾਂਦਾ ਹੈ ।

ਕੌਣ ਹੈ ਉਹ ਏਥੇ ? ਕੋਈ ਨਹੀਂ । ਕੀ ਸਿਰਫ਼ ਦਰਸ਼ਕ ਹੈ ? ਉਹ ਖ਼ਿਆਲਾਂ ਦਾ ਲੜ ਛੱਡਣਾ ਨਹੀਂ ਚਾਹੁੰਦੀ ਤੇ ਦੇਖਦੀ ਹੈ ਕਿ ਲਾਲ ਹੋ ਕੇ ਮਚਦੀ ਹੈ ਪਰ ਰੰਗ ਕਾਲਾ ਪੈ ਜਾਂਦਾ ਹੈ । ਉਹ ਬਸ ਉਹੀ ਹੈ । ਉਹਦਾ ਡਰਾਕਲ ਮਨ ਜਾਣ ਲਈ ਕਾਹਲਾ ਹੈ ਪਰ ਜਾ ਨਹੀਂ ਸਕਦੀ । ਹਾਲਾਤ ਦੀ ਸਰਦਲ ਨੇ ਰਾਹ ਬੰਦ ਕਰ ਦਿਤਾ ਹੈ । ਚੇਤਨਾ ਵਿਚ ਜਮਾਂਦਰੂ ਗੰਢ ਬੱਝ ਚੁੱਕੀ ਹੈ ।

ਸਿਰਫ਼ ਇਕ ਪਿਛੋਂ ਦੂਜਾ ਡੂੰਘਾ ਸਾਹ ਲੈ ਕੇ ਬੇਬਸ ਜਿਹੀ ਹੋ ਕੇ ਵੇਖਦੀ ਰਹਿੰਦੀ ਹੈ । ਕਮਜ਼ੋਰ ਮਨ ਵਿਚ ਮੁਕਤੀ ਲਈ ਰੱਬ ਨੂੰ ਵਾਸਤੇ ਪਾਉਂਦੀ ਰਹਿੰਦੀ ਹੈ । ਆਪਣੇ ਕਸੂਰ ਲਈ ਦੂਜੇ ਉੱਤੇ ਦੋਸ਼ ਮੜ੍ਹ ਕੇ ਗਾਲ੍ਹਾਂ ਦੇਣੀਆਂ, ਬਸ ਉਹ ਇਹੋ ਕੁਝ ਕਰ ਸਕਦੀ ਹੈ ।

ਸਰੋਜਨੀ ਦੀਆਂ ਅੱਖਾਂ ਖੁਲ੍ਹੀਆਂ ਹਨ ਪਰ ਉਹ ਵੇਖ ਨਹੀਂ ਰਹੀਆਂ । ਉਹ ਥੱਕੀ ਜਿਹੀ ਆਪਣੇ ਹੀ ਖ਼ਿਆਲਾਂ ਵਿਚ ਵਹਿੰਦੀ ਜਾ ਰਹੀ ਏ । ਬਾਰ ਬਾਰ ਉਹਨੂੰ ਲੱਗ ਰਿਹਾ ਹੈ ਜਿਵੇਂ ਉਹ ਕੋਈ ਅੜਿੱਕਾ ਹੋਵੇ । ਦਿਲ ਵਿਚ ਮਹਾਂਪਾਤਰ ਜੀ ਨੂੰ ਗਾਲ੍ਹਾਂ ਦੇਈ ਜਾ ਰਹੀ ਏ, ਫੇਰ ਪਤੀ ਨੂੰ, ਫੇਰ ਆਪਣੀ ਮੂਰਖਤਾ ਨੂੰ ।

ਇਸ ਤਰ੍ਹਾਂ ਰਾਤ ਦੇ ਸਾਢੇ ਗਿਆਰਾਂ ਵੱਜ ਗਏ । ਅੰਦਰੋਂ ਆਵਾਜ਼ ਸੁਣੀਂ । ਉਹ ਨਹੀਂ ਗਈ । ਬੂਹਾ ਖੋਹਲ ਬਾਹਰ ਆਉਂਦਿਆਂ ਮਾਲਕਣ ਨੇ ਕਿਹਾ, "ਆਪ ਕੰਮ ਕਰਦੇ ਫਿਰਦੇ ਨੇ ਤੁਹਾਨੂੰ ਏਥੇ ਏਨੇ ਚਿਰ ਤੋਂ ਬਿਠਾ ਛੱਡਿਆ ਏ । ਏਨਾ ਚਿਰ ਭਲਾ ਕੌਣ ਉਡੀਕ ਕਰੇਗਾ । ਓ ਗੋਪਾਲੀਆ ! ਵੇ ਕੋਈ ਅੜਦਲੀ-ਉੜਦਲੀ ਹੈਗਾ ? ਜਾਹ ਜਾ ਕੇ ਆਪਣੇ ਸਾਹਬ ਨੂੰ ਆਖ । ਚੰਗਾ, ਹੁਣ ਤੂੰ ਜਾਹ । ਰਾਹ ਦੱਸ ਦੇਈਂ ਵੇ ਗੋਪਾਲਿਆ, ਹਨੇਰਾ ਹੋ ਗਿਆ ਏ । ਚੰਗਾ ਜਾਹ । ਆਉਂਦੀ ਰਹੀਂ ਕਦੇ ਕਦਾਈਂ, ਚੰਗਾ ?"

ਗੋਪਾਲੀਆ ਮੂਹਰੇ ਮੂਹਰੇ ਤੁਰ ਪਿਆ । ਸਰੋਜਨੀ ਬਾਹਰ ਆ ਕੇ ਖੜੋ ਗਈ । ਗੋਪਾਲੀਏ ਨੇ ਦਫ਼ਤਰ ਅੰਦਰ ਜਾ ਕੇ ਕੁਝ ਕਿਹਾ । ਮਹਾਂਪਾਤਰ ਖਿਝ ਕੇ ਉਠ ਖੜੋਤੇ ।

"ਉਹ ! ਹੋਰ ਹੁਣ ਰਹਿਣ ਦਿੰਦੇ ਹਾਂ । ਇਕ ਚਿੱਠੀ ਅਜੇ ਹੋਰ ਲਿਖੀ ਜਾ ਸਕਦੀ ਸੀ । ਚੰਗਾ, ਬਲੀਦੱਤ ਬਾਬੂ ਹੁਣ ਜਾਓ । ਸ਼ਾਇਦ ਦੇਰ ਵੀ ਹੋ ਗਈ ਏ । ਏਨਾ ਕੁ ਕੰਮ ਨਾਲ ਲੈਂਦੇ ਜਾਓ । ਕਲ੍ਹ ਟਾਈਪ ਕਰਕੇ ਲੈ ਆਓਗੇ ਨਾ ?"

ਬਲੀਦੱਤ ਦੇ ਨਮਸਕਾਰ ਦਾ ਉੱਤਰ ਦਿਤੇ ਬਿਨਾਂ ਹੀ ਮਹਾਂਪਾਤਰ ਨੇ ਬੂਹਾ ਬੰਦ ਕਰ ਲਿਆ ।

ਹਨੇਰਾ ਰਾਹ, ਬਲੀਦੱਤ ਅਤੇ ਸਰੋਜਨੀ ਜਾ ਰਹੇ ਹਨ। "ਵੇਖੋ ਕਿੰਨਾ ਚਿਰ ਲਾ ਦਿਤਾ ਤੁਸੀਂ।" ਸਰੋਜਨੀ ਹੋਰ ਬਹੁਤਾ ਕੁਝ ਨਾ ਬੋਲ ਸਕੀ। ਬਲੀਦੱਤ ਨੇ ਸਾਰਾ ਜ਼ੋਰ ਲਾ ਕੇ ਦੁੱਖੀ ਹੁੰਦਿਆਂ ਕਿਹਾ, "ਤੈਨੂੰ ਆਪ ਨਹੀਂ ਦਿਸਦਾ।" ਦੋਵੇਂ ਚੁੱਪਚਾਪ ਘਰ ਵੱਲ ਤੁਰੇ ਜਾਂਦੇ ਨੇ।

ਇਕ ਨਵੀਂ ਚੇਤਨਾ—ਦੱਬਿਆ ਹੋਇਆ ਵਿਦਰੋਹ। ਇਕ ਹਾਲਾਤ ਦੇ ਵਿਚਾਰਾਂ ਹੇਠ ਦੱਬਿਆ ਹੋਇਆ ਹੈ, ਅਤੇ ਦੂਜਾ ਗੂੰਗੀ ਮਨੋਦਸ਼ਾ ਦੇ ਕਵੱਚ ਹੇਠ।

ਸਵੇਰੇ ਉੱਠਿਆ। ਹਾਲੇ ਮੂੰਹ ਵੀ ਨਹੀਂ ਧੋਤਾ। ਕਲ ਰਾਤ ਵਾਲੇ ਮੁੜੇ-ਚੁੜੇ ਕਾਗਜ਼ਾਂ ਦੇ ਪੁਲੰਦੇ ਨੂੰ ਵੇਖਦਾ ਹੈ—ਬਲੀਦੱਤ ਦਾਸ, ਇਹੀ ਤੇਰੇ ਜੀਵਨ ਦੀ ਕਵਿਤਾ ਹੈ।

ਇਸੇ ਦੁਨੀਆਂ ਵਿਚ ਰੋਜ਼ ਪਹੁ-ਫੁਟਾਲਾ ਹੁੰਦਾ ਏ। ਜੀਵ-ਜੰਤੂ ਆਪਣੀ ਅੱਖ ਨਾਲ ਜਾਂ ਅਨੁਭਵ ਨਾਲ ਆਪਣੇ ਆਨੰਦ ਲਈ ਸਾਮਗਰੀ ਚੁਗ-ਚੁਗਾ ਲੈਂਦੇ ਨੇ।

ਹਰ ਇਕ ਲਈ ਉਹੀ ਰੁਚੀ ਹੈ ਜੋ ਉਹਨੂੰ ਭਾਵੇ। ਕੋਈ ਹੰਝੂਆਂ ਭਰੀ ਚਿੰਤਾ ਲੈਂਦਾ ਹੈ, ਕਰੋਧ ਰਖਦਿਆਂ ਇਕ ਤਰ੍ਹਾਂ ਦਾ ਸੁਆਦ ਮਹਿਸੂਸ ਕਰਦਾ ਹੋਵੇਗਾ—ਹੰਝੂਆਂ ਦਾ ਨਮਕੀਨ ਸੁਆਦ—ਸਾਂਭਰ ਦੀ ਖਾਣ ਦੀ ਪਿਆਰੀ ਖਾਰੀ ਮਿੱਟੀ। ਕੋਈ ਆਪਣੇ ਆਪ ਨੂੰ ਬੈਂਤਾਂ ਨਾਲ ਲਹੂ ਲੁਹਾਣ ਕਰਕੇ ਆਨੰਦ ਮਾਣਦਾ ਹੈ। ਕਿਸੇ ਦੇ ਆਨੰਦ ਦੀ ਸਾਮਗਰੀ ਥੋੜਾ ਜਿਹਾ ਹਾਸਾ ਹੀ ਫੁੱਲਾਂ ਦਾ ਗੁਲਦਸਤਾ ਹੈ—ਟੋਕਰੀ ਭਰ ਸਫ਼ੈਦ ਫੁੱਲਾਂ ਦੀ ਮਹਿਕ।

ਖਾਦ ਦੇ ਢੇਰ ਵਿਚ ਕਾਂ ਚੁੰਝਾਂ ਮਾਰ ਰਿਹਾ ਹੈ। ਇਕ ਪਾਸੇ ਰਾਹ ਤੇ ਕੋਈ ਕੁੱਤਾ ਟੁੱਟੇ ਛਿੱਤਰ ਦੇ ਟੁਕੜੇ ਨੂੰ ਪਾੜਣ ਲੱਗਿਆ ਹੋਇਆ ਹੈ।

ਰਾਹ ਦੇ ਦੂਜੇ ਪਾਸੇ ਕਾਲਜੀਏਟ ਕਸਰਤ ਕਰਨ ਪਿਛੋਂ ਹਥੇਲੀ ਤੋਂ ਪਸੀਨਾ ਪੂੰਝ ਰਿਹਾ ਹੈ। ਉਹਦੇ ਲੰਮੇ ਵਾਲ ਝਟਕੇ ਨਾਲ ਮੱਥੇ ਉਤੇ ਆ ਗਏ ਹਨ; ਪਸੀਨਾ ਪੂੰਝਣਾ ਚੰਗਾ ਲਗਦਾ ਹੈ ਇਸ ਲਈ ਕਸਰਤ ਕਰਦਾ ਹੈ। ਪਸੀਨਾ ਉਹਦੇ ਆਨੰਦ ਦੀ ਸਾਮਗਰੀ ਹੈ।

ਸਿਰਫ਼ ਸ਼ਬਦਾਂ ਵਿਚ ਅਨੁਭਵ ਦੀ ਖ਼ਾਸੀਅਤ ਹੈ—ਆਪਣੇ ਮਨ ਅਨੁਸਾਰ ਅਨੰਦ।
ਵਸਤੂ ਜੜ ਹੁੰਦੀ ਹੈ, ਚੇਤਨਾ ਹੀ ਗਿਆਨ ਹੈ। ਘਟਨਾਵਾਂ ਪੁਰਾਣੀਆਂ ਹਨ।
ਸ਼ਬਦਾਂ ਦੀ ਖ਼ਾਸੀਅਤ ਨਾਲ ਨਵਾਂ ਆਨੰਦ ਬੋਧ ਮਿਲਦਾ ਹੈ।

ਬਲੀਦੱਤ ਨੇ ਫਾਈਲ ਫੜੀ ਹੋਈ ਹੈ। ਟਾਈਪ ਕਰਨ ਲਈ ਭੱਜਦਾ ਹੈ। ਕੰਮ ਪੂਰਾ ਕਰਦਿਆਂ ਸਾਢੇ ਦਸ ਵੱਜ ਗਏ। ਸਰੋਜਨੀ ਨੇ ਦੱਸਿਆ ਸੀ ਕਿ ਘਰ ਸਬਜ਼ੀ ਨਹੀਂ ਹੈ। ਨਹੀਂ ਤਾਂ ਨਾ ਸਹੀ। ਗਰਮ ਗਰਮ ਦੋ ਬੁਰਕੀਆਂ ਚੌਲ, ਝਿਲਮਿਲ ਕਰਦਾ ਦਾਲ ਦਾ ਪਾਣੀ, ਭਾਫਾਂ ਛਡਦਾ ਇਕ ਉਬਲਿਆ ਆਲੂ,

ਦੋ ਚਾਰ ਡਲੀਆਂ ਮੈਲੇ ਲੂਣ ਦੀਆਂ, ਦੋ ਲਾਲ ਮਿਰਚਾਂ। ਢਿੱਡ ਭਰਨ ਲਈ ਦੋ ਮੁੱਠੀਆਂ ਅੰਨ ਮੁਕਦਾ ਨਹੀਂ—ਖਾਣਾ ਪੀਣਾ ਮੁੱਖ ਹੈ ਜਾਂ ਸਫਲਤਾ ਲਈ ਅਗਾਂਹਵਧੂ ਅਨੰਦ ?

ਸਬਜ਼ੀ ਹੋਵੇ ਜਾਂ ਨਾ ਹੋਵੇ, ਚਾਹੇ ਕੁਝ ਵੀ ਨਾ ਹੋਵੇ—ਭਾਵੇਂ ਲਕੜਾਂ ਗਿੱਲੀਆਂ ਹੋਣ ਤੇ ਚੁਲ੍ਹੇ 'ਚ ਪਾਣੀ ਪਿਆ ਹੋਵੇ। ਘਰ ਵਾਪਸ ਆ ਕੇ, ਪੈਂਟ ਪਾ ਕੇ, ਖਿੱਚ ਧੂ ਕੇ ਖੜਾ ਹੋ ਕੇ ਪੰਥੀ ਮਾਰ ਕੇ ਬਹਿ ਜਾਂਦਾ ਹੈ। ਔਖਾ ਸੌਖਾ ਦੋ ਬੁਰਕੀਆਂ ਅੰਦਰ ਸੁੱਟ ਕੇ ਨੌਕਰੀ ਤੇ ਜਾਣ ਲਈ ਭੱਜ ਤੁਰਦਾ ਹੈ। ਦਫ਼ਤਰ ਪਹੁੰਚ ਕੇ ਘੜੀ ਵੇਖ ਕੇ ਸੁਖ ਦਾ ਸਾਹ ਲੈਂਦਾ ਹੈ।

ਇਹ ਦਿਨ ਦੀ ਸ਼ੁਰੂਆਤ ਹੈ।

ਪਹਿਲਾਂ—ਮਹਾਂਪਾਤਰ ਕੋਲ।

ਉਹ ਬੈਠੇ ਹਨ—ਕਾਲੇ ਬੂਟ, ਥੋੜ੍ਹਾ ਜਿਹਾ ਮੂੰਹ ਖੁਲ੍ਹਾ ਹੋਇਆ ਹੈ। ਗੇਰੂਏ ਰੰਗ ਦੇ ਫੀਤੇ, ਲਾਲ ਜੁਰਾਬਾਂ, ਪੀਲੀ ਪੈਂਟ, ਫਿੱਕੀ ਪਈ ਨੀਲੇ ਰੰਗ ਦੀ ਕਮੀਜ਼, ਮੂੰਗੀਆ ਜਿਹੇ ਰੰਗ ਦਾ ਕੋਟ, ਤਿੰਨ ਰੰਗੀ ਲੰਮੀ ਟਾਈ ਦੀ ਗੰਢ ਕੁਝ ਟੇਢੀ ਹੋਈ ਹੋਈ ਹੈ। ਮੂੰਹ ਤੇ ਸਨੋ ਚਿਪ-ਚਿਪ ਕਰ ਰਹੀ ਹੈ। ਅੱਖਾਂ ਤੇ ਚੌੜੇ ਫ਼ਰੇਮ ਵਾਲੀ ਐਨਕ, ਵਾਲਾਂ ਵਿਚ ਕੰਘੀ ਨਹੀਂ ਕੀਤੀ। ਕੁਝ ਵਾਲ ਸਿੱਧੇ ਖੜੇ ਹਨ ਕੁਝ ਟੇਢੇ ਪੋਜ਼ ਬਣਾਉਣ ਲਗਦੇ ਹਨ; ਉਹਨਾਂ ਵਿਚੋਂ ਤੇਲ ਦੀ ਤੇਜ਼ ਖ਼ੁਸ਼ਬੋ ਆ ਰਹੀ ਹੈ। ਟੇਬਲ ਉਤੇ ਬੇਤਰਤੀਬੀ ਨਾਲ ਪੈਰ ਰੱਖੇ ਹੋਏ ਨੇ। ਕੁਰਸੀ ਤੇ ਬੈਠੇ ਹਨ ਅਤੇ ਪਾਸੇ ਤੇ ਇਕ ਲਿਖਣ ਵਾਲਾ ਫੱਟਾ ਹੱਥ ਨਾਲ ਦੱਬ ਛਡਿਆ ਹੈ। ਖ਼ੂਬ ਵੱਡੇ ਵੱਡੇ ਅੱਖਰ ਲਿਖਦਿਆਂ ਹੱਥ ਚਲ ਰਿਹਾ ਹੈ। ਟੇਬਲ 'ਤੇ ਜਿਸ ਪਾਸੇ ਪੈਰ ਰੱਖੇ ਹੋਏ ਹਨ ਓਸ ਪਾਸੇ ਗੰਢਾਂ ਵਾਲੀ ਇਕ ਛੜੀ, ਇਕ ਪਾਸੇ ਵੱਡਾ ਸਾਰਾ ਪਾਨਦਾਨ, ਖੁਲ੍ਹੇ ਮੂੰਹ ਵਾਲਾ ਇਕ ਡੱਬਾ, ਗੁੰਡੀ (ਪਾਨ ਦਾ ਤਮਾਕੂ) ਨਾਲ ਭਰਿਆ ਹੋਇਆ ਹੈ। ਤਿੰਨ ਸ਼ੀਸ਼ੀਆਂ, ਇਕ ਵਿਚ ਪਿਪਰਮਿੰਟ ਅਰਕਮੈਂਥਲ, ਇਕ ਵਿਚ ਕੱਚੀ ਅਜਵੈਣ ਤੇ ਇਕ ਵਿਚ ਲਾਲ-ਲਾਲ ਗੋਲੀਆਂ—ਪਾਨ ਲਈ ਮਿੱਠਾ ਮਸਾਲਾ ਹੋਵੇਗਾ।

ਬਲੀਦੱਤ ਸੋਚਦਾ ਹੈ ਹਰ ਇਕ ਵੱਡਾ ਆਦਮੀ ਕੋਈ ਅਵਤਾਰ ਹੈ। ਮਹੂਰਤ ਉਡੀਕਣ ਪਿਛੋਂ ਸੇਵਾ ਕਰੀਏ ਤਾਂ ਫਲ ਮਿਲੇਗਾ। ਇਹ ਮਹਾਂਪਾਤਰ ਅਵਤਾਰ ਹੈ—ਆਦਮੀ ਦਾ ਹਉਮੈ ਰੂਪ। ਉਹਨੂੰ ਕਿਸੇ ਦੀ ਪਰਵਾਹ ਨਹੀਂ। ਦੁਨੀਆਂ ਇਹਦੀ ਜੁੱਤੀ ਦੀ ਨੋਕ 'ਤੇ ਹੈ। ਗਿਆਨੀ ਹੈ। ਹਾਂ, ਅਹੁਦਾ ਇਸ ਗੱਲ ਦਾ ਪ੍ਰਮਾਣ ਹੈ, ਸਿਰਫ਼ ਪੜ੍ਹਾਈ ਵਿਚ ਹੀ ਨਹੀਂ, ਗੁਣਾਂ ਵਿਚ ਵੀ। ਨਿਪੁੰਨ ਹੈ—ਤਾਸ਼, ਵੈਦਕ, ਹੋਮਯੋਪੈਥੀ, ਜੋਤਿਸ਼, ਵੇਦਾਂਤ, ਨੌਕਰੀ, ਬਾਤ-ਚੀਤ, ਟੈਕਟ ਸਭ ਵਿਚ। ਜੋ ਜੀਅ

ਵਿਚ ਆਇਆ, ਉਹੋ ਕਰਨਾ ਹੈ । ਉਸ ਵਿਚ ਤੁਰਤ ਜੁਟ ਜਾਂਦੇ ਹਨ; ਬੜੇ ਧੁਸ ਹਨ । ਉਪਰੋਂ ਗਿਆਨ ਦੀ ਖ਼ਾਸੀਅਤ ਹੈ, ਉਹ ਦੁਨੀਆਂ ਦੀਆਂ ਅੱਖਾਂ ਵਿਚ ਇਕ ਸੋਹਣੀ ਬੈਂਤ ਵਾਂਗ ਦਿਸਦਾ ਹੈ ।

ਅੱਧੀ ਬੀੜੀ ਫੂਕ ਕੇ ਬੰਨੂ ਇਸ ਹੈਰਾਨੀ ਤੇ ਇਕ ਲੈਕਚਰ ਝਾੜ ਸਕਦਾ ਹੈ— "ਆ-ਹਾ-ਹਾ, ਵਿਚਾਰਾ, ਬਲੀਦੱਤ, ਭਗਵਾਨ ਦੀ ਪੂਜਾ ਕਰ, ਵਰ ਪਾਏਂਗਾ । ਹਰੀ ਨਾਮ ਲੈ, ਤਰ ਜਾਏਂਗਾ । ਜਲਦੀ ਸੁਰਗਾਂ ਵਿਚ ਚਲਾ ਜਾਏਂਗਾ ਅਤੇ ਮਹਾਪਾਤਰ-ਮਹਾਪਾਤਰ ਰਟਣ ਪਿਛੋਂ ਕੀ ਮਿਲੇਗਾ ?"

ਬਲੀਦੱਤ ਹੱਥ ਲੰਮੀ ਜੀਭ ਕੱਢ ਛਡਦਾ ਹੈ, "ਤੂੰ ਬੇੜੀ ਡੋਬੇਂਗਾ, ਦੱਸ ਤੇਰੀ ਕੌਣ ਸੁਣੇਗਾ ? ਪਤਾ ਏ ਉਹ ਕਿੰਨਾ ਗਿਆਨੀ ਏ...?"

"ਫੇਰ ਇਹ ਕਿਹੜੀ ਅਲੋਕਾਰ ਗੱਲ ਏ—ਆ-ਹਾ-ਹਾ—ਬ੍ਰਹਮ ਗਿਆਨੀ..."

"ਗਿਆਨ ਨੂੰ ਕੋਈ ਚੁਟਕੀ ਵਜਾ ਕੇ ਨਹੀਂ ਉਡਾ ਸਕਦਾ, ਤੂੰ ਹੁਣ ਏਥੇ ਅੱਡਾ ਲਾਈ ਬੈਠਾ ਏਂ, ਪਹਿਲਾਂ ਕੈਰਮ ਦੀਆਂ ਗੋਟੀਆਂ ਕੁੱਟ ਰਿਹਾ ਸੀ । ਉਹ ਅਜਿਹੇ ਵੇਲੇ ਪੜ੍ਹਦੇ ਨੇ..."

"ਨਾ ਉਹਨਾਂ ਦੇ ਕਿਤਾਬਾਂ ਪੜ੍ਹਨ ਨਾਲ ਤੈਨੂੰ ਤੇ ਮੈਨੂੰ ਕੋਈ ਫਾਇਦਾ ਹੋਇਆ ਏ ਤੇ ਹੁਣ ਉਹਨਾਂ ਦੇ ਬ੍ਰਹਮ ਗਿਆਨ ਨਾਲ ਵੀ ਤੇਰਾ, ਮੇਰਾ ਕੋਈ ਨਫਾ-ਨੁਕਸਾਨ ਨਹੀਂ ਹੋਣ ਲੱਗਾ । ਦੁਨੀਆਂ ਚਾਹੁੰਦੀ ਏ ਇਨਸਾਨੀਅਤ । ਅਸੀਂ ਚਾਹੁੰਦੇ ਆਂ ਪਿਆਰ, ਹਮਦਰਦੀ, ਹੋਰ ਨਹੀਂ ਤਾਂ ਘੱਟੋ ਘੱਟ ਸਲੀਕਾ—ਆਦਮੀ ਲਈ ਆਦਮੀ ਵਰਗਾ ਵਰਤਾਓ । ਜਿੱਥੇ ਉਹ ਨਹੀਂ—ਓਥੇ ਮਾਰੋ ਗੋਲੀ, ਡੈਮ !

ਓਏ ਬਲੀਵਰਤ ਦਾਸ ! ਕਿਸੇ ਚੀਜ਼ ਬਾਰੇ ਦਸ ਗੱਲਾਂ ਰੱਟ ਲੈਣ ਨਾਲ ਆਦਮੀ ਗਿਆਨੀ ਨਹੀਂ ਹੋ ਜਾਂਦਾ । ਜਾਂ ਤੇਰੇ ਇਹ ਮਹਾਪਾਤਰ ਹੋਰਾਂ ਵਾਂਗ ਹੰਕਾਰ ਨਾਲ ਢਿੱਡ ਫੁਲਾ ਕੇ ਕੋਈ ਅਫ਼ਸਰ ਅਖਵਾਇਆਂ ਵੱਡਾ ਨਹੀਂ ਬਣ ਜਾਂਦਾ । ਇਹੋ ਜਿਹੇ ਮਹਾਂ ਪੰਡਤ ਦੁਨੀਆਂ 'ਚ ਸਾਰੇ ਅਨਰਥ ਦੀ ਜੜ੍ਹ ਹੁੰਦੇ ਨੇ । ਤੇ ਤੂੰ ਏਥੇ ਜਿਸ ਨੂੰ ਗਿਆਨ ਆਖਦਾ ਏਂ, ਉਹ ਏਨਾ ਗਹਿਰ-ਗੰਭੀਰ ਨਹੀਂ, ਇਹ ਤਾਂ ਢੋਲ ਕੁੱਟਣ ਵਾਲਾ ਇਕ ਭੰਡ ਏ । ਫਰਾਇਡ ਦੀ ਬੋਲੀ ਵਿਚ ਆਖੀਏ ਤਾਂ ਉਹ ਆਦਮੀ ਇਕ ਤਰ੍ਹਾਂ ਨਾਲ ਪੱਕਾ ਐਗਜ਼ਿਬਿਸ਼ਨਿਸਟ ਹੈ । ਨੀਵੇਂ ਹੋ ਕੇ ਦੇਖੋ ਹੋਰ ਵੀ ਸੁਆਦ ਆਏਗਾ, ਜਾਗ--ਚੰਗਾ ਇਨਫੀਰੀਆਰਿਟੀ ਕੰਪਲੈਕਸ ਹੈ—ਬਲੀਦੱਤ ਸੋਚਦਾ ਹੈ । ਪਰ ਆਪਣੀ ਪੰਡਤਾਈ ਘੋਟਣ ਵਿਚ ਬੰਨੂ ਇਕ ਗੱਲ ਗ਼ਲਤ ਕਰਦਾ ਹੈ--ਏਨੀ ਵੱਡੀ ਦੁਨੀਆਂ ਵਿਚ ਜਿਥੇ ਏਨੇ ਤਰ੍ਹਾਂ ਦੇ ਲੋਕ ਵਸਦੇ ਹਨ, ਅਰਥਾਤ ਛਪੰਜਾ ਕਰੋੜ, ਓਥੇ ਸਾਨੂੰ ਸਾਰਿਆਂ ਨਾਲ ਮਿਲ ਜੁਲ ਕੇ ਚਲਣਾ ਪਵੇਗਾ । ਏਥੇ ਜੇ ਸਾਰਿਆਂ ਵੱਲ ਵੇਖ ਚਾਖ ਕੇ ਉਹਨਾਂ ਦੀ ਦੱਖ ਤੇ ਗੁਣਾਂ ਦਾ ਵਿਸ਼ਲੇਸ਼ਣ ਕਰਕੇ ਸਿਰ ਹਿਲਾਉਂਦਾ ਰਿਹਾ ਤਾਂ ਬੰਦਾ ਦੋ ਕਦਮ ਵੀ ਨਹੀਂ ਤੁਰ ਸਕਦਾ ।

ਮਹਾਪਾਤਰ ਐਗਜ਼ਿਬਿਸ਼ਨਿਸਟ ! ਭਾਵੇਂ ਸੈਡਿਸਟ ਹੀ ਕਿਉਂ ਨਾ ਹੋਵੇ—ਕਿਹੋ

ਜਿਹਾ ਵੀ ਇਸਟ ਹੋਵੇ—ਇਹਦੇ ਵਿਚ ਬਲੀਦੱਤ ਦਾ ਕੀ ਜਾਂਦਾ ਹੈ ? ਅਹੁ, ਮਹਾਪਾਤਰ ਜੀ ਬੈਠੇ ਹਨ । ਬਲੀਦੱਤ ਨੂੰ ਅੰਦਰ ਆਇਆਂ ਦੋ-ਤਿੰਨ ਮਿੰਟ ਹੋ ਗਏ ।

ਕੀ ਮਹਾਪਾਤਰ ਜੀ ਨੇ ਉਸਨੂੰ ਦੇਖਿਆ ਨਹੀਂ, ਦੇਖਿਆ ਤਾਂ ਹੋਵੇਗਾ ਹੀ । ਪਰ ਦੂਜੇ ਦੇ ਬੁਲਾਉਣ ਤੋਂ ਪਹਿਲਾਂ ਆਪ ਕੁਝ ਪੁਛਣਾ-ਦੱਸਣਾ ਉਹਦੀ ਕੀਤੀ ਦੇ ਵਿਰੁੱਧ ਹੈ । ਕਿਉਂਕਿ ਉਸ ਨਾਲ ਅਗਲੇ ਦਾ ਆਤਮ ਸਨਮਾਨ ਘਟਦਾ ਹੈ । ਜੇ ਬਲੀਦੱਤ ਖੜਾ-ਖੜਾ ਉਡੀਕ ਰਿਹਾ ਹੈ ਤਾਂ ਕੀ ਹੋਇਆ, ਭਾਵੇਂ ਸਾਰੀ ਦੁਨੀਆਂ ਉਡੀਕੇ, ਮਹਾਪਾਤਰ ਜੀ ਕੰਮ ਕਰ ਰਹੇ ਹਨ । ਕੰਮ ਦੇ ਅੱਗੇ ਬੰਦਾ ਕੀ ਚੀਜ਼ ਹੈ ? ਬੰਦੇ ਨੂੰ ਏਥੇ ਪੁੱਛਦਾ ਈ ਕੌਣ ਹੈ ?

ਬਲੀਦੱਤ ਫਾਈਲ ਚੁੱਕੀ ਖੜਾ ਹੈ । ਮਹਾਪਾਤਰ ਉਹਦੇ ਅਫ਼ਸਰ ਨਹੀਂ ਹਨ, ਨਾ ਸਹੀ, ਹੋ ਤਾਂ ਸਕਦੇ ਹਨ । ਉਹ ਆਪਣੇ ਆਪ ਨੂੰ ਇਸੇ ਉਮੀਦ ਤੇ ਦਿਲਾਸਾ ਦਿੰਦਾ ਹੈ, ਮੂੰਹ ਬੰਦ ਕਰੀ, ਪਿੱਠ ਪਿੱਛੇ ਹੱਥ ਕਰੀ, ਕਮਰ ਝੁਕਾ ਕੇ ਕਿਸੇ ਦੇ ਅੱਗੇ ਖੜਾ ਹੋਣਾ--ਜਿਵੇਂ ਆਪਣੇ ਆਂਥਰੋਪੋਇਡ ਪਿੱਤਰਾਂ ਦਾ ਉਤਰਦਾਈ ਹੋਣਾ ਅਨੁਭਵ ਕਰਦਾ ਹੋਵੇ । ਜਿਹੜੀ ਛੋਟੀ ਜਿਹੀ ਪੂਛ ਕੱਟੀ ਗਈ ਉਹ ਹੁਣ ਹੌਲੀ ਹੌਲੀ ਉੱਗ ਰਹੀ ਹੈ--ਆਪਣਾ ਆਪਾ ਛੱਡ ਕੇ ਉਹ ਦੂਜੇ ਦੇ ਆਪੇ ਵਿਚ ਲੀਨ ਹੋ ਜਾਏਗਾ-- ਇਹ ਜਿਵੇਂ ਕਿਸੇ ਤਿਆਗ ਦੀ ਸਾਧਨਾ ਹੋਵੇ । ਸਾਧਨਾ ਉਮੀਦ ਨਾਲ ਕੀਤੀ ਜਾਂਦੀ ਹੈ—ਕਿਉਂਕਿ ਉਸ ਨਾਲ ਜੁੜਿਆ ਹੈ ਉਸ ਦੇ ਦਾਣੇ ਪਾਣੀ ਦਾ ਇਕ ਸੁਪਨਾ ।

ਟੈਲੀਫੋਨ ਵੱਜ ਗਿਆ, ਮਹਾਪਾਤਰ ਨੇ ਝੱਟ ਫੋਨ ਚੁੱਕ ਲਿਆ, "...ਮੈਂ...ਮੈਂ... ਮਹਾਪਾਤਰ.. ਹਾਂ, ਮਹਾਪਾਤਰ ਬੋਲ ਰਿਹਾਂ ।.. ਹਾਂ...ਹਾਂ...ਹੂੰ...ਹੂੰ...ਠੀਕ ਏ... ਈਡਿਅਟ..."

ਐਤਕੀਂ ਬਲੀਦੱਤ ਵੱਲ ਮੁੜੇ--"ਹੈਲੋ ਮਿਸਟਰ ਦਾਸ" ਬਲੀਦੱਤ ਦੇ ਮਨ ਵਿਚ ਅਨੰਦ ਦਾ ਹੁਲਾਰ ਜਿਹਾ ਆਉਂਦਾ ਹੈ । ਮੂੰਹ ਤੇ ਹਾਸਾ ਹੈ ਤੇ ਅੰਗ ਅੰਗ ਨਸ਼ਿਆ ਜਾਂਦਾ ਹੈ ।

"ਸਰ, ਸਰ, ਐਹ, ਲੈ ਕੇ ਆਇਆਂ--"

"ਹੈਂ, ਲੈ ਆਇਐਂ ? ਏਨੀ ਛੇਤੀ ਪੂਰਾ ਕਰ ਲਿਆ ? ਵਾਹ.. ..."

"ਕਰਦਾ ਕਿਵੇਂ ਨਾ, ਸਰ, ਤੁਹਾਡਾ ਜ਼ਰੂਰੀ ਕੰਮ ਜੋ ਸੀ ।"

"ਠੀਕ ਏ, ਠੀਕ ਏ । ਹਾਂ ਜ਼ਰੂਰੀ । ਬੜਾ ਅਰਜੈਂਟ ਸੀ ਬਲੀਦੱਤ ਬਾਬੂ । ਬਹੁਤ ਬਹੁਤ ਧੰਨਵਾਦ ।"

ਮਹਾਪਾਤਰ ਨੇ ਕਾਗਜ਼ ਲੈ ਲਏ । ਬਲੀਦੱਤ ਖੜਾ ਰਿਹਾ । ਫੇਰ ਮਹਾਪਾਤਰ ਦਾ ਧਿਆਨ ਕੰਮ ਵੱਲ ਲੱਗ ਗਿਆ । ਬਲੀਦੱਤ ਖੜਾ ਰਿਹਾ ।

ਬੁੱਲ੍ਹਾਂ ਤੇ ਚਮਕਦੀ ਹਾਸੀ ਲਿਆ ਕੇ ਬੋਲੇ, "ਚੰਗਾ, ਮਿਸਟਰ ਦਾਸ, ਹੋ ਸਕੇ ਤਾਂ ਅੱਜ ਸ਼ਾਮ ਨੂੰ ਜ਼ਰਾ ਫੇਰ ਆ ਜਾਣਾ ।"

ਮਹਾਪਾਤਰ ਦੀ ਅਣਕਹੀ ਤਾਰੀਫ਼ ਦੀ ਦਿਲ ਵਿਚ ਹੀ ਕਲਪਨਾ ਕਰਕੇ

ਬਲੀਦੱਤ ਵਿਚ ਸ਼ਰਧਾ ਆ ਗਈ। ਸੋਚਿਆ, ਅੱਜ ਦਾ ਦਿਨ ਸ਼ੁਭ ਨਾਲ ਆਰੰਭ ਹੋਇਆ ਹੈ, ਇਹੀ 'ਬੋਹਣੀ' ਸਮਝੋ।

ਇਸ ਪਿਛੋਂ ਦਫ਼ਤਰ ਦਾ ਵੱਡਾ ਬਾਬੂ। ਗੋਲ-ਮਟੋਲ। ਪੱਕਿਆ ਮਨੁੱਖ--ਮਾਸਲ ਸਰੀਰ ਨੂੰ ਉਮਰ ਨੇ ਥਾਂ ਥਾਂ ਤੋਂ ਖਿੱਚ ਖਿੱਚ ਲਮਕਾ ਦਿੱਤਾ ਹੈ, ਚਿਹਰੇ ਦੀ ਵਿਸ਼ੇਸ਼ਤਾ, ਇਕ ਵੱਡਾ ਸਾਰਾ ਬੂਥਾ ਹੈ। ਉਹਦਾ ਹੇਠਲਾ ਹਿੱਸਾ ਹਮੇਸ਼ਾ ਹਿਲਦੇ ਰਹਿਣ ਦਾ ਆਦੀ ਹੋ ਚੁੱਕਾ ਹੈ। ਵੱਡੇ ਵੱਡੇ ਦੰਦ ਤੇ ਮੋਟੇ-ਮੋਟੇ ਕੰਨਾਂ ਤੇ ਘਣੇ ਕਾਲੇ ਵਾਲ। ਅੱਖਾਂ ਤੇ ਬਿਨਾਂ ਕਮਾਣੀ ਦੀ ਐਨਕ ਡੋਰ ਨਾਲ ਬੰਨ੍ਹੀ ਹੋਈ ਏ। ਡੋਰ ਪੀਲੇ ਤੇ ਲਾਲ ਰੰਗ ਦੇ ਸੂਤ ਨੂੰ ਵੱਟ ਦੇ ਕੇ ਬਣਾਈ ਲਗਦੀ ਏ। ਮੂੰਹ ਰਤਾ ਖੋਹਲ ਕੇ ਸ਼ਿਸਤ ਲਾਉਣ ਵਾਲਿਆਂ ਵਾਂਗ ਜਦੋਂ ਝੁਕਦੇ ਹਨ ਤੇ ਆਸੇ ਪਾਸੇ ਦੇ ਟੇਬਲਾਂ ਵੱਲ ਨਿਗਾਹ ਮਾਰਦੇ ਹਨ ਤਾਂ ਟੇਬਲਾਂ ਤੇ ਭੱਜ ਨੱਸ ਸ਼ੁਰੂ ਹੋ ਜਾਂਦੀ ਹੈ। ਟੇਬਲ ਤੇ ਹੱਥ ਚਲਦੇ ਹਨ ਫਟਾਫਟ, ਕਾਗਜ਼-ਪੱਤਰ ਫੜਫੜਾਉਣ ਲਗਦੇ ਹਨ। ਕੰਮ ਵਿਚ ਮਗਨ ਚੇਹਰਾ ਮੁਰਝਾਏ ਹੋਏ ਕੂਈ ਦੇ ਫੁੱਲ ਵਾਂਗ ਟੇਬਲ ਤੇ ਝੁਕ ਜਾਂਦਾ ਹੈ।

ਏਸੇ ਵਿਅਕਤਿਤਵ ਦੇ ਬਲ ਤੇ ਉਹ ਏਥੇ ਵੱਡੇ ਬਾਬੂ ਹਨ। ਲੋਕ ਕਹਿੰਦੇ ਹਨ ਕਿ ਉੱਪਰ ਇਹਨਾਂ ਦਾ ਮੇਲ ਜੋਲ ਹੈ। ਪਰ ਉਸ ਨਾਲ ਕੀ ਫ਼ਰਕ ਪੈਂਦਾ ਹੈ ? ਚਿਹਰੇ ਤੇ ਜ਼ਰੂਰਤ ਅਨੁਸਾਰ ਕਾਹਲ, ਮੂੰਹ ਤੇ ਖ਼ਾਸ ਗੰਭੀਰ ਲਹਿਜਾ, ਸਿਰ ਹਿਲਾਉਣ ਦੇ ਢੰਗ ਵਿਚੋਂ ਇਕ ਖ਼ਾਸ ਕਿਸਮ ਦਾ ਪੰਡਤਾਊਪਣਾ ਟਪਕਦਾ ਹੈ। ਕੰਮ ਜੇ ਆਪ ਨਾ ਆਉਂਦਾ ਹੋਵੇ ਤਾਂ ਦੂਜਿਆਂ ਨੂੰ ਫੜਾ ਕੇ, ਡਰਾ-ਧਮਕਾ ਕੇ ਕਰਾ ਲੈਣ ਵਿਚ ਮਾਹਰ ਨੇ। ਇਹ ਕੋਈ ਘੱਟ ਗੁਣ ਹਨ।

ਉਹਨਾਂ ਦੇ ਆਲੇ ਦੁਆਲੇ ਚਾਰ ਆਦਮੀ ਖੜ੍ਹੇ ਹਨ--ਹਰੀ ਬਾਬੂ, ਕ੍ਰਿਸ਼ਨ ਬਾਬੂ, ਰਾਮ ਬਾਬੂ ਤੇ ਗੋਪਾਲ ਬਾਬੂ। ਬਦਕਿਸਮਤ ਹਰੀ ਬਾਬੂ ਅੱਜ ਝਿੜਕਾਂ ਖਾ ਰਹੇ ਹਨ। "ਦੇਖ ਫੇਰ ਗਿਣ ਦਿੰਨਾਂ, ਸੁਣ ਲੈ", ਵੱਡੇ ਬਾਬੂ ਗਰਜ ਰਹੇ ਹਨ, ਟੇਬਲ 'ਤੇ ਵਿਚਕਾਰਲੀ ਉਂਗਲ ਮਾਰ ਮਾਰ ਕੇ ਗਿਣ ਰਹੇ ਹਨ, "ਇਕ ਤਾਂ--ਰੋਜ਼ ਤੂੰ ਆਉਨੈ ਦੇਰ ਨਾਲ ! ਦਸ ਵਜੇ ਆਉਣ ਨੂੰ ਕਿਹਾ ਗਿਆ ਸੀ ਨਾ ? ਤੇ ਜਨਾਬ ਪਧਾਰੇ ਸਵਾ ਦਸ ਵਜੇ--ਲਾਟ ਸਾਹਬ ਓ ਨਾ..."

ਲਾਟ ਸਾਹਬ ਸਵਾ ਦਸ ਵਜੇ ਆਉਂਦੇ ਹਨ ਜਾਂ ਨਹੀਂ ਕਿਸੇ ਨੇ ਨਹੀਂ ਸੋਚਿਆ। ਪਰ ਲਾਟ ਸਾਹਬ ਕਹਿਣ ਨਾਲ ਗੱਲ ਦਾ ਪੈਰ ਪੈਰ ਤੇ ਮਹੱਤਵ ਜ਼ਰੂਰ ਵਧ ਜਾਂਦਾ ਹੈ। "ਤੂੰ ਆਪਣੇ ਆਪ ਨੂੰ ਲਾਟ ਸਾਹਬ ਸਮਝਦਾ ਏਂ, ਕਿਉਂ ? ਕਿਉਂ ? ਦੇਖਦਾ ਏਂ ਇਹ ਕਲਮ ? ਇਸ ਦੀ ਇਕੋ ਝਰੀਟ ਨਾਲ ਤੇਰਾ ਦਾਣਾਪਾਣੀ ਖ਼ਤਮ ਹੋ ਸਕਦਾ ਏ।"

ਸਾਰੇ ਗੰਭੀਰ ਹਨ। ਵੱਡੇ ਬਾਬੂ ਦੀ ਗੱਲ ਦਾ ਹੁੰਗਾਰਾ ਤਾਂ ਭਰਨਾ ਈ ਪਏਗਾ, ਪਰ ਮੂੰਹ ਖੋਲ੍ਹ ਕੇ ਇਕ ਵੀ ਸ਼ਬਦ ਕਹਿਣ ਦੀ ਕਿਸੇ ਵਿਚ ਹਿੰਮਤ ਕਿੱਥੇ ! ਜਦੋਂ ਵੱਡੇ ਬਾਬੂ ਨਹੀਂ ਹੁੰਦੇ ਤਾਂ ਵੀਰ ਬਾਬੂ ਵੀਰਤਾ ਵਿਖਾਉਂਦੇ ਹਨ। ਹੁਣ ਸਾਰੇ

ਚੁੱਪ ਕਰਕੇ ਵੀਰ ਬਾਬੂ ਨੂੰ ਮੂੰਹ ਲਮਕਾਈ ਹੇਠਾਂ ਤੋਂ ਉੱਪਰ ਤਕ ਵੇਖ ਰਹੇ ਹਨ। ਮਗਰੋਂ ਹਮਦਰਦੀ ਵਿਖਾਉਣਗੇ ਪਰ ਹੁਣ ਕੀਤਾ ਵੀ ਕੀ ਜਾ ਸਕਦਾ ਹੈ ?

ਵੀਰ ਬਾਬੂ ਦੁੱਖੀ ਹੋ ਗਏ, "ਸਰ, ਘਰ ਵਾਲੀ ਬੀਮਾਰ ਏ, ਆਪਣੇ ਹੱਥੀਂ ਰੋਟੀ ਪਕਾ ਕੇ ਆਉਣਾ ਪੈਂਦਾ ਏ, ਤੇ ਅੱਜਕੱਲ੍ਹ ਜਿਹੜੀ ਲੱਕੜ ਮਿਲਦੀ ਏ, ਸਰ ! ਇਕਦਮ ਗਿੱਲੀ। ਫੂਕਾਂ ਮਾਰਦਿਆਂ ਬੁਰਾ ਹਾਲ ਹੋ ਜਾਂਦਾ ਏ। ਦੋਹਾਂ ਬੱਚਿਆਂ ਨੂੰ ਬਿਨਾਂ ਖੁਆਏ-ਪਿਆਏ ਆ ਜਾਂਦਾ ਹਾਂ ਤਾਂ ਸਾਰਾ ਦਿਨ ਰੀਂ-ਰੀਂ ਕਰਦੇ ਰਹਿੰਦੇ ਨੇ। ਦੋ ਕੋਹ ਤੇ ਉਂਜ ਰਹਿੰਦਾ ਹਾਂ। ਸਰ ! ਸਿਰਫ਼ ਦਸ-ਪੰਦਰਾਂ ਮਿੰਟ ਦਾ ਅੱਗਾ-ਪਿੱਛਾ ਹੋ ਜਾਂਦਾ ਏ..."

"ਜਾਹ ਪਰ੍ਹੇ, ਬਹੁਤ ਸੁਣ ਲਈਆਂ ਤੇਰੀਆਂ ਮੋਮੋਠਗਣੀਆਂ, ਇਹੋ ਸੁਣਦਿਆਂ ਧੌਲੇ ਆ ਗਏ। ਸਾਡੇ ਕਿਹੜੇ ਘਰ-ਬਾਰ ਹੈ ਨਹੀਂ। ਬੱਚਿਆਂ ਨੂੰ ਦੁੱਧ ਪਿਆਉਂਦਿਆਂ ਜੇ ਕੰਪਨੀ ਦੇ ਕੰਮ ਲਈ ਦੇਰ ਹੋ ਜਾਂਦੀ ਏ ਤਾਂ ਨੌਕਰੀ ਛਡ ਦਿਓ। ਘਰ ਰਹਿ ਕੇ ਰੋਟੀਆਂ ਪਕਾਈ ਜਾਈਂ, ਘਰਵਾਲੀ ਨੂੰ ਮੰਨ ਪਕਾ ਕੇ ਖੁਆਈਂ। ਬੱਸ ਗੱਲਾਂ ਕਰਨੀਆਂ ਸਿੱਖ ਲਈਆਂ ਨੇ। ਨਾਵਲ ਲਿਖ, ਚੰਗਾ ਰਹੇਂਗਾ।"

"ਝੂਠ ਨਹੀਂ ਕਹਿ ਰਿਹਾ, ਸਰ ! ਘਰਵਾਲੀ ਬੀਮਾਰ ਏ।"

"ਫੇਰ ਕੰਪਨੀ ਦੱਸ ਕੀ ਕਰੇ ? ਅਸੀਂ ਕੋਈ ਹਸਪਤਾਲ ਖੋਲ੍ਹੀ ਬੈਠੇ ਆਂ ਕਿ ਕੋਈ ਯਤੀਮਖਾਨਾ ਖੋਹਲ ਛੱਡਿਆ ਏ ? ਹੈਂ, ਦੱਸ ? ਰੋਜ਼ ਦੇਰ, ਰੋਜ਼ ਦੇਰ, ਆਦਮੀ ਕਿੰਨਾ ਕੁ ਚਿਰ ਸਹੀ ਜਾਏ ? ਹੈਂ ? ਕੰਪਨੀ ਦਾ ਪੈਸਾ ਕੋਈ ਹਰਾਮ ਦਾ ਏ ? ਚੰਗਾ, ਇਹ ਤਾਂ ਹੋਇਆ ਨੰਬਰ ਇਕ ਚਾਰਜ। ਦੂਜੇ ਤੂੰ ਰਿਟਰਨਜ਼ ਕਿੰਨੇ ਦਿਨ ਦੇ ਬਕਾਇਆ ਰੱਖ ਛੱਡੇ ਨੇ ? ਅੱਜ ਤੈਨੂੰ ਵੀ ਕਰਦਾਂ ਠੰਡਾ।"

"ਸਰ, ਸਰ ! ਸਿਰਫ਼ ਦੋ-ਤਿੰਨ ਦਿਨ ਹੀ ਤਾਂ ਹੋਏ ਨੇ, ਤੁਸੀਂ ਆਪੇ ਤਾਂ ਕਿਹਾ ਸੀ ਕਿ ਤੁਹਾਡੀ ਜਾਂਚ-ਪੜਤਾਲ ਪਿੱਛੋਂ ਹੀ ਰਿਟਰਨਜ਼ ਲਿਖੇ ਜਾਣਗੇ।"

"ਤਾਂ ਫੇਰ ਸ਼ਾਮ ਨੂੰ ਤੇ ਸਵੇਰੇ ਕਿੱਥੇ ਗਿਆ ਸੈਂ ?"

ਸਾਰੇ ਇਕ-ਦੂਜੇ ਦਾ ਮੂੰਹ ਵੇਖਣ ਲੱਗ ਪਏ। ਅਖ਼ੀਰ ਗੁੱਸੇ ਦਾ ਅਸਲ ਕਾਰਨ ਹੁਣ ਸਮਝ ਆਇਆ ਸੀ। ਸਾਰਿਆਂ ਨੂੰ ਵੀਰ ਬਾਬੂ ਦੀ ਮੂਰਖਤਾ ਤੇ ਖਿੱਝ ਆ ਰਹੀ ਸੀ।

ਰੀਂ-ਰੀਂ ਕਰਦਿਆਂ ਵੀਰ ਬਾਬੂ ਨੇ ਕਿਹਾ--"ਸਰ ! ਮੇਰੀ ਘਰ ਵਾਲੀ ਬੀਮਾਰ ਏ। ਸਵੇਰੇ ਡਾਕਟਰ ਨੂੰ ਬੁਲਾਉਣ ਗਿਆ ਸਾਂ ਤੇ ਸ਼ਾਮ ਨੂੰ ਦਵਾਈ ਲੈਣ। ਨਾਲੇ ਆਪੇ ਰਸੋਈ ਦਾ ਕੰਮ ਕੀਤਾ ਨਹੀਂ ਤਾਂ ਸਰ ! ਆਏ ਬਿਨਾਂ ਮੈਂ ਰਹਿੰਦਾ ਸੀ ? ਮੈਂ ਹੋਰ ਭਲਾ ਕਿੱਥੇ ਜਾਣਾ ਸੀ ? ਤੁਹਾਡੇ ਕੋਲ ਨਾ ਆਉਂਦਾ ਤਾਂ ਹੋਰ ਕਿੱਥੇ ਜਾਣਾ ਸੀ ? ਅੱਜ ਜ਼ਰੂਰ ਆਵਾਂਗਾ, ਸਰ ! ਧੋਬੀ ਨੂੰ ਤਾਕੀਦ ਕਰਕੇ ਕਪੜੇ ਜ਼ਰੂਰ ਲੈ ਆਵਾਂਗਾ ਸਰ ! ਤੁਸੀਂ ਕਿਹੜਾ ਜਾਣਦੇ ਨਹੀਂ, ਸਰ ?...ਤੁਹਾਡੇ ਘਰ ਨਹੀਂ ਆਵਾਂਗਾ ਤਾਂ ਹੋਰ ਦੂਜੀ ਥਾਂ ਕਿਹੜੀ ਏ ਮੇਰੇ ਲਈ ? ਬੱਸ, ਘਰਵਾਲੀ ਦੀ ਤਬੀਅਤ

ਖ਼ਰਾਬ ਏ, ਨਹੀਂ ਤਾਂ......"

'ਸਰ' ਦਾ ਮਤਲਬ ਸ਼੍ਰੀਮਾਨ ਹੈ ਪਰ ਵੀਰ ਬਾਬੂ ਉਸ ਨੂੰ ਇਸ ਤਰ੍ਹਾਂ ਪ੍ਰਯੋਗ ਕਰਦੇ ਹਨ ਜਿਵੇਂ ਉਹਦਾ ਅਰਥ ਹੋਵੇ ਹਜ਼ੂਰ, ਜਹਾਂਪਨਾਹ ਤੇ ਹੋਰ ਪਤਾ ਨਹੀਂ ਕਿਹੜੇ ਕਿਹੜੇ ਅਹੁਦੇ ਤੱਕ। ਇਹ ਬੇਨਤੀ, ਇਹ ਵਰਤਾਵਾ, ਇਹ ਨੀਵਾਂਪਣ ਅਤੇ ਅੰਤ ਵਿਚ ਧੋਬੀ, ਇਸ ਤੋਂ ਅੱਗੇ ਹੋਰ ਕੋਈ ਗੱਲ ਨਹੀਂ ਹੋ ਸਕਦੀ। ਵੱਡੇ ਬਾਬੂ ਨੂੰ ਗੱਲ ਹੋਰ ਪਾਸੇ ਮੋੜਨੀ ਪਈ—

"ਜਾਹ ਜਾ ਕੇ ਕੰਮ ਕਰ, ਮੈਨੂੰ ਮੁੜ ਨਾ ਕਹਿਣਾ ਪਵੇ, ਆਈ ਸਮਝ ? ਖ਼ਬਰਦਾਰ ! ਤੀਵੀਂ ਬੀਮਾਰ ਏ। ਓਇ ਅਜਿਹੀ ਫਾਲਤੂ ਬਹਾਨੇਬਾਜ਼ੀ ਕਰਨ ਦੀ ਹਿੰਮਤ ਕਿਵੇਂ ਪੈਂਦੀ ਏ ਤੈਨੂੰ ? ਤੀਵੀਂ ਦੇ ਪੱਲੇ ਪਿੱਛੇ ਲੁੱਕ ਕੇ ਬਚਦਿਆਂ ਸ਼ਰਮ ਨਹੀਂ ਆਉਂਦੀ ਤੈਨੂੰ ?"

ਵੀਰ ਬਾਬੂ ਨੀਵੀਂ ਪਾਈ ਟੇਢਾ ਜਿਹਾ ਝਾਕਦੇ ਹੋਏ, ਤੁਰ ਪਏ। ਮੌਕਾ ਤਾੜ ਕੇ ਬਲੀਦੱਤ ਨੇ ਮਜ਼ਾਕ ਨਾਲ ਕਿਹਾ—"ਉਹਦੀ ਹੋਈ ਬਚਪਨ ਦੀ ਆਦਤ, ਓਧਰ ਗੁਰੂ ਜੀ ਨੇ ਆਵਾਜ਼ ਦਿੱਤੀ, ਏਧਰ ਉਹ ਆਪਣੀ ਦਾਦੀ ਦੇ ਪਿਛਾੜੀ ! "ਅੱਜ ਢਿੱਡ ਦੁੱਖਦਾ ਏ ਮਾਂ, ਬੜੀ ਪੀੜ ਹੋ ਰਹੀ ਏ, ਰਹਿਣ ਦਿਓ ਅੱਜ—ਓਹ ਮਰ ਗਿਆ !"

ਪਿਛਾਂਹ ਦੇਖੇ ਬਿਨਾਂ ਹੀ ਵੀਰ ਬਾਬੂ ਤੁਰ ਪਏ, ਜਿਵੇਂ ਕੁਝ ਹੋਇਆ ਹੀ ਨਹੀਂ ਹੁੰਦਾ। ਉਂਝ ਵੀ ਕੀ ਹੋਇਆ ਹੈ ? ਇਹ ਤਾਂ ਨਿੱਤ ਦਾ ਹੀ ਕੰਮ ਸਮਝੋ। ਆਦਤ ਪੈ ਗਈ ਏ। ਝੋਲੀ ਝਾੜ ਦਿਓ, ਗੱਲ ਖ਼ਤਮ। ਓਧਰ ਬਲੀਦੱਤ ਦੀ ਗੱਲ ਤੇ ਵੱਡੇ ਬਾਬੂ ਹੱਸ ਪਏ।

ਵੱਡੇ ਬਾਬੂ ਹੱਸ ਪਏ। ਆਸੇ ਪਾਸੇ ਦੇ ਚਾਰ ਪੰਜ ਕਰਮਚਾਰੀ ਵੀ ਹੱਸ ਪਏ—ਜਿਹੋ ਜਿਹਾ ਵੀ ਕਿਸੇ ਨੂੰ ਹੱਸਣਾ ਆਉਂਦਾ ਹੈ। ਓਧਰ ਬਲੀਦੱਤ ਨੇ ਮੁਰਗੀ-ਚੱਕਰ ਚਲਾ ਰੱਖਿਆ ਹੈ, ਆਂਡਾ ਦੇਣ ਤੋਂ ਪਹਿਲਾਂ ਜਿਵੇਂ ਮੁਰਗੀ ਬੜਾ ਕੁੜ ਕੁੜ ਕਰਦੀ ਹੈ—"ਸੀ ਮਾਈਨਰ", ਹਟ ਹਟ ਕੇ--ਉਹੋ ਜਿਹੀ ਹੀ ਹਾਸੀ--ਵੱਡੇ ਬਾਬੂ ਹੱਸ ਰਹੇ ਹਨ। ਇਸੇ ਕਰਕੇ ਸਾਰੇ ਹੱਸਦੇ ਹਨ। ਇਹਨਾਂ ਵਿਚ ਕ੍ਰਿਸ਼ਨ ਬਾਬੂ ਦੀ ਭਾਰੀ ਆਵਾਜ਼ ਸੁਣਦੀ ਹੈ--ਹੈਂ ਹੈਂ ਹੈਂ। ਹਰੀ ਬਾਬੂ ਦੀ ਹਿੱਕ-ਘਰੋੜਵੀਂ ਖੰਘ ਵਿਚਕਾਰ ਸੈਮੀਕੋਲਨ ਵਾਂਗ ਹੈਂ ਹੈਂ ਦੀ ਆਵਾਜ਼ ਆਉਂਦੀ ਹੈ। ਰਾਮ ਬਾਬੂ ਦੀ ਲਹਿਰ ਬੰਦ ਹੋ ਜਾਂਦੀ ਹੈ। ਉਹ ਕਾਗਜ਼ੀ ਜਵਾਨ ਹੈ, ਸਾਹ ਲੈ ਕੇ ਮੁੜ ਹੱਸਣਾ ਸ਼ੁਰੂ ਕਰ ਦਿੰਦਾ ਹੈ। ਗੋਪਾਲ ਬਾਬੂ ਦਾ ਹਰ ਅੰਗ ਹੱਸ ਰਿਹਾ ਹੈ; ਟੇਬਲ ਹੇਠਾਂ ਲੰਮਾ ਢਿੱਡ ਲਮਕ ਰਿਹਾ ਹੈ--ਹੈਂ-ਹੈਂ-ਹੈਂ-ਹੈਂ। ਵੱਡੇ ਬਾਬੂ ਵੀ ਹੱਸ ਰਹੇ ਹਨ—ਹੇਂ-ਹੇਂ।

ਅਤੇ ਪੂਰੀ ਲਾਈਨ ਦੀ ਲਾਈਨ ਵਿਚ ਲੋਕ ਉਸ ਹਾਸੇ ਨੂੰ ਆਪਣੀ ਵਾਰੀ ਅਨੁਸਾਰ ਸੰਭਾਲ ਰਹੇ ਹਨ। ਹਾਸੇ ਦਾ ਜਿਵੇਂ ਮੁਕਾਬਲਾ ਹੈ। ਸਾਰੇ ਵੱਡੇ ਬਾਬੂ ਦੇ

ਮੂੰਹ ਵੱਲ ਵੇਖ ਰਹੇ ਹਨ ਜਿਵੇਂ ਉਸਦਾ ਹਾਸਾ ਬੰਦ ਹੋਣ ਤਕ ਕਿਸੇ ਦਾ ਹਾਸਾ ਬੰਦ ਨਹੀਂ ਹੋਣਾ ਚਾਹੀਦਾ । ਡਿਸਿਪਲਿਨ ਦੀ ਗੱਲ ਹੈ--ਕੋਈ ਮਜ਼ਾਕ ਤਾਂ ਨਹੀਂ ?

ਏਂਕਟ ਰਾਓ ਮੂੰਹ ਵਿਚ ਰੁਮਾਲ ਦੱਬੀ ਕੰਮ ਕਰੀ ਜਾ ਰਿਹਾ ਏ । ਵੱਡੇ ਬਾਬੂ ਤੈਮੂਰ ਲੰਗ ਵਾਂਗ ਚੀਕੇ--"ਬਸ, ਬੰਦ ਕਰੋ ਹਾਸਾ । ਚਲੋ ਸਾਰੇ ਕੰਮ ਕਰੋ ।"

ਥੱਪ !

ਸਭ ਚੁੱਪ ਹੋ ਗਏ । ਬਸ, ਸਿਰਫ਼ ਕਾਗਜ਼ ਉਲਟਣ ਦੀ ਫੜ-ਫੜ ਦੀ ਆਵਾਜ਼ ਜਾਂ ਫੇਰ ਕਾਗਜ਼ ਉੱਤੇ ਕਲਮ ਦੀ ਚਰਰ-ਚਰਰ ਸੁਣਦੀ ਹੈ । ਵੱਡੇ ਬਾਬੂ ਦੇ ਟੇਬਲ ਤੋਂ ਇਕ ਕਾਗਜ਼ ਹੇਠਾਂ ਡਿੱਗ ਪਿਆ । ਇਕਦਮ ਪੰਜੇ ਜਣੇ ਚੁੱਕਣ ਲਈ ਨਿਉਂ ਗਏ । ਗੋਪਾਲ ਬਾਬੂ ਲਈ ਝੁਕਣਾ ਅਸੰਭਵ ਹੈ । ਪਰ ਕੋਸ਼ਿਸ਼ ਤਾਂ ਕਰਨੀ ਹੀ ਪਏਗੀ । ਪਤਲੇ ਰਾਮ ਬਾਬੂ ਦੂਹਰੇ ਹੋ ਕੇ ਟੇਬਲ ਹੇਠਾਂ ਘੁੰਮ ਰਹੇ ਹਨ, ਪਰ ਉਹਨਾਂ ਦੀ ਨਿਗਾਹ ਕੁਝ ਕਮਜ਼ੋਰ ਹੈ । ਬਲੀਦੱਤ ਛਾਲ ਮਾਰ ਕੇ ਫ਼ਰਸ਼ ਤੇ ਬਹਿ ਗਿਆ, ਉਸਨੂੰ ਕਾਗਜ਼ ਲੱਭ ਗਿਆ । ਟੇਬਲ ਤੇ ਰਖ ਕੇ ਉਸ ਤੇ ਵੱਟਾ ਰਖ ਦਿਤਾ । ਵੱਡੇ ਬਾਬੂ ਓਧਰ ਝਾਕੇ ਵੀ ਨਹੀਂ । ਵੱਡੇ ਬਾਬੂ ਕੰਮ ਵਿਚ ਬੜੇ ਰੁੱਝੇ ਹੋਏ ਹਨ ।

ਚਾਰੇ ਜਣੇ ਖਿਸਕ ਗਏ ਹਨ ।

ਪਰ ਬਲੀਦੱਤ ਨੇ ਆਪਣੀ ਪੈਂਟ ਦੀ ਜੇਬ ਵਿਚੋਂ ਕੋਈ ਚੀਜ਼ ਕੱਢੀ, ਟੇਬਲ ਹੇਠਾਂ ਉਸਨੂੰ ਵੇਖਿਆ ਤੇ ਹੌਲੀ-ਹੌਲੀ ਉੱਪਰ ਚੁੱਕਣ ਲੱਗ ਪਿਆ ।

ਇਕ ਪਾਨ । ਸੁਨਹਿਰੀ ਵਰਕ ਵਿਚ ਲਪੇਟਿਆ ਹੋਇਆ । ਉੱਤੇ ਅਤਰ ਦੀ ਖ਼ੁਸ਼ਬੂ । ਮਸ਼ਹੂਰ ਪਨਵਾੜੀ ਕੁਸ਼ੀਏ ਕੋਲੋਂ ਲੈ ਕੇ ਆਇਆ ਹੈ ।

ਉਹ ਆਪ ਕਦੇ ਪਾਨ ਨਹੀਂ ਖਾਂਦਾ, ਪਰ ਕਦੇ ਕਦੇ ਭੇਟਾ ਕਰਨ ਲਈ ਕੋਲ ਰਖਦਾ ਹੈ । ਵੱਡੇ ਬਾਬੂ ਨੂੰ ਪੇਸ਼ ਕਰਨਾ ਹੈ । "ਓਹ ! ਐਨਰਜੀ ਪਿਲ ! ਅੱਛਾ..." ਚੱਕੀ ਦੇ ਪੁੜਾਂ ਵਾਂਗ ਜਬਾੜੇ ਤੇਜ਼ੀ ਨਾਲ ਹਿੱਲ ਰਹੇ ਹਨ । ਵੱਡੇ ਬਾਬੂ ਨੇ ਪੁੱਛਿਆ-- "ਫੇਰ ਕੀ ਹੋਇਆ ?"

"ਉਹੋ ਗੱਲ ਤਾਂ ਪੁੱਛਣ ਆਇਆ ਹਾਂ, ਸਰ ! ਸਭ ਕੁਝ ਤੁਹਾਡੇ ਹੱਥ ਹੈ, ਤੁਹਾਡੀ ਹੀ ਕਿਰਪਾ ਹੈ । ਤੁਹਾਡੇ ਤੇ ਹੀ ਹੈ ਸਭ ਕੁਝ । ਜੋ ਕਰੋ ।"

"ਹਾਲੇ ਤੱਕ ਫ਼ੈਸਲਾ ਨਹੀਂ ਹੋਇਆ", ਵੱਡੇ ਬਾਬੂ ਨੇ ਬੜੀ ਗੰਭੀਰ ਆਵਾਜ਼ ਵਿਚ ਕਿਹਾ ।

"ਨਹੀਂ ਹੋਇਆ, ਤਾਂ ਕੀ ਏ, ਇਕ-ਦੋ ਦਿਨਾਂ ਦੀ ਤਾਂ ਗੱਲ ਏ ।"

"ਉਹ ਤਾਂ ਠੀਕ ਏ ।" ਵੱਡੇ ਬਾਬੂ ਲਿਖਣ ਲੱਗ ਪਏ ।

ਛੋਟੇ ਬੱਚਿਆਂ ਵਾਂਗ ਜ਼ਰਾ ਲਾਡ-ਪਿਆਰ ਵਾਲੀ ਆਵਾਜ਼ ਵਿਚ ਬਲੀਦੱਤ ਨੇ ਆਖਿਆ, "ਸਰ, ਸਰ ! ਕੀ ਬਣਿਆ ਮੇਰਾ ? ਜੇ ਤੁਸੀਂ ਨਹੀਂ ਦੱਸੋਗੇ ਤਾਂ ਮੈਂ ਭੁੱਖ-ਹੜਤਾਲ ਕਰ ਦਿਆਂਗਾ । ਦੱਸੋ ਨਾ ਸਰ !" ਵੱਡੇ ਬਾਬੂ ਮੁਸਕਰਾ ਪਏ । ਕੁਝ ਨਾ ਕਹਿਣ ਵਾਂਗ ਬਾਹਰੋਂ ਕਹਿਣ ਲੱਗੇ, "ਸਾਹਿਬ ਨੇ ਤਾਂ ਚੰਗਾ ਲਿਖਿਆ

ਏ। ਪਰ, ਹੋਰ ਵੀ ਤਾਂ ਇਕ-ਅੱਧਾ ਹੋਏਗਾ...।" ਦਿਲ ਵਿਚ ਖ਼ੁਸ਼ੀ ਹੋਣ ਤੇ ਵੀ ਇਕ ਡੂੰਘਾ ਸਾਹ ਲੈ ਕੇ ਬਲੀਦੱਤ ਇਹ ਕਹਿੰਦਿਆਂ ਉੱਠ ਖੜੋਤਾ—"ਤੁਹਾਡੇ ਕਰਕੇ ਹੀ ਮੇਰੀ ਸੁਣੀ ਜਾਂਦੀ ਏ ਸਰ! ਨਹੀਂ ਤਾਂ ਇਹ ਲੋਕ ਤਾਂ ਮੈਨੂੰ ਖਾ ਜਾਂਦੇ।" ਨਮਸਕਾਰ ਕਰਕੇ ਉਹ ਚਲਾ ਗਿਆ। ਕੁਝ ਦੂਰ ਜਾ ਕੇ ਫੇਰ ਮੁੜ ਆਇਆ ਅਤੇ ਵੱਡੇ ਬਾਬੂ ਦੇ ਕੰਨ ਕੋਲ ਮੂੰਹ ਕਰਕੇ ਕਹਿਣ ਲੱਗਾ—"ਇਕ ਗੱਲ ਸੀ ਸਰ! ਤੁਸੀਂ ਵੀ ਕੀ ਸੋਚੋਗੇ, ਦੁਚਿੱਤੀ ਵਿਚ ਆਂ, ਜੇ ਕੁਝ ਕਹੋ ਨਾ ਤਾਂ?"

"ਕੀ?"

"ਸਰ, ਏਂਕਟ ਰਾਓ ਨੂੰ ਤੁਸੀਂ ਕੁਝ ਕਿਹਾ ਸੀ?"

"ਕਾਹਦੇ ਬਾਰੇ?"

"ਨਹੀਂ, ਸਰ, ਉਸ ਨੂੰ ਕੋਈ ਡਾਂਟ-ਡਪਟ ਕੇ—ਮਤਲਬ ਕੋਈ ਗਾਲ੍ਹ ਦੁੱਪੜ?"

"ਹੈਂ-ਤ—ਕਿਉਂ ਕੀ ਗੱਲ ਹੋਈ? ਰਤਾ ਖੁੱਲ੍ਹ ਕੇ ਦੱਸ?"

ਬਲੀਦੱਤ ਥੋੜ੍ਹਾ ਜਿਹਾ ਡਰਿਆ, ਜਿਵੇਂ ਗੱਲ ਸੰਘ ਤਾਈਂ ਤਾਂ ਆਉਂਦੀ ਹੋਵੇ, ਪਰ ਨਿਕਲਦੀ ਨਾ ਹੋਵੇ। ਜਿਵੇਂ ਵੱਡੇ ਬਾਬੂ ਦੇ ਰਗੜੇ ਤੋਂ ਉਹ ਡਰਦਾ ਹੋਵੇ, ਬੜਾ ਦੁੱਖੀ ਹੈ, ਪਰ ਬੇਸੁਆਦ ਗੱਲ ਜ਼ਬਾਨ ਤੇ ਆਉਂਦੀ ਹੀ ਨਹੀਂ। ਡਰਦਿਆਂ ਉਹਨੇ ਏਧਰ ਓਧਰ ਝਾਕਦਿਆਂ ਇਕ ਨਿੱਕਾ ਜਿਹਾ ਗੇੜਾ ਲਾਇਆ। ਵੱਡੇ ਬਾਬੂ ਹੈਰਾਨ ਹੋ ਗਏ। ਕੰਮ ਛੱਡ ਕੇ ਉਸ ਵੱਲ ਵੇਖ ਰਹੇ ਹਨ। ਉਹਨਾਂ ਦੇ ਮੱਥੇ ਉੱਤੇ ਤਿਉੜੀਆਂ ਉੱਭਰ ਕੇ ਖ਼ਤਮ ਹੋ ਜਾਂਦੀਆਂ ਹਨ, ਇੰਞ ਕਈ ਵਾਰ ਹੁੰਦਾ ਹੈ। ਉਹਨਾਂ ਨੂੰ ਗੱਲ ਦੀ ਉਡੀਕ ਹੈ।

"ਸਰ, ਮੈਨੂੰ ਬੁਰਾ ਲੱਗਿਆ। ਵੇਖੋ ਲੋਕਾਂ ਦਾ ਸੁਭਾਅ ਕਿਹੋ ਜਿਹਾ ਹੋ ਗਿਆ ਏ। ਬਿਨਾਂ ਕਿਸੇ ਗੱਲ ਦੇ ਬੁਰਾਈ ਕਰੀ ਜਾਂਦੇ ਨੇ। ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਨੇ, ਸਿਰਫ਼ ਉਹ ਇਕੱਲਾ ਹੀ ਨਹੀਂ, ਉਹਦੇ ਘਰੇ ਵੀ। ਕਹਿੰਦਾ ਏ ਮੌਕਾ ਮਿਲਿਆ ਤਾਂ ਸਾਹਬ ਦੇ ਸਾਹਮਣੇ ਵੀ ਆਖਾਂਗਾ, ਐਕਸਪੋਜ਼ ਕਰ ਦਿਆਂਗਾ। ਦੇਖਾਂਗਾ ਫੇਰ ਕੌਣ ਬਚਾਉਂਦਾ ਹੈ। ਓਇ ਤੂੰ ਹੈਂ ਕੀ ਜਿਹੜਾ ਐਕਸਪੋਜ਼ ਕਰ ਦੇਵੇਂਗਾ? ਕਰੇਂਗਾ ਤਾਂ ਕਰ ਦੇਈਂ, ਰੌਲਾ ਕਿਉਂ ਪਾਉਂਦਾ ਫਿਰਦਾ ਏਂ? ਲੋਕ ਕੀ ਸੋਚਣਗੇ? ਤੁਹਾਡੀ ਪਿੱਠ ਪਿਛੇ ਇਸ ਤਰ੍ਹਾਂ ਕਰਦਾ ਏ ਜੇ ਹੁਣ ਪੁੱਛੋ ਤਾਂ..." ਝੁੱਕ ਕੇ ਜਿਵੇਂ ਪੈਰਾਂ ਤੇ ਹੀ ਡਿੱਗ ਪਏਗਾ, ਜਿਵੇਂ ਬੇਨਤੀ ਦਾ ਅਵਤਾਰ ਹੋਵੇ। ਹੋਰ ਜੁੱਤੀਆਂ ਕਿਹੜਾ ਰੁੱਖਾਂ ਤੇ ਲਗਦੀਆਂ ਹਨ।

"ਹੈਂ! ਏਂਕਟ ਰਾਓ? ਤੂੰ ਕੀ ਕਹਿ ਰਿਹਾ ਏਂ ਬਲੀਦੱਤ?" ਥੋਥੀ ਜਿਹੀ ਆਵਾਜ਼ ਵਿਚ ਬੋਲ, "ਤੂੰ ਠੀਕ ਕਹਿ ਰਿਹਾ ਏਂ?"

"ਹੌਲੀ, ਸਰ, ਜ਼ਰਾ ਹੌਲੀ। ਸੁਣ ਲਏਗਾ ਤਾਂ ਉਹ ਮੇਰੀ ਹੱਡੀ-ਬੋਟੀ ਖਾ ਜਾਏਗਾ। ਇਹੋ ਜਿਹੇ ਬੰਦੇ ਦਾ ਇਲਾਜ ਹੋਰ ਤਰ੍ਹਾਂ ਹੁੰਦਾ ਏ। ਦੇਖੋ, ਸਾਰੇ ਕਿਵੇਂ ਸ਼ੱਕੀ ਨਜ਼ਰਾਂ ਨਾਲ ਵੇਖ ਰਹੇ ਨੇ, ਸਰ! ਅੱਜ ਸ਼ਾਮ ਨੂੰ ਤੁਹਾਡੇ ਘਰ ਆਵਾਂਗਾ,

ਫੇਰ ਸਾਰੀ ਗੱਲ ਦੱਸਾਂਗਾ। ਇਹ ਐਕਸਪੋਜ਼ ਕਰੇਗਾ! ਵੱਡਾ ਆਇਐ ਐਕਸਪੋਜ਼ ਕਰਨ ਵਾਲਾ...ਹੂੰ..."

"ਉਹ! ਕੇਹੀ ਦੁਨੀਆਂ ਏ--ਪੁੱਤਰ ਕਾਲਾ ਸੱਪ--ਬੁੱਕਲ ਦਾ ਸੱਪ!"

ਨਮਸਕਾਰ ਕਰਕੇ ਬਲੀਦੱਤ ਚੁੱਪਚਾਪ ਨੀਵੀਂ ਪਾ ਕੇ ਚਲਾ ਗਿਆ। ਉਹਦੇ ਵੱਲ ਵੱਡੇ ਬਾਬੂ ਦਾ ਧਿਆਨ ਨਹੀਂ ਗਿਆ। ਸਥਿਰ ਹੋ ਕੇ, ਨਜ਼ਰਾਂ ਟਿਕਾ ਕੇ ਸਾਹਮਣੇ ਵਾਲੇ ਮੇਜ਼ਾਂ ਦੀ ਕਤਾਰ ਵੱਲ ਵੇਖ ਰਹੇ ਹਨ। ਅੰਦਰੋ-ਅੰਦਰ ਜਿਵੇਂ ਰਿੱਝੀ ਜਾਂਦੇ ਹਨ। ਉਹਨਾਂ ਦੇ ਦਾਣਾਪਾਣੀ ਤੇ ਹਮਲਾ ਕੀਤਾ ਹੈ ਏਂਕਟ ਰਾਓ ਨੇ। ਹੇਠਲੇ ਬੁੱਲ੍ਹ ਦੰਦਾਂ 'ਚ ਕੱਸ ਗਏ। ਜਾਨਵਰਾਂ ਵਾਂਗ ਇਕ ਸ਼ਬਦ ਬੋਲ ਕੇ ਵੱਡੇ ਬਾਬੂ ਉੱਠ ਕੇ ਖੜੇ ਹੋ ਗਏ। ਦਰਾਜ਼ ਖੋਲ੍ਹ ਕੇ ਚਾਬੀਆਂ ਦਾ ਗੁੱਛਾ ਕੱਢਿਆ। ਲਾਂਭੇ ਪਈ ਲੋਹੇ ਦੀ ਅਲਮਾਰੀ ਖੋਲ੍ਹ ਕੇ ਇਕ ਫ਼ਾਈਲ ਕੱਢੀ ਤੇ ਉਸ ਤੇ ਦੰਦ ਕਰੀਚਦਿਆਂ ਕੁਝ ਲਿਖਣ ਲੱਗ ਪਏ। ਬਲੀਦੱਤ ਏਂਕਟ ਰਾਓ ਕੋਲ ਬੈਠਾ ਵੇਖ ਰਿਹਾ ਹੈ। ਮੋਹ ਨਾਲ ਗੱਲ ਕਰਦਾ ਹੈ, "ਓਹ! ਏਨੀ ਮਿਹਨਤ ਕਰਕੇ ਕਿਉਂ ਮਰਨ ਲੱਗਾ ਏਂ ਏਂਕਟ ਰਾਓ! ਕੌਣ ਵੇਖਦਾ ਏ ਏਥੇ, ਕੌਣ ਤਾਰੀਫ਼ ਕਰਨ ਵਾਲਾ ਏ, ਦਿਸਦਾ ਨਹੀਂ ਦੁਨੀਆਂ ਕਿਵੇਂ ਚੱਲ ਰਹੀ ਏ। ਨਿਰੀ ਠੱਗੀ, ਜੋ ਜਿੰਨਾ ਠੱਗ ਸਕੇ। ਤੇ ਤੇਰੇ ਵਰਗੇ ਕੰਮ ਦੇ ਬੰਦੇ ਬੱਸ, ਘਰ ਤੇ ਕੰਮ, ਕੰਮ ਤੇ ਘਰ ਦੇ ਗੇੜ ਵਿਚ ਹੀ ਰਹਿੰਦੇ ਨੇ। ਸਿਰ ਚੁੱਕ ਕੇ ਵੇਖਦੇ ਵੀ ਨਹੀਂ। ਕੌਣ ਸਮਝਦਾ ਏ ਸੱਚੀ ਮਿਹਨਤ ਦੀ ਮਹੱਤਤਾ? ਤੇਰੇ ਵਰਗੇ ਹੀਰੇ ਦਾ ਕੌਣ ਪਾਰਖੂ ਏ? ਹੋਰ ਕਿਧਰੇ ਹੁੰਦਾ ਤਾਂ ਹੁਣ ਤੱਕ ਕੁਝ ਦਾ ਕੁਝ ਬਣ ਜਾਂਦਾ। ਤੇ ਏਥੇ...ਚਲ ਛੱਡ ਯਾਰ..."

ਏਂਕਟ ਰਾਓ ਹੱਸ ਪੈਂਦਾ ਏ ਤੇ ਆਪਣੇ ਛੋਟੇ ਫਲਾਸਕ ਵੱਲ ਸੰਕੇਤ ਕਰਦਾ ਹੈ, "ਕੌਫ਼ੀ, ਕੌਫ਼ੀ ਕਾਵਲਾ...?"

ਬਲੀਦੱਤ ਨਾਂਹ-ਨੁੱਕਰ ਕਰਦਾ ਹੈ, ਇਹ ਵੀ ਉਸ ਦੀ ਇਕ ਆਦਤ ਹੈ, ਅੱਧਾ ਕੱਪ ਕੌਫ਼ੀ ਉਸ ਵੱਲ ਵਧਾਉਂਦਿਆਂ ਏਂਕਟ ਰਾਓ ਨੇ ਕਿਹਾ, "ਲੈ ਨਾ, ਥੋੜ੍ਹੀ ਜਿਹੀ..."

"ਅਹੁ ਦੇਖ ਏਂਕਟ ਰਾਓ ਬੁੱਢਾ ਕਿਹੜੀ ਕਾਨਫ਼ੀਡੈਂਸ਼ਲ ਅਲਮਾਰੀ ਖੋਲ੍ਹ ਰਿਹਾ ਏ, ਓਇ ਫ਼ਾਈਲ ਵੀ ਖੋਲ੍ਹ ਲਈਏ, ਮਤਲਬ ਕੀ ਏ?"

"ਬਈ, ਤੂੰ ਐਧਰ ਦੇਖ ਨਾ, ਕੌਫ਼ੀ ਠੰਢੀ ਹੋ ਜਾਏਗੀ, ਕਿਸੇ ਦੇ ਮਤਲਬ ਨਾਲ ਸਾਨੂੰ ਕੀ?"

ਖ਼ਬਰ ਮਿਲੀ ਚਾਰ ਵਜੇ--ਬਲੀਦੱਤ ਦੀ ਪ੍ਰੋਮੋਸ਼ਨ ਹੋ ਗਈ ਹੈ। ਸਾਰਾ ਦਫ਼ਤਰ ਉਸਨੂੰ ਘੇਰੀ ਖੜਾ ਹੈ, ਸਭ ਨੇ ਵਧਾਈ ਦਿਤੀ--ਸੁੱਕੇ ਮੂੰਹ, ਨਿੱਸਲ ਜ਼ਬਾਨ ਨਾਲ। ਪ੍ਰੋਮੋਸ਼ਨ ਇਕ ਦੀ ਹੋਈ ਹੈ, ਪਰ ਹਰੇਕ ਕਹਿ ਕੇ ਸੋਚ ਰਿਹਾ ਹੈ ਉਸਦੀ ਆਪਣੀ 'ਨਹੀਂ ਹੋਈ', 'ਹੋ ਸਕਦੀ ਸੀ' ਫੇਰ ਵੀ ਦਾਣਾਪਾਣੀ ਦੀ ਖੋਹਾ-ਖਿੰਜੀ ਵਿਚ, ਇਹ

ਵਧਾਈ ਦੇਣਾ ਕੋਈ ਸਧਾਰਨ ਗੱਲ ਤਾਂ ਨਹੀਂ, ਪਾਨ ਮੰਗਣਾ, ਨਾਸ਼ਤਾ ਮੰਗਣਾ, ਫ਼ੀਸਟ ਲਈ ਜ਼ਿਦ ਕਰਨਾ। ਰਹੀਮ ਤੋਂ ਲੈ ਕੇ ਰਿਚਰਡ ਤਕ ਚਪੜਾਸੀ ਵੀ ਬਖ਼ਸ਼ੀਸ਼ ਮੰਗ ਰਹੇ ਹਨ। ਚਮਕਦੀਆਂ ਅੱਖਾਂ ਨਾਲ ਆਕੇ ਖੜਾ ਹੋ ਗਿਆ ਏਂਕਟ ਰਾਓ ਹੱਥ ਵਧਾ ਕੇ ਬੋਲਿਆ, "ਗਿਣਤੀ ਦਾ ਫਲ ਮਿਲ ਗਿਆ ਕਿ ਨਹੀਂ ? ਹੁਣ ਤਾਂ ਮੈਨੂੰ ਕੋਈ ਦੋਸ਼ ਨਹੀਂ ਦੇਵੇਂਗਾ ?"

"ਦੋਸ਼ ! ਕੇਹਾ ਦੋਸ਼ ਬਈ ?" ਬਲੀਦੱਤ ਚੌਂਕ ਪਿਆ।

"ਗਿਣਤੀ ਵਿਚ ਉੱਕ ਜਾਂਦੇ ਤਾਂ ਕਿਹੜਾ ਤੂੰ ਘੱਟ ਗੁਣ ਗਾਉਂਦੇ ਸਨ ? ਲੈ, ਸਿਗਰਟ ਲਾ, ਕੰਮ ਤਾਂ ਹੋ ਗਿਆ, ਚਲੋ ਹੁਣ ਚਲੀਏ—"

ਕੰਪਨੀ ਦੇ ਦਫ਼ਤਰ ਦਾ ਵੱਡਾ ਫਾਟਕ ਪਾਰ ਕਰਕੇ ਬਾਹਰ ਆਉਣ ਪਿਛੋਂ ਬਲੀਦੱਤ ਨੇ ਮਹਿਸੂਸ ਕੀਤਾ ਕਿ ਉਸ ਵਿਚ ਕੁਝ ਤਬਦੀਲੀ ਆ ਗਈ ਹੈ। ਕਦਮ ਬੜੇ ਹਲਕੇ ਲੱਗ ਰਹੇ ਹਨ, ਇੰਵ ਲਗਦਾ ਸੀ ਜਿਵੇਂ ਉਹ ਤੁਰ ਨਾ ਰਿਹਾ ਹੋਵੇ, ਉੱਡ ਰਿਹਾ ਹੋਵੇ, ਹਿੱਕ ਵਿਚ ਹਵਾ ਭਰਦੀ ਜਾ ਰਹੀ ਹੈ, ਮਨ ਨੱਚਣ-ਟੱਪਣ ਲਈ ਕਰਦਾ ਹੈ। ਉਹਦਾ ਦਿਲ ਹਵਾ ਵਿਚ ਉਡੂੰ ਉਡੂੰ ਕਰਦਾ ਹੈ। ਉਹਦੇ ਵਿਚਾਰ ਅਗਾਂਹ ਹੀ ਅਗਾਂਹ ਵਧਦੇ ਜਾ ਰਹੇ ਹਨ; ਉਹਨਾਂ ਵਿਚ ਸਭ ਕੁਝ ਸੰਭਵ ਹੈ; ਸਭ ਕੁਝ ਉਸਦੀ ਪਹੁੰਚ ਵਿਚ ਹੈ।

ਉਹਦੀ ਪ੍ਰੋਮੋਸ਼ਨ ਹੋਈ ਹੈ। ਇਕੋ ਹੀ ਝਟਕੇ ਵਿਚ ਝੱਟ ਆਪਣੇ ਪਤੰਗ ਦੀ ਡੋਰ ਤੋੜ ਦਿਤੀ, ਆਪਣੀ ਸੀਮਿਤ ਦਸ਼ਾ ਦੇ ਬੰਧਨਾਂ ਤੋਂ ਆਜ਼ਾਦ ਹੋ ਕੇ ਉਹ ਉਡਿਆ ਜਾ ਰਿਹਾ ਹੈ। ਪ੍ਰੋਮੋਸ਼ਨ ਕਿਉਂ ਨਾ ਹੁੰਦੀ ? ਕੁਝ ਹੋ ਗਈ ਹੈ ਕੁਝ ਹੋ ਜਾਏਗੀ। ਪ੍ਰੋਮੋਸ਼ਨ ਦਾ ਮਾਜਰਾ ਕੀ ਹੈ ? ਉਸ ਵਿਚ ਕੀ ਨਹੀਂ ? ਪਰ ਬਲੀਦੱਤ ਇਸ ਪਲ ਇਤਿਹਾਸਕਾਰ ਨਹੀਂ ਹੈ, ਦਾਰਸ਼ਨਿਕ ਨਹੀਂ ਹੈ, ਸਾਇੰਸਦਾਨ ਨਹੀਂ ਹੈ, ਉਹ ਇਕ ਸਫ਼ਲ ਆਦਮੀ ਹੈ; ਮੋਹ-ਮਾਇਆ ਨਾਲ ਖ਼ੁਸ਼ ਹੋਣ ਵਾਲਾ ਬੰਦਾ। ਉਹਦੀ ਸਫ਼ਲਤਾ ਦੀ ਧਾਰਨਾ ਨੌਕਰੀ ਨਾਲ ਬੱਝੀ ਹੋਈ ਹੈ। ਉਹਦਾ ਠੋਸ ਰੂਪ ਪ੍ਰੋਮੋਸ਼ਨ ਹੈ। ਸਿਰਫ਼ ਕੁਝ ਹੋਰ ਪੈਸੇ ? ਸਿਰਫ਼ ਧਨ-ਲਾਭ ਦਾ ਅਨੰਦ। ਜਿਵੇਂ ਇਹ ਪ੍ਰੋਮੋਸ਼ਨ ਉਹਦੀ ਸ਼ਖ਼ਸੀਅਤ ਦੀ ਹੋਵੇ। ਏਂਕਟ ਰਾਓ, ਕੇਸ਼ਵ ਬਾਬੂ, ਮਧੂ ਬਾਬੂ ਸਾਰਿਆਂ ਨਾਲੋਂ ਜਿੰਨਾ ਉਹ ਵੱਡਾ ਹੋ ਗਿਆ ਹੈ ਸਾਧਾਰਨ ਜੀਵਨ ਵਿਚ ਓਨਾ ਹੀ ਅਸਾਧਾਰਨ ਹੋ ਗਿਆ ਹੈ। ਏਨੇ ਨਾਲ ਉਹ ਰੁਕੇਗਾ ਨਹੀਂ। ਹੋਰ ਅੱਗੇ ਵਧੇਗਾ, ਵਧਦਾ ਜਾਏਗਾ। ਫੇਰ ਉਹ ਕੀ ਬਣ ਜਾਏਗਾ ? ਰਾਹ ਨਹੀਂ ਦਿਸਦਾ, ਅੱਖਾਂ ਅੱਗੇ ਉਮੀਦ ਹੈ। ਚਿਹਰੇ ਉੱਤੇ ਜਿਵੇਂ ਚੁੱਪਚਾਪ ਹਾਸੇ ਦੀਆਂ ਕਿਰਨਾਂ ਲਿਸ਼ਕਦੀਆਂ ਹਨ। ਬਲੀਦੱਤ ਦਾਸ ਉੱਚਾ ਹੋ ਹੋ ਤੁਰ ਰਿਹਾ ਹੈ।

ਉਹਨੂੰ ਉਹ ਵੇਲਾ ਵੀ ਯਾਦ ਆਉਂਦਾ ਹੈ। ਦਿਹ ਵੱਲੋਂ ਕਿਸੇ ਕੋਲੋਂ ਤਕੜਾ ਨਾ ਹੋ ਸਕਿਆ। ਉਸਦੇ ਛੋਟੇ ਕੱਦ ਨੂੰ ਵੇਖ ਕੇ ਲੋਕ ਧੌਣ ਨੀਵੀਂ ਕਰਕੇ ਉਹਨੂੰ ਵੇਖਦੇ ਰਹੇ ਹਨ। ਹਿੱਕ ਚੌੜੀ ਕਰਕੇ ਉਹਨੂੰ ਦਬਾਉਂਦੇ ਰਹੇ ਹਨ। ਸਭ ਕੁਝ ਸਹਿ

ਲਿਆ। ਜਾਣ-ਬੁਝ ਕੇ ਝਗੜੇ-ਝੇੜਿਆਂ ਵਿਚ ਨਹੀਂ ਪਿਆ। ਖੇਡ-ਕਸਰਤ ਤੋਂ ਉਹ ਬਚ ਕੇ ਰਿਹਾ, ਕਿਸੇ ਨੂੰ ਕਿਸੇ ਗੱਲ ਤੋਂ ਟੋਕਿਆ ਨਹੀਂ, ਵਿਰੋਧਤਾ ਨਹੀਂ ਕੀਤੀ। ਏਸ ਤਜਰਬੇ ਵਿਚੋਂ ਉਹ ਇਕ ਗੁਣ ਸਿਖ ਸਕਿਆ ਹੈ ਕਿ ਜ਼ੋਰ ਨਾਲ ਉਹ ਕਿਸੇ ਦਾ ਟਾਕਰਾ ਨਹੀਂ ਕਰ ਸਕਦਾ। ਉਣਤਾਈ ਨੂੰ ਝੰਡੇ ਵਾਂਗ ਚੁੱਕ ਕੇ ਭੱਜਦਿਆਂ ਡਿੱਗ ਪੈਣ ਦੀ ਥਾਂ ਪਿੱਠ ਲੁਆ ਕੇ ਤੇ ਇਕ ਪਾਸੇ ਹੋ ਕੇ ਉਹਨੇ ਆਪਣਾ ਕੰਮ ਕੀਤਾ ਹੈ। ਆਦਮੀ ਨੂੰ ਹੱਥਾਂ ਨਾਲ ਮਰੋੜਨ ਦੀ ਥਾਂ ਸੇਵਾ ਨਾਲ ਮਰੋੜਨਾ ਸਿਖਿਆ ਹੈ। ਬੇਨਤੀ ਨਾਲ ਤੇ ਤਾਰੀਫ਼ ਨਾਲ। ਸਕੂਲ ਵਿਚ ਉਹ ਗੁੱਡ ਬੁਆਏ ਸੀ; ਚੰਗਾ ਮੁੰਡਾ ਸੀ। ਮਾਸਟਰਾਂ ਤੋਂ ਉਹਨੂੰ ਬਹੁਤਾ ਡਰ ਨਹੀਂ ਸੀ ਲਗਦਾ, ਹਮੇਸ਼ਾਂ ਚੁੱਪਚਾਪ ਦੱਸ ਦਿੰਦਾ ਕਿ ਕਿਹੜੇ ਮੁੰਡੇ ਨੇ ਕੀ ਸ਼ੈਤਾਨੀ ਕੀਤੀ। ਇੰਞ ਸਜ਼ਾ ਦੇਣ ਦੀ ਵਿਉਂਤ ਵਿਚ ਸਹਾਈ ਹੁੰਦਾ। ਨੌਕਰੀ ਵਿਚ ਉਹ ਇਸੇ ਸਕੀਮ ਦੇ ਸਿਰ ਤੇ ਉੱਪਰ ਵਾਲਿਆਂ ਦਾ ਚਹੇਤਾ ਰਿਹਾ ਹੈ। ਰੱਬ ਨੇ ਉਹਦੇ ਹੱਥਾਂ ਨੂੰ ਬਹੁਤੀ ਤਾਕਤ ਨਹੀਂ ਦਿਤੀ ਤਾਂ ਨਾ ਸਹੀ, ਪਰ ਉਹ ਆਪਣੇ ਸਾਰੇ ਕੰਮ ਬੁੱਧੀ ਦੇ ਜ਼ੋਰ ਨਾਲ ਚਲਾ ਲੈਂਦਾ ਹੈ, ਇਸੇ ਕਰਕੇ ਉਹ ਆਪਣੇ ਆਪ ਨੂੰ 'ਸ਼ਾਬਾਸ਼' ਵੀ ਦਿੰਦਾ ਹੈ। ਖਰਗੋਸ਼ ਬਣ ਕੇ ਉਹਦਾ ਕੰਮ ਆਪਣੀ ਕੂਟਨੀਤੀ ਦਾ ਫਲ ਤੁਰੰਤ ਪ੍ਰਾਪਤ ਕਰਕੇ ਉਹ ਘਰ ਨੂੰ ਜਾ ਰਿਹਾ ਹੈ। ਆਪਣੀ ਪੁਰਾਣੀ ਕੁੰਜ ਦਫ਼ਤਰ ਵਿਚ ਲਾਹ ਆਇਆ ਹੈ। ਹੁਣ ਉਸ ਅੰਦਰ ਫੁਰਤੀ ਹੈ, ਸੁਹੱਪਣ ਹੈ, ਪਰ ਆਪਣਾ ਸੁੰਦਰ ਚਿਹਰਾ ਆਪਣੇ ਆਪ ਨੂੰ ਚੰਗਾ ਨਹੀਂ ਲਗਦਾ।

ਉਹ ਕੁਝ ਔਖਾ ਵੀ ਹੈ।

ਧੁੱਪਾਂ ਢਲ ਗਈਆਂ ਹਨ। ਘਰ ਨੇੜੇ ਹੀ ਹੈ। ਸਰੋਜਨੀ ਬੈਠੀ ਉਡੀਕਦੀ ਹੋਵੇਗੀ। ਸਰੋਜਨੀ ਨੂੰ ਪ੍ਰੋਮੋਸ਼ਨ ਬਾਰੇ ਦੱਸੇਗਾ। ਇਸ ਲਈ ਕਾਹਲੇ ਕਦਮੀਂ ਘਰ ਵਲ ਤੁਰਿਆ ਜਾ ਰਿਹਾ ਹੈ। ਦੂਰੋਂ ਕਿਧਰੇ ਬੰਸਰੀ ਦੀ ਤਾਨ ਸੁਣਾਈ ਦੇ ਰਹੀ ਹੈ। ਤਾਨ ਬੜੀ ਮਨਮੋਹਣੀ ਹੈ। ਦਿਨ ਛਿਪ ਰਿਹਾ ਹੈ। ਚਾਰੇ ਪਾਸੇ ਚੁੱਪ-ਚਾਂ ਹੈ ਤੇ ਬੰਸਰੀ ਦੀ ਮਿੱਠੀ ਤਾਨ ਸੁਣ ਰਹੀ ਹੈ। ਅਜਿਹੇ ਸੁੰਦਰ ਵਾਤਾਵਰਨ ਵਿਚ ਉਹ ਆਪਣੇ ਘਰ ਪਹੁੰਚਦਾ ਹੈ। ਸਾਹਮਣੇ ਵਿਹੜੇ ਵਿਚ ਸਬਜ਼ੀਆਂ ਦੇ ਲੰਮੇ ਲੰਮੇ ਪੌਦੇ ਮੱਥੇ ਲੱਗਣਗੇ, ਜਿਨ੍ਹਾਂ ਉਤੇ ਖਿੜੇ ਫੁੱਲਾਂ ਵਾਲੀ ਤੋਰੀਆਂ ਦੀ ਵੇਲ ਚੜ੍ਹੀ ਹੋਈ ਹੈ। ਵਾੜੇ ਵਿਚੋਂ ਗਾਈਆਂ ਦੇ ਰੰਭਣ ਦੀ ਆਵਾਜ਼ ਸੁਣਦੀ ਹੈ। ਤੁਲਸੀ ਦੇ ਬੂਟੇ ਕੋਲ ਬੱਤੀ ਜਗਾ ਕੇ ਉਸਦੀ ਪਤਨੀ ਗਲ ਵਿਚ ਪੱਲਾ ਪਾ ਕੇ ਮੱਥਾ ਟੇਕ ਰਹੀ ਹੋਵੇਗੀ। ਉਸੇ ਦੀ ਸੁੱਖ ਤੇ ਤਰੱਕੀ ਵਾਸਤੇ ਬੇਨਤੀਆਂ ਕਰ ਰਹੀ ਹੋਵੇਗੀ। ਪੂਜਾ ਵਾਲੀ ਕੋਠੜੀ ਵਿਚੋਂ ਘੰਟੀ ਤੇ ਢੋਲ ਦੀ ਆਵਾਜ਼ ਸੁਣਦੀ ਹੈ। ਗਵਾਂਢੋਂ ਸੰਧਿਆ ਦੀ ਆਰਤੀ ਦੇ ਸ਼ਬਦ ਸੁਣਾਈ ਦੇ ਰਹੇ ਹਨ-"ਦੀਪ ਜਯੋਤਿ ਬ੍ਰਹਮਾ" ਦੂਰੋਂ ਬੰਸਰੀ ਦੀ ਆਵਾਜ਼ ਬੜੀ ਚੰਗੀ ਚੰਗੀ ਲਗ ਰਹੀ ਹੈ ਪਰ ਇਹ ਕੇਹਾ ਰੂਪ ਹੈ ? ਇਹ ਪਿੰਡ ਦਾ ਰੰਗ-ਰੂਪ ਹੈ ? ਅਣਹੋਣੀ ਗੱਲ; ਕਿਤਾਬਾਂ ਵਿਚ ਪੜ੍ਹਨ ਵਾਲੀਆਂ ਗੱਲਾਂ ਹਨ। ਸ਼ਾਇਦ ਸਿਨਮੇ

ਵਿਚ ਦਿਖਾਈਆਂ ਜਾਂਦੀਆਂ ਹਨ। ਸਿਨਮਾ ਉਹ ਦੇਖਦਾ ਨਹੀਂ। ਮਨ ਵਿਚ ਇਕ ਅਜੀਬ ਖ਼ਿਆਲ ਆਇਆ। ਹੋ ਸਕਦਾ ਹੈ ਉਹ ਤਿਹ ਬੁਝਾਉਣ ਲਈ ਪਾਣੀ ਵਾਂਗ ਹੋਵੇ ਜਾਂ ਸੰਘਰਸ਼ਮਈ ਮਸ਼ੀਨੀ ਜੀਵਨ ਦਾ ਹਉਕਾ ਹੋਵੇ। ਕਿੰਨੀ ਫਜ਼ੂਲ ਗੱਲ ਹੈ। ਬਲੀਦੱਤ ਨੇ ਦੂਜੇ ਪਾਸੇ ਦੇਖਿਆ ਕਾਲਜੀਏਟ ਖਿੜਕੀ ਕੋਲ ਬੰਸਰੀ ਵਜਾ ਰਿਹਾ ਹੈ। ਏਧਰ ਆਪਣੇ ਘਰ ਦੀ ਖਿੜਕੀ ਵਿਚ ਗਲ੍ਹ ਤੇ ਹੱਥ ਰੱਖੀ ਉਸਦੀ ਪਤਨੀ ਸਰੋਜਨੀ ਬੈਠੀ ਹੈ। ਮਨ ਵਿਚ ਹੀ ਜਿਵੇਂ ਉਹਨੇ ਉੱਚੀ ਗੱਜ ਕੇ ਕਿਹਾ—"ਹੂੰ! ਮੂਰਖ ਛੋਹਰ-ਛੰਡਾ ਨਾ ਹੋਵੇ ਤਾਂ।" ਪਰ ਉਹਦੀ ਬੰਸਰੀ ਦਾ ਸਰੋਜਨੀ ਦੇ ਏਥੇ ਬੈਠਣ ਨਾਲ ਕੀ ਸੰਬੰਧ ਹੈ? ਸਰੋਜਨੀ ਤਾਂ ਏਥੇ ਬਹਿ ਕੇ ਉਸੇ ਨੂੰ ਉਡੀਕਦੀ ਹੋਵੇਗੀ। ਆਹ, ਵਿਚਾਰੀ! ਕਿੰਨਾ ਸੁੰਨਾ ਸੁੰਨਾ ਲਗਦਾ ਹੋਵੇਗਾ ਉਸਨੂੰ। ਫੇਰ ਵੀ ਮਨ ਨਹੀਂ ਮੰਨਦਾ। ਲਗਦਾ ਹੈ ਜਿਵੇਂ ਉਸ ਖਿੜਕੀ ਵਿਚ ਬੰਸਰੀ ਵਜਾਉਣ ਵਾਲਾ ਮੁੰਡਾ ਤੇ ਏਸ ਖਿੜਕੀ ਵਾਲੀ ਸਰੋਜਨੀ ਇਕੋ ਚਿੱਤਰ ਦੇ ਦੋ ਪਾਸੇ ਹਨ।

ਕਰੋਧ ਨਾਲ ਸਰੀਰ ਕੰਬਦਾ ਹੈ। ਸਾਹ ਤੇਜ਼ ਹੋ ਜਾਂਦਾ ਹੈ। ਬਲੀਦੱਤ ਨੇ ਆਪਣੇ ਘਰ ਦਾ ਕੁੰਡਾ ਖੜਕਾਇਆ। ਸਰੋਜਨੀ ਨੇ ਬੂਹਾ ਖੋਲ੍ਹ ਦਿਤਾ। ਉਹਨੇ ਗ਼ੁੱਸੇ ਵਿਚ ਹੀ ਅੰਦਰ ਜਾ ਕੇ ਮੁੜਦਿਆਂ ਫੇਰ ਸਰੋਜਨੀ ਵਲ ਤੱਕਿਆ। ਪ੍ਰੋਮੋਸ਼ਨ ਦੀ ਗੱਲ ਦੱਸਣੀ ਹੀ ਭੁੱਲ ਗਿਆ। ਹੁਣ ਉਹਨੂੰ ਸਰੋਜਨੀ ਦੀ ਪਿੱਠ ਦਿੱਸ ਰਹੀ ਹੈ। ਸਰੋਜਨੀ ਹੌਲੀ ਹੌਲੀ ਬੂਹਾ ਬੰਦ ਕਰ ਰਹੀ ਹੈ। ਪਿੱਠ ਵਲੋਂ ਉਹ ਕਿੰਜ ਚੌੜੀ ਦਿਸਦੀ ਹੈ—ਜਿਵੇਂ ਕੰਧ ਦਾ ਇਕ ਟੁੱਕੜਾ ਹੋਵੇ। ਉਸੇ ਵੇਲੇ ਉਹਦੇ ਮਨ ਦੀ ਚਿੰਤਾ 'ਅੰਦਰ' ਨੂੰ ਚੀਰਦੀ ਨਹੀਂ ਲਗਦੀ। ਹਾਰ ਜਾਂਦੀ ਹੈ। ਬੰਸਰੀ ਦੀ ਸੁਰ ਉੱਚੀ ਹੁੰਦੀ ਹੈ। ਵੇਖਦਿਆਂ ਵੇਖਦਿਆਂ ਵਰ੍ਹ ਪੈਂਦੀ ਹੈ, ਉਸ ਪਿਛੋਂ ਹਵਾ ਵਿਚ ਧੂੜ ਵਾਂਗ ਉੱਡ ਜਾਂਦੀ ਹੈ, ਹਾਹਾਕਾਰ, ਕੀਟ-ਪਤੰਗਿਆਂ ਦੀ ਘੀ ਘੀ...

ਸਰੋਜਨੀ ਨੇ ਮੁੜ ਕੇ ਦੇਖਿਆ ਬਲੀਦੱਤ ਗੰਭੀਰ ਜਿਹਾ ਹੋਇਆ ਨੀਵੀਂ ਪਾਈ ਮੂੰਹ ਫੁਲਾਈ ਖੜੋਤਾ ਸੀ। ਇਹੋ ਅੰਦਾਜ਼ਾ ਲਾਇਆ ਕਿ ਸ਼ਾਇਦ ਪਤੀ ਬੰਸਰੀ ਦੀ ਧੁਨ ਤੇ ਮੁਗਧ ਹਨ। ਬੋਲੀ, "ਬੜੀ ਸੁੰਦਰ ਵੱਜ ਰਹੀ ਏ!—ਹੈ ਨਾ? ਕਿੰਨੀ ਉਦਾਸ! ਗਵਾਲਿਆਂ ਨੂੰ ਕਿਥੇ ਵਜਾਉਣੀ ਆਉਂਦੀ ਏ ਏਸ ਤਰ੍ਹਾਂ, ਆਹਾ! ਬੜੀ ਮਿੱਠੀ ਵਾਜ ਏ।"

"ਹੈਂ, ਕੀ ਆਖਿਆ?" ਏਨੀ ਦੇਰ ਪਿਛੋਂ ਉਸਦੇ ਗ਼ੁੱਸੇ ਨੂੰ ਜਿਵੇਂ ਰਾਹ ਲੱਭ ਪਿਆ। ਸਾਲਾ ਸ਼ੈਤਾਨ, ਚੰਗੀ ਸ਼ੈਤਾਨੀ ਏ! ਆਦਮੀ ਕੁਝ ਨਾ ਕਹੇ ਤਾਂ ਸ਼ੈਤਾਨੀ ਵਧਦੀ ਜਾਂਦੀ ਏ। ਭਲੇ ਆਦਮੀ ਏਸ ਬਸਤੀ 'ਚ ਹੁਣ ਮੁਜਰਾ ਕਰਵਾਉਣਗੇ। ਠਹਿਰ ਮੈਂ ਚਖਾਉਨਾ ਤੈਨੂੰ ਮਜ਼ਾ"—ਮਨ ਵਿਚ ਕੋਈ ਬੁਰੀ ਧਾਰਨਾ ਪਿਛੋਂ ਜਿਵੇਂ ਦ੍ਰਿੜ੍ਹਤਾ ਨਾਲ ਬਲੀਦੱਤ ਨੇ ਚੀਕ ਕੇ ਆਖਿਆ। ਬੂਹੇ ਤੱਕ ਚਲਾ ਗਿਆ। ਡਰਦਿਆਂ ਮੋਢਾ ਫੜ ਕੇ ਸਰੋਜਨੀ ਬੋਲੀ, "ਇਹ ਕੀ ਕਰ ਰਹੇ ਓ? ਕੋਈ ਕੁਝ ਕਰੇ, ਇਹਦੇ ਨਾਲ ਸਾਡਾ ਕੀ ਮਤਲਬ?" ਮੋਢੇ ਤੇ ਸਰੋਜਨੀ ਦਾ ਕਰੜਾ ਪੰਜਾ, ਸਿਰ ਉਤੇ

ਸਰੋਜਨੀ ਦੀ ਹਿੱਕ, ਤੇ ਉਤੇ ਉਹਦਾ ਚਿਹਰਾ। ਤੜਪਦਿਆਂ ਬਲੀਦੱਤ ਬਰੜਾਇਆ, "ਛੱਡ ਪਰ੍ਹੇ।" ਜੇ ਕੋਈ ਲੁਕ ਕੇ ਹੁਣ ਉਸ ਦੀ ਐਕਟਿੰਗ ਦੇਖੇ ਤਾਂ ਇਹੋ ਜਾਪੇਗਾ ਕਿ ਸਰੋਜਨੀ ਦੇ ਮੁਕਾਬਲੇ 'ਛੱਡ ਪਰ੍ਹੇ, ਛੱਡ ਪਰ੍ਹੇ' ਕਰਦਾ ਬੜਾ ਤਕੜਾ ਬਨਣ ਦੀ ਕੋਸ਼ਿਸ਼ ਕਰ ਰਿਹਾ ਹੈ।

ਕਲਾ ਗੁੱਝੇ ਜੀਵਨ ਨੂੰ ਪ੍ਰਭਾਵਤ ਕਰਦੀ ਹੈ। ਉਤੋਂ ਇਕ ਹੋਰ ਹੁੰਗਾਰਾ; ਪਹਿਰੇਦਾਰ, ਪਹਿਰੇਦਾਰ! "ਹਾਏ, ਮਾਂ! ਕਿੱਥੇ ਜਾਓਗੇ, ਤੁਸੀਂ ਇੰਞ ਕਿਉਂ ਕਰ ਰਹੇ ਓ?"

"ਦੇਖ ਤਾਂ ਸਹੀ ਉਹ ਬੰਸਰੀ ਵਜਾਉਣ ਵਾਲਾ ਛੋਰ੍ਹ। ਸ਼ੈਤਾਨ ਕਿਤੋਂ ਦਾ, ਪਹਿਲਾਂ ਉਹਨੂੰ ਠੀਕ ਕਰ ਲਵਾਂ..."

ਉਹ ਜ਼ੋਰ ਨਾਲ ਚੀਖਿਆ। ਓਧਰ ਬੰਸਰੀ ਦੀ ਆਵਾਜ਼ ਇਕਦਮ ਬੰਦ ਹੋ ਗਈ। ਬਲੀਦੱਤ ਦਾ ਕਾਂਬਾ ਸਰੋਜਨੀ ਤਕ ਪਹੁੰਚ ਗਿਆ ਹੈ। ਬੂਹੇ ਨਾਲ ਪਿੱਠ ਲਾ ਕੇ ਅਤੇ ਬਲੀਦੱਤ ਨੂੰ ਫੜ ਕੇ ਸਰੋਜਨੀ ਬੋਲੀ, "ਕਿੱਥੇ ਜਾਓਗੇ? ਕੀ ਹੋਇਐ? ਤੁਹਾਨੂੰ ਹੋ ਕੀ ਗਿਆ ਏ? ਅੱਖਾਂ ਤੁਹਾਡੀਆਂ ਕੁਲੰਗ ਪੰਛੀ ਵਾਂਗ ਲਾਲ ਹੋਈਆਂ ਹੋਈਆਂ ਨੇ, ਚਿਹਰੇ ਤੇ ਰੰਗ ਨਹੀਂ। ਕਿਉਂ, ਇਸ ਤਰ੍ਹਾਂ ਹੋ ਗਏ ਓ? ਕਿੱਥੇ ਜਾਓਗੇ? ਮਾਰ-ਕੁਟਾਈ ਕਰਨ? ਕਰ ਸਕੋਗੇ ਤੁਸੀਂ? ਦੱਸੋ, ਕਿਉਂ ਇਸ ਤਰ੍ਹਾਂ ਕਾਹਲੇ ਪੈ ਰਹੇ ਓ? ਤੁਸੀਂ ਤਾਂ ਹਰ ਵੇਲੇ ਸ਼ਾਂਤ ਰਹਿੰਦੇ ਓ। ਹੱਥੋਪਾਈ ਕਰ ਲਓਗੇ? ਜਾ ਸਕਦੇ ਓ ਤਾਂ ਜਾਓ ਜ਼ਰਾ..."

ਹੈਂ ਕੀ ਕਿਹਾ? ਕਰ ਸਕੋਗੇ? ਸਖਤ ਗੱਲ ਤਿੱਖੇ ਕੰਡੇ ਵਾਂਗ ਕਿਸੇ ਨੇ ਜਿਵੇਂ ਹਥੌੜੀ ਨਾਲ ਉਹਦੇ ਵਿਚ ਠੋਕ ਦਿਤੀ ਹੋਵੇ। ਸਭ ਕੁਝ ਠੰਢਾ-ਸੀਤ ਹੋ ਗਿਆ। ਗੱਲ ਵੀ ਠੰਢੀ, ਲੋਹਾ ਵੀ ਠੰਢਾ, ਕਾਲਜਾ ਤਾਂ ਹੋਰ ਵੀ ਠੰਢਾ। ਸੋਚਣ ਪਿਛੋਂ ਯਾਦ ਆਉਂਦਾ ਹੈ—ਤਰਾਸ਼ਿਆ ਹੋਇਆ, ਗਦਰਾਇਆ ਜਵਾਨ ਮੁੰਡਾ, ਰਿੱਛ ਵਰਗੀ ਹਿੱਕ ਵਾਲਾ ਏ। ਉਹ ਕਸਰਤ ਕਰ ਰਿਹਾ ਇੰਞ ਲਗਦਾ ਏ ਜਿਵੇਂ ਭੀਮ ਦਾ ਛੋਟਾ ਭਰਾ ਹੋਵੇ। ਉਹ ਫੁਟਬਾਲ ਖੇਡਦਾ ਹੈ। ਕਾਲਜ ਵਿਚ ਪੜ੍ਹਦਾ ਹੈ। ਉਸ ਤੇ ਕੋਈ ਰੋਕ ਨਹੀਂ ਅਤੇ ਉਹਦੀ ਨਰੋਈ ਬੱਜਰ ਦਿਹ ਦੇ ਸਾਹਮਣੇ ਬਲੀਦੱਤ ਦਾ ਕੀ ਮਾਜਨਾ?

ਸਾਰਾ ਪਿੰਡਾ ਤੱਤੇ ਮੁੜ੍ਹਕੇ ਨਾਲ ਭਿੱਜ ਗਿਆ ਹੈ। ਕੋਟ ਦੇ ਬਟਨ ਖੋਲ੍ਹਦਿਆਂ ਹਾਕਮੀ ਲਹਿਜੇ ਵਿਚ ਬੋਲਿਆ, "ਉਹ ਸਰੋਜ, ਐਕਸਕਿਊਜ਼ ਮੀ! ਮਾਈ ਨਰਵਜ਼ ਆਰ ਜੰਪਿੰਗ—ਯਾਨੀ ਮੇਰੀਆਂ ਨਸਾਂ ਫੜਕ ਰਹੀਆਂ ਹਨ। ਸ਼ਾਇਦ ਸਿਹਤ ਖ਼ਰਾਬ ਹੋ ਗਈ ਏ। ਦਫ਼ਤਰ ਵਿਚ ਕੰਮ ਦਾ ਬੋਝ ਬੜਾ ਏ। ਕੰਮ ਕਰਦਿਆਂ ਸਿਰ ਘੁੰਮਣ ਲੱਗ ਜਾਂਦਾ ਏ ਤੇ ਫੇਰ ਘਰ ਆਉਂਦਿਆਂ ਈ ਕੰਨਾਂ ਵਿਚ ਵੱਜਦੀ ਇਸ ਟੀਂ ਟੀਂ ਦੀ ਆਵਾਜ਼ ਨਾਲ ਗੁੱਸਾ ਆ ਗਿਆ। ਘਰ ਆ ਕੇ ਬੰਦਾ ਜ਼ਰਾ ਅਰਾਮ ਨਾਲ ਬੈਠੇ ਪਰ ਏਥੇ ਚਾਰੇ ਪਾਸਿਓਂ ਟੀਂ ਟੀਂ। ਭਲਾ ਜੋ ਤੈਨੂੰ ਬੰਸਰੀ ਵਜਾਉਣੀ ਆਉਂਦੀ ਏ

ਤਾਂ ਤੂੰ ਵਜਾਉਂਦਾ, ਅਸੀਂ ਸੁਣਦੇ। ਇਹ ਤਾਂ ਇਉਂ ਚੀਕ ਰਿਹਾ ਏ ਜਿਵੇਂ ਇੱਲਾਂ-ਕਾਵਾਂ ਨੇ ਕੁਰਲਾਹਟ ਮਚਾਇਆ ਹੋਇਆ ਹੋਵੇ—ਇਡੀਅੱਟ।"

"ਵਜਾਉਣ ਦਿਓ ਉਸਨੂੰ, ਅਸੀਂ ਕਿਉਂ ਝਗੜੀਏ ? ਠਹਿਰੋ, ਮੈਂ ਨਿਰੋਦ ਬਾਬੂ ਵੱਲ ਸੁਨੇਹਾ ਭੇਜਦੀ ਆਂ, ਦੇਖਦੇ ਆਂ ਹੁਣ ਕਿਵੇਂ ਵਜਾਉਂਦਾ ਏ ?"

"ਹੂੰ, ਉਹ ਜਿਵੇਂ ਤੇਰੇ ਸੁਨੇਹੇ ਦੀ ਉਡੀਕ ਈ ਕਰਦਾ ਏ..."

"ਮੈਂ ਆਪਣੇ ਵਲੋਂ ਸੁਨੇਹਾ ਕਿਉਂ ਭੇਜਾਂਗੀ ? ਤੁਹਾਡੇ ਵਲੋਂ ਭੇਜਾਂਗੀ। ਤੁਹਾਡਾ ਨਾਂ ਸੁਣ ਕੇ ਵੀ ਨਹੀਂ ਗੌਲਣਗੇ ? ਕੋਈ ਮਜ਼ਾਕ ਏ ? ਅਖਵਾ ਦਿਆਂਗੀ ਕਿ ਸੁਣ ਕੇ ਸਿਰ ਦਰਦ ਕਰਨ ਲੱਗ ਪੈਂਦਾ ਏ। ਫੇਰ ਕਿਸੇ ਦੇ ਘਰ ਇਕੱਲਾ ਬੱਚਾ ਹੋਵੇ ਤਾਂ ਬੰਸਰੀ ਸੁਣ ਕੇ ਮਾਂ ਤਾਂ ਰੋਟੀ ਵੀ ਨਹੀਂ ਖਾਏਗੀ। ਜੇ ਜ਼ਰੂਰੀ ਵਜਾਉਣੀ ਏ ਤਾਂ ਜਾ ਕੇ ਬਾਹਰ ਕਿਧਰੇ ਰੋਹੀ ਵਿਚ ਵਜਾ ਲਏ।"

"ਹਾਂ, ਠੀਕ, ਬਿਲਕੁਲ ਠੀਕ ਏ।"

"ਆਓ, ਤੁਸੀਂ ਰੋਟੀ ਤਾਂ ਖਾ ਲਓ ਪਹਿਲਾਂ।"

ਦੋ ਮਿੰਟ ਵਿਚ ਸਰੋਜਨੀ ਨੇ ਨਾਸ਼ਤਾ ਲਿਆ ਕੇ ਰੱਖ ਦਿਤਾ। ਖਾਣ ਬੈਠਦਿਆਂ ਬਲੀਦੱਤ ਨੇ ਆਖਿਆ, "ਓਹ ! ਕੰਮ ਦੇ ਭਾਰ ਹੇਠਾਂ ਸਿਰ ਘੁੰਮਣ ਲਗ ਪੈਂਦਾਂ ਏ।" ਖਾਂਦਿਆਂ ਖਾਂਦਿਆਂ ਇਕ ਛੋਟਾ ਜਿਹਾ ਲੈਕਚਰ ਸ਼ੁਰੂ ਕਰ ਦਿਤਾ, "ਪਤਾ ਏ ਸਰੋਜ ? ਸਾਰੇ ਮਜ਼ਦੂਰਾਂ ਦੀ ਇਹੋ ਦੁਰਦਸ਼ਾ ਹੁੰਦੀ ਏ। ਥੱਕ ਕੇ ਘਰ ਮੁੜਦੇ ਨੇ, ਫੇਰ ਸਾਰਾ ਗੁੱਸਾ ਘਰਦਿਆਂ ਤੇ ਲਾਹੁੰਦੇ ਨੇ। ਇਸੇ ਕਰਕੇ ਆਥਣੇ ਝਗੜਾ-ਫ਼ਸਾਦ ਕਰਦੇ ਤੇ ਰੌਲਾ ਪਾਉਂਦੇ ਨੇ। ਕੀ ਕਰੀਏ ਕੰਮ ਦੀ ਮਿਹਰਬਾਨੀ ਏ-ਮਿਜ਼ਾਜ ਹੀ ਵਿਗੜ ਜਾਂਦਾ ਏ।"

ਸਰੋਜਨੀ ਨੀਵੀਂ ਪਾਈ ਬੈਠੀ ਹੈ। ਮਨ ਵਿਚ ਆਏ ਤੂਫ਼ਾਨ ਨੂੰ ਉਹ ਏਨੀ ਸੌਖੀ ਤਰ੍ਹਾਂ ਨਹੀਂ ਰੋਕ ਸਕੀ। ਮੂੰਹੋਂ ਚੁੱਪ ਹੈ ਜਿਵੇਂ ਬੱਦਲ ਛਾਏ ਹੋਏ ਹੋਣ। ਗੱਲਾਂ ਦੇ ਸਹਾਰੇ ਬਲੀਦੱਤ ਰੋਟੀ ਖਾ ਰਿਹਾ ਹੈ। ਅੱਧੀਓਂ ਬਹੁਤੀ ਰੋਟੀ ਖਾਣ ਪਿਛੋਂ ਢਿੱਡ ਦੀ ਭੁੱਖ ਬੁਝ ਗਈ। ਇਹਨੂੰ ਤਸੱਲੀ ਹੋ ਗਈ। ਇਕਦਮ ਉਸਨੂੰ ਖ਼ਿਆਲ ਆਇਆ ਕਿੰਨੀ ਵੱਡੀ ਗੱਲ ਉਹ ਭੁੱਲ ਗਿਆ ਹੈ। ਮਨ ਅੰਦਰ ਹਲਚਲ ਜਿਹੀ ਮੱਚ ਗਈ। ਠਹਾਕਾ ਮਾਰ ਕੇ ਹੱਸਦਿਆਂ ਬੋਲਿਆ, "ਪਤਾ ਏ ਸਰੋਜ, ਅੱਜ ਦਫ਼ਤਰ ਵਿਚ ਕੀ ਹੋਇਆ ? ਸਿਰਫ਼ ਮੇਰਾ ਹੀ ਪ੍ਰੋਮੋਸ਼ਨ ਹੋਇਆ ਏ।"

ਸਰੋਜਨੀ ਚਹਿਕ ਪਈ। ਇਕ ਪਲ ਵਿਚ ਹੀ ਉਸਦੇ ਚਿਹਰੇ ਤੋਂ ਬੱਦਲ ਹੱਟ ਗਏ ਤੇ ਧੁੱਪ ਖਿੜ ਪਈ। ਹੱਸ ਕੇ ਝੂਮਦੀ ਹੋਈ ਖੜ੍ਹੀ ਹੋ ਕੇ ਬੋਲੀ, "ਸੱਚ ! ਹੁਣ ਤਕ ਦੱਸਿਆ ਨਹੀਂ ? ਬੜੇ ਭੁਲੱਕੜ ਹੋ ਗਏ ਓ ਤੁਸੀਂ।"

ਪਿਛਲੀ ਗੱਲ ਬੀਤੀ ਹੋਈ ਬਣ ਕੇ ਉੱਡ ਗਈ। ਮਾਇਆਵੀ ਦੁਨੀਆਂ ਦੀ ਛੜੀ ਨੇ ਸਭ ਕੁਝ ਸੁੰਦਰ ਬਣਾ ਦਿਤਾ ਹੈ। ਦੋ ਦਿਲ ਇਕ ਦੂਜੇ ਵਲ ਝੁਕ ਕੇ, ਨੇੜੇ ਹੋ ਕੇ ਨਾਲ ਨਾਲ ਧੜਕਣ ਲਗ ਪਏ। ਉਸ ਤਾਲ ਦਾ ਨਾਂ ਕੋਈ ਨਿਸਚਿਤ ਛੰਦ

ਨਹੀਂ । ਉਸਦਾ ਨਾਂ ਹੈ ਨੌਕਰੀ ਵਾਲੇ ਦੀ ਪ੍ਰੋਮੋਸ਼ਨ । ਦੋ ਚਿੜੀਆਂ ਇਕ ਦੂਜੀ ਦੇ ਕੋਲ-ਕੋਲ ਬੈਠੀਆਂ ਹਨ—ਚਿੜਾ ਚਿੜੀ । ਚਿੜੀ ਭਾਵੇਂ ਕੁਝ ਵੱਡੀ ਹੋਵੇ ਉਹਦਾ ਨਾਂ ਚਿੜਾ ਨਹੀਂ ਹੋ ਸਕਦਾ । ਨੌਕਰੀ ਵਾਲੇ ਦੀ ਪ੍ਰੋਮੋਸ਼ਨ ! ਚਿੜੇ ਨੇ ਤੀਲੇ ਲਿਆ ਕੇ ਆਲ੍ਹਣਾ ਬਣਾ ਦਿਤਾ ਹੈ । ਚਿੜੀ ਆਂਡੇ ਦੇਵੇਗੀ । ਇਸ ਪਿਛੋਂ ਨਵਾਂ ਘਰ; ਚਿੜਾ-ਚਿੜੀ ਅਤੇ ਆਂਡੇ ।

ਨੌਕਰੀ ਵਾਲੇ ਦੀ ਪ੍ਰੋਮੋਸ਼ਨ !

ਸਰੋਜਨੀ ਨੇ ਪਾਨ ਪੇਸ਼ ਕੀਤਾ । ਬਲੀਦੱਤ ਨੇ ਪਾਨ ਦਾ ਬੀੜਾ ਅੱਧਾ ਦੰਦਾਂ ਵਿਚ ਫੜ ਕੇ ਮੂੰਹ ਅੱਗੇ ਕਰਕੇ ਸਰੋਜਨੀ ਵਲ ਵਧਾ ਦਿਤਾ । ਸਰੋਜਨੀ ਨੇ ਹੱਸਦਿਆਂ ਹੱਸਦਿਆਂ ਦੰਦੀ ਵੱਢ ਲਈ ਤੇ ਬੋਲੀ, "ਫਿਰ ਹੁਣ ?" ਉਹਦੇ ਚਿਹਰੇ ਦੇ ਭਾਵਾਂ ਨੂੰ ਪ੍ਰੋਮੋਸ਼ਨ ਬਾਰੇ ਸਵਾਲੀਆ ਸਮਝ ਕੇ ਅਰਥ ਕਰਦਾ ਉਹ ਕਹਿ ਗਿਆ, "ਫੇਰ ਕੀ ? ਸ਼ਾਇਦ ਦੋ ਰੋਟੀਆਂ ਢਿੱਡ ਭਰ ਕੇ ਖਾਣ ਨੂੰ ਮਿਲ ਜਾਣ, ਕਿਉਂਕਿ ਤਨਖ਼ਾਹ ਵਧ ਗਈ ਏ—ਪੰਝਤਰਾਂ ਤੋਂ ਡੇਢ ਸੌ ਹੋ ਗਈ ਹੈ । ਕਲ ਤੋਂ ਇਕ ਚਪੜਾਸੀ ਮਿਲੇਗਾ । ਮਕਾਨ ਤਾਂ ਬਦਲਾਂਗੇ ਹੀ । ਏਸ ਤਰ੍ਹਾਂ ਦੇ ਸੀ. ਟਾਈਪ ਕੁਆਟਰ 'ਚ ਤਾਂ ਅਸੀਂ ਨਹੀਂ ਰਹਿਣਾ । ਖ਼ੈਰ ਇਹ ਤਾਂ ਛੱਡ । ਜਾਣਦੀ ਏਂ, ਏਸ ਪ੍ਰੋਮੋਸ਼ਨ ਦਾ ਲਾਭ ਕੀ ਹੋਏਗਾ ? ਸਮਝੋ ਹੁਣ ਅਸੀਂ ਵੱਡੇ ਹੋ ਗਏ ਆਂ । ਹੁਣ ਅਸੀਂ ਬਾਬੂ ਨਹੀਂ ਰਹੇ । ਛੋਟੇ ਹੋਈਏ ਭਾਵੇਂ ਵੱਡੇ ਹੋਈਏ, ਅਸੀਂ ਵੀ ਹੁਣ ਅਫ਼ਸਰ ਆਂ । ਸਮਝ ਗਈ, ਅਸੀਂ ਵੀ ਅਫ਼ਸਰ ਹੋ ਗਏ ਆਂ ! ਕੰਮ ਕਰਦੇ ਰਹੇ ਤਾਂ ਅਸੀਂ ਵੀ ਮਹਾਪਾਤਰ ਬਣਾਂਗੇ, ਅਸੀਂ ਵੀ ਸਾਹਬ ਹੋਵਾਂਗੇ, ਸਮਝ ਗਈ ? ਸਿਰਫ਼ ਕੁਝ ਦਿਨਾਂ ਦੀ ਮਿਹਨਤ, ਤੇ ਮਿਹਨਤ ਨਾਲ ਕੁਝ ਅਕਲ ਚਾਹੀਦੀ ਏ—ਲੋਕਾਂ ਦਾ ਮਨ ਜਿੱਤਣ ਦਾ ਟੈਕਟ—ਟੈਕਟ ਦਾ ਮਤਲਬ ਸਮਝਦੀ ਏਂ ? ਹੁਣ ਤੈਨੂੰ ਕਿਵੇਂ ਦੱਸਾਂ ਸਾਡੀ ਬੋਲੀ ਵਿਚ ਟੈਕਟ ਦੇ ਠੀਕ ਅਰਥ ਵਾਲਾ ਦੂਜਾ ਕੋਈ ਸ਼ਬਦ ਹੀ ਨਹੀਂ, ਤੇ ਸਾਨੂੰ ਟੈਕਟ ਆਉਂਦਾ ਨਹੀਂ । ਏਸੇ ਲਈ ਦੂਜੇ ਦੇਸ਼ਾਂ ਦੇ ਲੋਕ ਟੈਕਟ ਦੇ ਜ਼ੋਰ ਤੇ ਉਪਰਲਿਆਂ ਨੂੰ ਪਲੀਜ਼ ਕਰਕੇ ਬਾਜ਼ੀ ਮਾਰ ਲੈਂਦੇ ਨੇ ਤੇ ਸਾਡੇ ਲੋਕ ਮੂੰਹ ਚੁੱਕੀ ਖੜੇ ਰਹਿ ਜਾਂਦੇ ਨੇ । ਬੈਠੇ ਰਹੋ, ਬਸ ਮੂੰਹ ਚੁੱਕੀ । ਕਿਸ ਤੋਂ ਕਿਵੇਂ ਕੰਮ ਲੈਣਾ ਹੈ, ਵਲ-ਛਲ, ਮਹਾਰਤ, ਕਿਵੇਂ, ਕਿਹੜੀ ਗੱਲ ਕਿਥੇ ਕਹਿਣੀ ਹੈ; ਪਾਣੀ ਤੇ ਵੀ ਮਲਾਈ, ਕਿਵੇਂ ਜਮਾਈਦੀ ਹੈ, ਬੰਦੇ ਦਾ ਚੰਮ ਕਿਵੇਂ ਲਾਹੀਏ ਕਿ ਉਹ ਵੇਖਦਾ ਰਹਿ ਜਾਏ—ਏਸੇ ਦਾ ਨਾਉਂ ਹੈ ਟੈਕਟ । ਦੇਖਿਆ, ਕਿੰਨੀ ਛੇਤੀ ਹੋਈ ਪ੍ਰੋਮੋਸ਼ਨ ? ਰਾਜਪੂਤਾਂ ਨੂੰ ਪਤਾ ਸੀ ਟੈਕਟ ਦਾ, ਏਸੇ ਲਈ ਤਾਂ ਮੁਗ਼ਲ ਰਾਜ ਵਿਚ ਵੀ ਰਾਜ ਕਰਦੇ ਰਹੇ । ਰਾਜਪੂਤ ! ਖ਼ੈਰ ਉਹ ਤਾਂ ਇਤਿਹਾਸ ਦੀਆਂ ਗੱਲਾਂ ਨੇ । ਹੁਣ ਹੋਰਾਂ ਨੂੰ ਵੇਖ ਲਓ..."

ਆਪਣੇ ਭਾਸ਼ਨ ਤੇ ਮੁਗਧ ਹੋਇਆ ਬਲੀਦੱਤ ਗੱਪਾਂ ਮਾਰਦਾ ਰਿਹਾ, ਇਹ ਜਿਵੇਂ ਇਕ ਨਸ਼ਾ ਹੋਵੇ, ਨਸ਼ੇ ਨਾਲ ਨਸ਼ਾ ਚੜ੍ਹਦਾ ਹੈ । ਸਰੋਜਨੀ ਚੁੱਪ ਕਰਕੇ ਸੁਣਦੀ ਜਾ ਰਹੀ ਹੈ । ਗੱਲ ਕੋਈ ਭਾਵੇਂ ਹੋਵੇ ਜਾਂ ਨਾ, ਬਲੀਦੱਤ ਇਕ ਨਵੇਂ ਵਿਅਕਤਿਤਵ ਵਾਲਾ

ਅਵਤਾਰ ਦਿਸ ਰਿਹਾ ਹੈ। ਉਹਦੀਆਂ ਅੱਖਾਂ ਨੇ ਸਰੋਜਨੀ ਦੀਆਂ ਅੱਖਾਂ ਨੂੰ ਕੀਲਿਆ ਹੋਇਆ ਹੈ। ਉਸ ਨੇ ਕਿਹਾ, "ਮੈਂ ਕਹਿੰਦਾ ਤਾਂ ਤੈਨੂੰ ਇਤਬਾਰ ਨਹੀਂ ਸੀ ਆਉਣਾ। ਹੁਣ ਦੇਖ ਲਿਆ ਏ ਨਾ? ਇਹ ਕੀ ਏ, ਹਾਲੇ ਹੋਰ ਵੇਖੇਂਗੀ, ਅਜੇ ਤਾਂ ਸ਼ੁਰੂਆਤ ਹੀ ਹੋਈ ਏ। ਪਰ ਸਾਡੀ ਅਸਲੀਅਤ ਕੀ ਏ? ਨੌਕਰੀ 'ਚ ਔਰਤਾਂ ਦੀ ਧੇਲੇ ਦੀ ਮਦਦ ਨਹੀਂ ਮਿਲਦੀ। ਤੈਨੂੰ ਚੁੱਲ੍ਹੇ-ਚੱਕੀ ਦਾ ਪਤਾ ਏ। ਮੈਂ ਕਹਿੰਦਾ ਹਾਂ ਇਹ ਕੋਈ ਗੱਲ ਹੋਈ? ਇਹ ਕੰਮ ਤਾਂ ਪੰਜਾਂ ਰੁਪਿਆਂ ਵਾਲਾ ਰਸੋਈਆ ਵੀ ਕਰ ਸਕਦਾ ਏ—ਯਾਨੀ, ਤੂੰ ਬੁਰਾ ਨਾ ਮੰਨੀਂ—ਨੌਕਰੀ ਵਿਚ ਤੂੰ ਮੇਰੀ ਕੀ ਮਦਦ ਕਰਦੀ ਏਂ?

ਸ਼ਾਸਤਰਾਂ 'ਚ ਲਿਖਿਐ ਕਿ ਤੀਵੀਂ ਸਹਿਧਰਮਣੀ ਹੁੰਦੀ ਏ। ਤੇ ਧਰਮ ਦਾ ਮਤਲਬ ਹੈ ਵਰਿਤੀ। ਪਰ ਤੇਰੀ ਤੇ ਮੇਰੀ ਵਰਿਤੀ ਵੱਖੋ ਵੱਖਰੀ ਏ। ਲੋਕਾਂ ਵੱਲ ਵੇਖ, ਕੰਪਨੀ ਦੇ ਜਿੰਨੇ ਅਫ਼ਸਰ ਨੇ ਸਭ ਦੀਆਂ ਤੀਵੀਆਂ ਫ਼ਾਰਵਰਡ ਨੇ। ਕਲੱਬ 'ਚ ਮੌਕਾ ਵੇਖ ਕੇ ਉਤਲਿਆਂ ਨਾਲ ਏਧਰ-ਓਧਰ ਦੀਆਂ ਦੋ ਗੱਲਾਂ ਕੀਤੀਆਂ ਤੇ ਘਰ ਵਾਲੇ ਦੀ ਪ੍ਰੋਮੋਸ਼ਨ ਹੋ ਗਈ। ਕੋਈ ਗੌਣ ਜਾਣਦੀ ਏ ਤੇ ਕੋਈ ਨੱਚਣ, ਕੋਈ ਖੇਡਣ ਤੇ ਕੋਈ ਗੱਲਾਂ ਕਰਨ ਜਾਣਦੀ ਏ। ਗੱਲਾਂ ਗੱਲਾਂ 'ਚ ਕੰਮ ਕਰਵਾਇਆ ਤੇ ਛੂ-ਮੰਤਰ। ਹੈ ਕਿਸੇ ਨੂੰ ਪਤਾ? ਲੋਕ ਕਿਤੇ ਦੀ ਕਿਤੇ ਪਹੁੰਚ ਜਾਂਦੇ ਨੇ? ਕੱਲ੍ਹ ਜਿਹੜਾ ਲੋਹੇ ਦੀ ਦਲਾਈ ਕਰਦਾ ਸੀ ਜਾਂ ਖੱਡੀ ਚਲਾਉਂਦਾ ਸੀ, ਅੱਜ ਉਹ ਵੱਡਾ ਅਫ਼ਸਰ ਬਣਿਆ ਫਿਰਦਾ ਏ ਤੇ ਸਾਡੀ ਹਿੱਕ ਤੇ ਚੜ੍ਹਿਆ ਰਹਿੰਦਾ ਏ।"

ਬਲੀਦੱਤ ਦੀ ਸ਼ਖ਼ਸੀਅਤ ਵਧੀ ਹੈ ਤੇ ਸਰੋਜਨੀ ਦੀ ਘਟੀ ਹੈ। ਆਪਣੇ ਆਪ ਨੂੰ ਸ਼ਾਬਾਸ਼ੇ ਦਿੰਦਿਆਂ ਘਰ ਵਾਲੀ ਪੱਥਰ ਬਣਾ ਧਰੀ ਏ। ਸਰੋਜਨੀ ਚੁੱਪ ਬੈਠੀ ਰਹੀ। ਫੇਰ ਕੁਝ ਸੋਚ ਕੇ ਕਹਿਣ ਲੱਗੀ, "ਲੋਕ ਕੀ ਕਰਦੇ ਨੇ, ਜੋ ਤੁਸੀਂ ਕਹਿੰਦੇ ਓ, ਮੈਂ ਸੁਣ ਰਹੀ ਆਂ। ਘਰ ਵਾਲੇ ਨੌਕਰੀ ਕਰਨ ਤੇ ਤੀਵੀਆਂ ਨੌਕਰਾਣੀਆਂ ਬਣਨ, ਫੇਰ ਭਲਾ ਘਰ ਕਿਥੇ ਰਹਿ ਗਿਆ? ਕੀਹਦੇ ਲਈ? ਘਰ ਦੀ ਲੋੜ ਹੀ ਕੀ ਏ? ਠੀਕ ਏ, ਪਰ ਹਰ ਕੋਈ ਸਾਰੇ ਕੰਮ ਥੋੜ੍ਹਾ ਕਰ ਸਕਦਾ ਏ। ਆਪੋ ਆਪਣਾ ਸੁਭਾਅ ਏ ਕੋਈ ਬਦਲਦਾ ਥੋੜ੍ਹਾ ਏ। ਮੈਥੋਂ ਤਾਂ ਇਹ ਸਭ ਕੁਝ ਨਹੀਂ ਹੋ ਸਕਦਾ। ਜੇ ਦੋਸ਼ ਦਿਓਗੇ ਫੇਰ ਭਲਾ ਮੈਂ ਕਰ ਲਵਾਂਗੀ?"

"ਕਰ ਦਿੱਤੀ ਨਾ ਓਹੋ ਗੱਲ। ਕੀ ਸੁਆਹ ਸਮਝੀ ਏ ਗੱਲ। ਏਸੇ ਨੂੰ ਹੋਛੀ ਮੱਤ ਕਹਿੰਦੇ ਨੇ ਨਾ—ਵਾਂਟਿੰਗ ਇਨ ਟੈਕਟ। ਤੈਨੂੰ ਆਖਿਐ ਕਿਸ ਨੇ ਕਿ ਤੂੰ ਕਰ ਨਹੀਂ ਸਕਦੀ? ਹਰ ਬੰਦਾ ਸਾਰੇ ਕੰਮ ਕਰ ਸਕਦੈ। ਤੂੰ ਵੀ ਕਰ ਸਕਦੀ ਏਂ। ਪਰ ਮਨ ਕਰਦਾ ਹੋਵੇ ਤਾਂ ਹੀ ਨਾ।"

"ਮੈਨੂੰ ਕੁਝ ਨਹੀਂ ਚਾਹੀਦਾ। ਨਾ ਮੈਂ ਕੁਝ ਕਰ ਸਕਦੀ ਆਂ।"

"ਚੰਗਾ ਤੂੰ ਸ਼ੁਰੂ ਤਾਂ ਕਰ, ਸੀ ਏ ਟੀ—ਕੈਟ। ਬੀ ਏ ਟੀ—ਬੈਟ। ਦੋ ਦਿਨ ਰਟ ਤਾਂ ਸਹੀ। ਦੇਈਂ ਜ਼ਰਾ ਪਾਨ ਦੇ ਚਾਰ ਬੀੜੇ, ਬਾਹਰ ਘੁੰਮ ਆਵਾਂ।"

ਸਰੋਜਨੀ ਨੇ ਪਾਨ ਫੜਾ ਦਿਤੇ।

ਬਲੀਦੱਤ ਬਾਹਰ ਚਲਾ ਗਿਆ।

ਪਾਨ ਚਬਦਾ ਬਲੀਦੱਤ ਹਨੇਰੇ ਵਿਚ ਤੁਰਿਆ ਜਾਂਦਾ ਹੈ। ਚੁੱਪਚਾਪ ਨਾਲ ਫ਼ਿਕਰ-ਸੰਸੇ ਵੀ ਤੁਰ ਰਹੇ ਹਨ।

ਹਨੇਰੇ ਵਿਚ ਉਸ ਲਈ ਚਾਨਣ ਦੀ ਸੁਰੰਗ ਖੁਲ੍ਹਦੀ ਜਾਂਦੀ ਹੈ। ਸਿੱਧਾ ਰਾਹ, ਝਿਲਮਿਲਾਉਂਦਾ ਚਾਨਣ, ਏਸ ਰਾਹ ਦਾ ਕੋਈ ਅੰਤ ਨਹੀਂ। ਤੇ ਇਕ ਪਾਸੇ ਹਨੇਰਾ ਹੈ ਪਰ ਬਲੀਦੱਤ ਅਗੇ ਵਧੇਗਾ। ਕਿੰਨੀ ਦੂਰ? ਜਿੰਨਾ ਵੀ ਜਾਣਾ ਪਵੇ ਬਲੀਦੱਤ ਅਗੇਰੇ ਹੋਰ ਅਗੇਰੇ ਜਾਏਗਾ। ਕਿਸਮਤ! ਹੂੰ ਸਾਰੀ ਆਪਣੇ ਹੱਥਾਂ ਦੀ ਕਰਾਮਾਤ ਏ। ਕਿਸਮਤ ਨੂੰ ਸਿਰਫ਼ ਮੂਰਖ ਉਡੀਕਦੇ ਨੇ। ਉਹ ਹੁਣ ਅਫ਼ਸਰ ਹੈ। ਹਾਲੇ ਤਾਂ ਗੱਲ ਸ਼ੁਰੂ ਹੀ ਹੋਈ ਏ।

ਤੇ ਉਸ ਤੋਂ ਪਿਛੋਂ! ਉਹਨੂੰ ਆਪਣਾ ਭਵਿੱਖ ਸਾਫ਼ ਦਿਸ ਰਿਹਾ ਹੈ। ਕਿਸ ਵਰਗਾ ਹੋਵੇਗਾ? ਮਹਾਂਪਾਤਰ, ਮਹਾਂਤੀ, ਸਿੰਘ, ਤਿਰਪਾਠੀ, ਦਾਸ, ਦੰਡਸੇਨਾ, ਮਿਸ਼ਰਾ, ਭੰਗਰਾਜ, ਜਾਨਸਰ ਤੇ ਮਿਲ। ਲੱਖਾਂ ਆਦਮੀ ਤੇ ਲੱਖਾਂ ਉਹਨਾਂ ਦੇ ਨਾਂ। ਪਰ ਫੇਰ ਵੀ ਇਹ ਕੋਈ ਮਾਮੂਲੀ ਗੱਲ ਏ ਕਿ ਉਹ ਦਸ ਹਜ਼ਾਰ ਵਿਚੋਂ ਇਕ ਹੈ। ਹੁਣ ਉਹਦਾ ਜੀਵਨ ਆਜ਼ਾਦ ਹੈ ਤੇ ਉਹਦੀਆਂ ਸ਼੍ਰੇਣੀਆਂ ਵੀ ਆਜ਼ਾਦ ਨੇ।

ਪ੍ਰਮਾਣ ਲੈ ਕੇ, ਜੇ ਪੱਥਰ ਦੇਵਤਾ ਬਣ ਕੇ ਭਗਤਾਂ ਨੂੰ ਕਬੂਲ ਕਰ ਸਕਦਾ ਹੈ ਤਾਂ ਸਲਾਮਾਂ ਦਾ ਜਵਾਬ ਦਿੰਦਿਆਂ ਆਦਮੀ ਵਿਚ ਦ੍ਰਿੜਤਾ ਵੀ ਤਾਂ ਆ ਸਕਦੀ ਹੈ। ਚਿਹਰੇ ਤੇ ਸਵੈ-ਭਰੋਸੇ ਦੀ ਮਾਮੂਲੀ ਜਿਹੀ ਚਮਕ, ਆਵਾਜ਼ ਵਿਚ ਦ੍ਰਿੜਤਾ ਤੇ ਚਾਲ ਵੀ ਕਹਿੰਦੀ ਹੈ ਕਿ ਮੇਰੇ ਵਿਚ 'ਕੁਝ' ਹੈ, ਮੈਂ ਸਧਾਰਨ ਨਹੀਂ ਹਾਂ। ਲੋਕ ਉਸ ਦੀ ਗੰਧ ਹਵਾ ਵਿਚੋਂ ਹੀ ਪਛਾਣ ਕੇ ਆਪਣੇ ਆਪ ਦੂਰ ਹਟ ਜਾਂਦੇ ਹਨ। ਰਾਹ ਦੇ ਪਾਸੇ ਤੇ ਰੁੱਖ ਹੇਠਾਂ ਖੜ੍ਹ ਕੇ, ਦੂਰੋਂ ਉਹਨੂੰ ਵੇਖ ਕੇ ਆਪਸ ਵਿਚ ਗੱਲਾਂ ਕਰਦੇ ਹਨ। ਵਿਅਕਤੀਗਤ ਜੀਵਨ ਤਾਂ ਮਨ ਦੀ ਇੱਛਾ ਨਾਲ ਹੀ ਹੈ। ਦੁਨੀਆਂ ਦੀਆਂ ਸਧਾਰਨ ਨੀਤੀਆਂ ਨਾਲ ਉਸਨੂੰ ਕੋਈ ਨਹੀਂ ਮੰਨਦਾ। ਉਹ ਉਸ ਮਾਪ ਤੋਂ ਬਾਹਰ ਜੁ ਹੁੰਦਾ ਹੈ।

ਉਹ ਉਸੇ ਸ਼੍ਰੇਣੀ ਵਿਚ ਦਾਖ਼ਲ ਹੋ ਗਿਆ ਹੈ--ਬਲੀਦੱਤ ਦਾਸ। ਤੇ ਹੁਣ ਭਲਾ ਕਿਸ ਗੱਲ ਦੀ ਪ੍ਰਵਾਹ ਹੈ?

ਹੁਣ ਰੁੱਖ ਦੀ ਟਾਹਣੀ ਤੇ ਚੜ੍ਹ ਕੇ ਹੇਠਾਂ ਵੇਖ ਕੇ ਮੁਸਕਰਾਇਆ ਜਾ ਸਕਦਾ ਹੈ। ਉਤਾਂਹ ਚੜ੍ਹ ਕੇ ਆਪਣਾ ਕਰਮਚਾਰੀ ਹੋਣ ਵੇਲੇ ਦਾ ਜੀਵਨ ਵੇਖਿਆ ਜਾ ਸਕਦਾ ਹੈ। ਉਸ ਜੀਵਨ ਨਾਲ ਉਸਨੂੰ ਬੜੀ ਨਫ਼ਰਤ ਹੁੰਦੀ ਹੈ ਕਿਉਂਕਿ ਉਹ ਉਸਦਾ ਅਤੀਤ ਜੁ ਹੈ। ਉਸ ਸ਼੍ਰੇਣੀ ਨਾਲ ਹੁਣ ਉਸਨੂੰ ਭੋਰਾ ਵੀ ਹਮਦਰਦੀ ਨਹੀਂ। ਉਹ ਉਹਨਾਂ ਨੂੰ ਹੁਣ ਨਚਾਏਗਾ, ਦੱਬ ਕੇ ਕੰਮ ਲਵੇਗਾ ਕਿਉਂਕਿ ਉਸ ਸ਼੍ਰੇਣੀ ਦੀਆਂ ਸਾਰੀਆਂ ਕਮਜ਼ੋਰੀਆਂ ਦਾ ਉਹਨੂੰ ਪਤਾ ਹੈ। ਉਹ ਕਦੇ ਇਹ ਪਤਾ ਵੀ ਨਹੀਂ ਲੱਗਣ ਦੇਵੇਗਾ ਕਿ ਉਹ ਕਦੇ ਉਸ ਸ਼੍ਰੇਣੀ ਵਿਚ ਰਿਹਾ ਵੀ ਸੀ। ਪਾਟੇ ਪੁਰਾਣੇ ਗੁਦੈਲੇ

ਵਾਂਗ ਆਪਣੇ 'ਬੀਤੇ' ਨੂੰ ਉਹਨੇ ਪਰ੍ਹਾਂ ਵਗਾਹ ਮਾਰਿਆ ਹੈ। ਹੁਣ ਉਹ ਇਕ ਅਫ਼ਸਰ ਹੈ।

ਉਹ ਸ਼ਕਤੀ ਦਾ ਅਵਤਾਰ ਹੈ। ਹਵਾ ਵਰਗੀ ਸ਼ਕਤੀ ਦਾ ਨਾ ਸਹੀ ਕੰਮ ਕਰ ਸਕਣ ਦੀ ਸ਼ਕਤੀ ਦਾ ਤਾਂ ਹੈ। ਮਿਹਨਤੀ ਘੋੜਾ, ਟੈਕਟ ਦਾ ਧਨੰਤਰ। ਤੇਜ਼ ਬੁੱਧੀ ਵਾਲਾ ਤੇ ਆਪਣੀ ਸ਼੍ਰੇਣੀ ਵਿਚ ਪਰਮ-ਮਨੁੱਖ। ਨਾ ਸ਼ਰਮ ਨਾ ਸੰਕੋਚ, ਨਾ ਮਾਇਆ ਨਾ ਮਮਤਾ। ਕਠੋਰ ਦਾਈਏ ਤਕ ਪਹੁੰਚਣ ਲਈ ਉਹ ਆਪਣੀ ਸ਼ਕਤੀ ਦੀ ਵਰਤੋਂ ਬੇਫ਼ਿਕਰੀ ਨਾਲ ਕਰੇਗਾ ਤੇ ਤੀਰ ਵਾਂਗ ਆਪਣੇ ਨਿਸ਼ਾਨੇ ਉਤੇ ਪਹੁੰਚੇਗਾ। ਉਹ ਨੀਤੀ ਨਿਪੁੰਨ ਹੋਏਗਾ। ਲੋਕ ਉਹਦੇ ਮਗਰ ਮਗਰ ਫਿਰਨਗੇ। ਉਹਦੇ ਸਾਹਮਣੇ ਸਿਰ ਝੁਕਾਉਣਗੇ ਤੇ ਖੜ੍ਹ ਕੇ ਉਹਨੂੰ ਉਡੀਕਣਗੇ। ਮਿਲਣ ਲਈ ਆਪਣਾ ਨਾਂ ਲਿਖ ਕੇ ਚਿਟਾਂ ਭੇਜਣਗੇ। ਬਾਹਰ ਧੂੜ ਫਕਦੇ ਫਿਰਨਗੇ ਪਰ ਉਹ ਹਰੇਕ ਨੂੰ ਮਿਲਣ ਲਈ ਸਿਰਫ਼ ਇਕ ਇਕ ਮਿੰਟ ਹੀ ਦੇਵੇਗਾ। ਬਾਰ ਬਾਰ ਘੜੀ ਵੇਖ ਕੇ ਪੁੱਛੇਗਾ, "ਕੋਈ ਹੋਰ ਗੱਲ ?"

ਉਹ ਧਰਤੀ ਤੋਂ ਉਤਾਂਹ ਉੱਡ ਰਿਹਾ ਹੈ। ਉਹ ਇਕੱਲਾ ਹੈ। ਉਹਦਾ ਕੋਈ ਦੋਸਤ ਜਾਂ ਸਾਥੀ ਨਹੀਂ।

ਜੀਅ ਕੀਤਾ ਕਿ ਇਕ ਸਿਗਰਟ ਪੀਤੀ ਜਾਵੇ। ਪਾਨ ਦੀ ਦੁਕਾਨ ਤੇ ਖੜੋ ਜਾਂਦਾ ਹੈ, "ਓ ਬਈ ਇਕ ਕੈਪਸਟਨ।" ਪਾਨ ਵਾਲਾ ਇਕ ਪਾਨ ਲਾ ਰਿਹਾ ਹੈ। ਗਾਹਕਾਂ ਨਾਲ ਖੇਡ-ਚਰਚਾ ਚੱਲ ਰਹੀ ਹੈ। ਕੋਈ ਨਵਾਂ ਖਿਡਾਰੀ ਫਰੀਦ ਮੀਆਂ ਆਇਆ ਹੈ। ਉਸਦੀ ਚਰਚਾ ਹੋ ਰਹੀ ਹੈ। ਪਾਨ ਲਾਉਂਦਿਆਂ ਦੇਰ ਹੋ ਗਈ।

"ਓ ਬਈ, ਇਕ ਕੈਪਸਟਨ..."

ਚਾਰ ਵਾਰ ਆਵਾਜ਼ ਮਾਰੀ ਤਾਂ ਕਿਤੇ ਜਾ ਕੇ ਪਾਨ ਵਾਲੇ ਨੇ 'ਹਾਂ ਦੇ ਰਿਹਾਂ' ਆਖ ਕੇ ਦੂਜੇ ਗਾਹਕਾਂ ਨੂੰ ਪੁੱਛਿਆ—"ਬਾਬੂ ਜੀ ਤੁਹਾਡਾ ਕਿਹੜਾ ? ਕੱਥੇ ਵਾਲਾ, ਮਿੱਠਾ ਕਿ ਜ਼ਰਦੇ ਵਾਲਾ ? ਦੇਸੀ ਜ਼ਰਦਾ ਲਾਵਾਂ ?" ਫੇਰ ਫਰੀਦ ਮੀਆਂ ਦੀਆਂ ਗੱਲਾਂ ਹੋਣ ਲੱਗ ਪਈਆਂ।

ਇਕ ਸਿਰੇ ਤੋਂ ਸੜ ਰਹੀ ਹੇਠ ਲਮਕਦੀ ਰੱਸੀ ਨਾਲ ਕੋਈ ਬੀੜੀ ਲਾ ਰਿਹਾ ਹੈ। ਸਿਰ ਤੇ ਰੁਮਾਲ ਬੰਨ੍ਹਿਆ ਹੋਇਆ ਹੈ। ਹੱਡਲ ਚਿਹਰੇ ਉਤੇ ਝਾਹੇ ਵਾਂਗ ਕੰਡੇ ਜਿਹੇ ਉਗੇ ਹੋਏ ਹਨ। ਠੋਡੀ ਉਤੇ ਥੋੜ੍ਹੀ ਜਿਹੀ ਦਾੜ੍ਹੀ ਹੈ। ਪਾਟੀ ਹੋਈ ਮੈਲੀ ਕਮੀਜ਼, ਕਾਲੀ ਫਤੂਹੀ ਤੇ ਲੱਕ ਦੁਆਲੇ ਫੀਤਾ ਬੰਨ੍ਹਿਆ ਹੋਇਆ ਹੈ। ਪਜਾਮਾ ਮੈਲ ਨਾਲ ਗੜੁੱਚ ਹੈ। ਇਹ ਬੰਦਾ ਗੱਲ ਨੂੰ ਅੱਗੇ ਤੋਰਦਾ ਹੋਇਆ ਕਹਿੰਦਾ ਹੈ, "ਓਇ ਫਰੀਦ ਨਾਲੋਂ ਤਾਂ ਉਹਦਾ ਚਾਚਾ ਸਮਦ ਮੀਆਂ ਚੰਗਾ ਖੇਡਦਾ ਸੀ। ਸੱਟ ਵੱਜਣ ਕਰਕੇ ਉਹਦਾ ਗੋਡਾ ਜ਼ਖ਼ਮੀ ਹੋ ਗਿਆ ਨਹੀਂ ਤਾਂ...।"

ਨਾ ਬੀੜੀ ਹੀ ਸੜਣਾ ਚਾਹੁੰਦੀ ਹੈ ਤੇ ਉਤੋਂ ਮਸੱਦ ਫਰੀਦ ਮੀਆਂ ਮਾਰੀ ਜਾਂਦੇ ਨੇ। ਬਲੀਦੱਤ ਦੀ ਆਵਾਜ਼ "ਓ ਬਈ, ਕੈਪਸਟਨ ਦੇਈਂ", ਗੱਲਾਂ ਦੇ ਹੜ੍ਹ ਵਿਚ ਹੀ ਡੁੱਬ

ਚੁੱਕੀ ਹੈ ।

ਪਾਨ ਵਾਲੇ ਦੀ ਵਕਾਲਤ ਫਰੀਦ ਮੀਆਂ ਦੇ ਹੱਕ ਵਿਚ ਵਧਦੀ ਜਾਂਦੀ ਹੈ। ਅਣਜਾਣ ਖਿਡਾਰੀ ਫਰੀਦ ਮੀਆਂ ਪਾਨ ਵਾਲੇ ਲਈ ਇਕ ਆਦਰਸ਼ ਰੂਪ ਹੈ। ਉਹ ਉਹਦੇ ਲਈ ਕੀ ਨਹੀਂ ਕਰ ਸਕਦਾ ? ਖੇਡ ਦੇ ਮੈਦਾਨ ਵਿਚ ਤਾਂ ਅਜਿਹੀ ਲੜਾਈ ਹੋ ਜਾਂਦੀ ਹੈ ਕਿ ਵੇਖਣ ਵਾਲੇ ਆਪੋ ਵਿਚ ਲੜ ਕੇ ਲਹੂ-ਲੁਹਾਣ ਹੋ ਜਾਂਦੇ ਹਨ।

ਉਹ ਕੋਈ ਕਿਸੇ ਤੋਂ ਡਰਦਾ ਹੈ ? ਫਰੀਦ ਮੀਆਂ ਚੰਗਾ ਖੇਡਦਾ ਹੈ। ਉਹ ਉਹਦੇ ਹੱਕ 'ਚ ਦਸ ਗੱਲਾਂ ਕਰੇਗਾ। ਦਿਲੀ ਭਾਵਨਾ ਜੁ ਪ੍ਰਗਟ ਕਰਨੀ ਹੋਈ।

"ਕਿਉਂ ਬਈ ਸਿਗਰਟ ਨਹੀਂ ਮਿਲੇਗੀ ?" ਅਖ਼ੀਰ ਚਿੜ ਕੇ ਬਲੀਦੱਤ ਨੇ ਪੁੱਛਿਆ। ਪਰ ਉਹਦੇ ਵਡੱਪਣ ਦਾ ਏਥੇ ਕੋਈ ਮੁੱਲ ਨਹੀਂ। ਏਥੇ ਫਰੀਦ ਦਾ ਮੁੱਲ ਬਹੁਤਾ ਹੈ। ਪਾਨ ਵਾਲੇ ਨੇ ਕੁਝ ਹੈਰਾਨੀ ਨਾਲ ਵੇਖਿਆ ਕਿ ਬਾਬੂ ਬੜੇ ਚਿਰ ਤੋਂ ਖੜਾ ਹੈ। ਸਿਗਰਟ ਦਿੰਦਿਆਂ ਉਸਨੇ ਕਿਹਾ, "ਤੁਸੀਂ ਗਏ ਸੀ ਬਾਬੂ ਜੀ ? ਤੁਸੀਂ ਦੱਸੋ ਖਾਂ ਭਲਾ ਕਿਹੜਾ ਖਿਡਾਰੀ ਸਭ ਤੋਂ ਵਧੀਆ ਖੇਡਦਾ ਸੀ, ਦੱਸਿਓ ਜ਼ਰਾ?"

"ਮੈਂ ਨਹੀਂ ਗਿਆ।"

"ਓਹ !" ਘਟੀਆ ਆਦਮੀ। ਮਾਮੂਲੀ ਗਾਹਕ ਹੀ ਤਾਂ ਹੈ। ਪਾਨ ਵਾਲਾ ਹੋਰਾਂ ਨਾਲ ਬਹਿਸ ਕਰਨ ਲੱਗ ਪਿਆ। ਬਲੀਦੱਤ ਨੇ ਟੋਕ ਕੇ ਆਖਿਆ, "ਮਾਚਿਸ ਦੇਈਂ, ਜ਼ਰਾ ਸਿਗਰਟ ਲਾ ਲਵਾਂ।"

"ਅਹੁ ਵੇਖੋ ਓਧਰ ਰੱਸੀ ਲਮਕਦੀ।"

"ਮਾਚਿਸ ਨਹੀਂ ?"

"ਬਹੁਤ ਨੇ, ਮੁੱਲ ਲੈਣੀ ਏਂ ? ਅਹਿ ਲਓ।"

"ਨਹੀਂ ਰਹਿਣ ਦੇ।"

ਬਲੀਦੱਤ ਨੇ ਇਕ ਸਿਗਰਟ ਖ਼ਰੀਦ ਕੇ ਆਪਣੇ ਸਵੈਮਾਣ ਦਾ ਇਕ ਚੋਖਾ ਭਾਗ ਤਾਂ ਵੇਚ ਦਿਤਾ ਹੈ। ਥੋੜ੍ਹਾ ਜਿਹਾ ਬਾਕੀ ਰਹਿ ਗਿਆ। ਏਨਾ ਹੀ ਬੜਾ ਹੈ।

ਰੱਸੀ ਦਾ ਸਿਰਾ ਮੱਚ ਰਿਹਾ ਹੈ ਪਰ ਓਥੋਂ ਤੱਕ ਸਿਗਰਟ ਪਹੁੰਚਦੀ ਨਹੀਂ। ਰੱਸੀ ਹਿਲ ਜਾਂਦੀ ਹੈ, ਹੱਥ ਸੂਤ ਨਹੀਂ ਆਉਂਦਾ। ਖਿਚ ਧੂਹ ਕੇ ਅਖ਼ੀਰ ਲੱਗ ਗਈ। ਦਿਮਾਗ ਵਿਚ ਉਥਲ ਪੁਥਲ ਹੋ ਰਹੀ ਹੈ।

"ਓ ਲੱਗ ਗਈ।"

ਏਸ ਪਾਨ ਵਾਲੇ ਦੀ ਦੁਕਾਨ ਜਿਵੇਂ ਬਰਾਬਰੀ ਦਾ ਮੰਦਰ ਹੋਵੇ। ਬਲੀਦੱਤ ਨੂੰ ਤਾਂ ਉਹ ਟਿੱਡੀ-ਪਲਪੀਹੀ ਵੀ ਨਹੀਂ ਸਮਝਦੇ। ਭਾਰੀ ਮਨ ਨਾਲ ਬਲੀਦੱਤ ਤੁਰ ਪੈਂਦਾ ਹੈ। ਫੇਰ ਉਹੋ ਫ਼ਿਕਰ। ਕੋਈ ਉਹਨੂੰ ਸਮਝ ਨਹੀਂ ਸਕਿਆ। ਕਿਸੇ ਨੇ ਉਸ ਨੂੰ ਠੀਕ ਥਾਂ ਨਹੀਂ ਦਿਤੀ, ਨਾ ਹੀ ਪਤਨੀ ਨੇ ਤੇ ਨਾ ਹੀ ਜਨ-ਸਧਾਰਨ ਨੇ। ਠੀਕ ਤਾਂ ਹੈ ਘਰ ਦਾ ਜੋਗੀ ਜੋਗੜਾ—ਏਸ ਦੇਸ਼ ਵਿਚ ਵੀਰ-ਪੂਜਾ ਤਾਂ ਹੈ ਹੀ ਨਹੀਂ। ਅਭਾਗਾ ਦੇਸ਼ ! ਮੰਦੇ ਭਾਗ ! ਕੌਣ ਕਿਸੇ ਦਾ ਭਲਾ-ਬੁਰਾ ਸੋਚਦਾ ਜਾਂ ਵੇਖਦਾ ਹੈ।

ਹੁਣ ਅੱਗੇ ਵਧਣਾ ਹੀ ਪਵੇਗਾ । ਉਹ ਸਟੀਮ ਰੋਲਰ ਹੈ । ਉਹ ਅਫ਼ਸਰ ਹੈ । ਆਪਣੇ ਆਪ ਲੋਕਾਂ ਨੂੰ ਪਤਾ ਲੱਗੇਗਾ । ਆਪੇ ਲੋਕ ਆ ਕੇ ਮਿੰਨਤਾਂ ਕਰਨਗੇ । ਫੇਰ ?' ਹਾਂ...ਫੇਰ ਵੇਖਾਂਗਾ ।

ਉਸਦਾ ਉਤਸ਼ਾਹ ਤਿੱਖਾ ਹੋ ਜਾਂਦਾ ਹੈ । ਨਵਾਂ ਨਵਾਂ ਬਣਿਆ ਅਫ਼ਸਰ ਤੁਰਿਆ ਜਾ ਰਿਹਾ ਹੈ । ਇਉਂ ਉਹ ਹਿੱਕ ਚੌੜੀ ਕਰਕੇ ਤੁਰਦਾ ਉਤਸ਼ਾਹ ਦਾ ਹੀ ਰੂਪ ਲਗਦਾ ਹੈ । ਫੇਰ ਉਹ ਹਨੇਰੇ ਵਿਚ ਗੁੰਮ ਹੋ ਜਾਂਦਾ ਹੈ । ਬੀਤੇ ਸਮੇਂ ਵਿਚ ਕਿੰਨੇ ਰਾਜੇ, ਕਿੰਨੇ ਹੁਕਮਰਾਨ, ਕਿੰਨੇ ਯੋਧੇ, ਬੁੱਢੇ ਮੰਤਰੀ, ਮਹਾਪਾਤਰ ਆਦਿ ਹੋ ਚੁੱਕੇ ਹਨ । ਉਹ ਵੀ ਤਾਂ ਨਵੇਂ ਉਤਸ਼ਾਹ ਦਾ ਰੂਪ ਧਾਰ ਕੇ ਇਹਨਾਂ ਰਾਹਾਂ ਤੇ ਤੁਰੇ ਹੋਣਗੇ । ਸੋਚਦੇ ਹੋਣਗੇ ਕਿ ਧਰਤੀ ਤੇ ਆਪਣੀ ਮੋਹਰ ਲਾਉਂਦੇ ਜਾਈਏ । ਮੁੱਠੀਆਂ ਵੱਟ ਕੇ ਪੈਰਾਂ ਨਾਲ ਦਰੜਦੇ ਤੁਰੇ ਗਏ ਹੋਣਗੇ । ਸਮੇਂ ਦੇ ਵਹਿਣ ਵਿਚ ਉਹ ਇਕ ਮਸ਼ੀਨ ਵਾਂਗ ਹੈ । ਜੇ ਜੰਗ ਲੱਗ ਗਈ ਤਾਂ ਮਿੱਟੀ ਬਣ ਜਾਵੇਗੀ ਅਤੇ ਮਿੱਟੀ ਵਿਚ ਨਾ ਉਤਸ਼ਾਹ ਹੈ ਨਾ ਤੇਜ-ਪਰਤਾਪ । ਪਰ ਬਲੀਦੱਤ ਕਿਸੇ ਖ਼ਾਸ ਗੁਣ ਦੀ ਖੋਜ ਵਿਚ ਹੈ । ਉਹਦੀ ਨਿਗਾਹ ਨਾ ਤਾਂ ਉਤਾਂਹ ਆਕਾਸ਼ ਵੱਲ ਹੈ ਤੇ ਨਾ ਹੀ ਹੇਠਾਂ ਧਰਤੀ ਵੱਲ । ਮਨ ਦੀਆਂ ਗਹਿਰਾਈਆਂ ਵਿਚ ਸਟੀਮ ਰੋਲਰ ਦੀ ਧਾਰਨਾ ਨਾਲ ਉਹ ਤੇਜ਼ੀ ਨਾਲ ਅੱਗੇ ਵਧ ਰਿਹਾ ਹੈ ।

ਕਿਸੇ ਦੇ ਮੂੰਹ ਦੀ ਫੂਕ ਨਾਲ ਸਾਬਣ ਦੀ ਝੱਗ ਦੇ ਬੁਲਬੁਲੇ ਵਾਂਗ ਛੋਟਾ ਜਿਹਾ 'ਮੈਂ' ਹਨੇਰੇ ਵਿਚ ਆਪਣੀ ਹੋਂਦ ਲਭਦਾ ਹਾਂ । ਫੁੱਲ ਗਿਆ ਹੈ ਪਰ ਫਟਿਆ ਨਹੀਂ ।

ਉਹ ਤੁਰਿਆ ਜਾਂਦਾ ਹੈ ।

ਮਨੁੱਖੀ ਮਨ ਵਿਚ ਜਦੋਂ ਉਹਦੀ ਤਾਕਤ ਵਧਣ ਦਾ ਵਿਸ਼ਵਾਸ ਆ ਜਾਂਦਾ ਹੈ ਤਾਂ ਉਹ ਜੀਵ ਅਨੇਕਾਂ ਤਰੀਕਿਆਂ ਨਾਲ ਆਪਣੀ ਉਸ ਤਾਕਤ ਨੂੰ ਪਰਖ ਕੇ ਵੇਖਦਾ ਹੈ । ਉਸ ਉਤੇ ਪਰਖਦਾ ਹੈ ਜਿਸ ਨੂੰ ਉਹ ਦੁਰਬਲ ਤੇ ਹੀਣਾ ਸਮਝਦਾ ਹੈ । ਜਿਸ ਬਾਰੇ ਉਹ ਸੋਚਦਾ ਹੈ ਕਿ ਉਹ ਕੋਈ ਅੜਿੱਕਾ ਨਹੀਂ ਬਣੇਗਾ । ਜਿਵੇਂ ਛੋਟਾ ਬੱਚਾ ਛੋਟੇ-ਛੋਟੇ ਕੀੜੇ-ਮਕੌੜਿਆਂ ਨੂੰ ਮਸਲਦਾ-ਮਾਰਦਾ ਹੈ । ਪੈਂਸਿਲ ਤੇ ਸਾਫ਼ੀ ਨੂੰ ਦੰਦਾਂ ਨਾਲ ਪਾੜ ਕੇ ਆਪਣੇ ਦੰਦਾਂ ਦਾ ਜ਼ੋਰ ਪਰਖਦਾ ਹੈ । ਮੋਟਾ ਸਾਨ੍ਹ ਵੱਡੇ ਰੁੱਖ ਨੂੰ ਢੁੱਡ ਮਾਰਦਾ ਹੈ । ਅੱਧ-ਢੱਠੀ ਕੰਧ ਨਾਲ ਪਿੰਡਾ ਰਗੜਦਾ ਹੈ । ਫਾਸਿਸਟ ਦੇਸ਼ ਛੋਟੇ ਦੇਸ਼ਾਂ ਤੇ ਚੜ੍ਹਾਈ ਕਰਦਾ ਹੈ ।

ਪਰਖਣ ਦਾ ਇਹ ਭੈੜਾ ਨਸ਼ਾ ਹੀ ਤਾਂ ਬਲੀਦੱਤ ਨੂੰ ਆਪਣੇ ਪੁਰਾਣੇ ਸਹਿਕਰਮੀ ਦੋਸਤ ਬੰਨੂ ਦੇ ਬੂਹੇ ਵੱਲ ਖਿੱਚੀ ਲਈ ਜਾਂਦਾ ਹੈ । ਕਿਉਂਕਿ ਬਲੀਦੱਤ ਜਾਣਦਾ ਹੈ ਕਿ ਦਾਣੇਪਾਣੀ ਦੀ ਲੜਾਈ ਵਿਚ ਬੰਨੂ ਬੜਾ ਪਛੜ ਚੁੱਕਾ ਹੈ । ਬੰਨੂ ਹਾਰ ਗਿਆ ਹੈ ਤੇ ਉਹ ਆਪ ਜਿੱਤ ਗਿਆ ਹੈ । ਓਥੇ ਹੀ ਅੱਜ ਉਹ ਕਹੇਗਾ ਕਿ ਉਹ ਅੱਜ ਤੋਂ ਅਫ਼ਸਰ ਬਣ ਗਿਆ ਹੈ । ਥੋੜ੍ਹਾ ਮੁਸਕਰਾ ਕੇ ਹਮੇਸ਼ਾ ਖੁਲ੍ਹੀ ਪਈ ਅਰਾਮ ਕੁਰਸੀ ਖਿੱਚ ਕੇ ਬੈਠਦਿਆਂ ਲੈਕਚਰ ਕਰਦਿਆਂ ਪੁੱਛੇਗਾ, 'ਕਿਉਂ ਬਈ ਬੰਨੂ, ਕੀ ਹਾਲ ਚਾਲ ਏ?'

ਸਭ ਠੀਕ-ਠਾਕ ਏ ?' ਸੰਭਵ ਹੋਇਆ ਤਾਂ ਦੋ ਗੱਲਾਂ ਬੰਨ੍ਹ ਨੂੰ ਨਸੀਹਤ ਦੀਆਂ ਵੀ ਆਖੇਗਾ। ਜੇ ਸਰੋਤਾ ਮੰਨ ਜਾਵੇ ਤਾਂ ਉਹਨੂੰ ਉਪਦੇਸ਼ ਦੇਣਾ ਬੰਦੇ ਨੂੰ ਬੜਾ ਚੰਗਾ ਲੱਗਦਾ ਹੈ। ਇਹੋ ਉਸਦਾ ਨਿੱਤ ਦਾ ਸਮਾਜਕ ਕਰਮ ਹੈ। ਸਮਾਜ ਨੂੰ ਉਸਦੀ ਬੇ-ਮੁੱਲੀ ਦੇਣ ਹੈ। ਬਿਨਾਂ ਕੁਝ ਕੀਤਿਆਂ ਪਰਉਪਕਾਰ। ਸਭ ਦਾ ਪਰਉਪਕਾਰ। ਉਹ ਗਿਆਨ ਵੰਡਦਾ ਹੈ।

ਜਾਂ ਸ਼ਾਇਦ ਉਹ ਆਖੇਗਾ, 'ਇਹ ਝਗੜਾਲੂ ਰਵੱਈਆ ਛੱਡ ਦੇ ਬੰਨ੍ਹ, ਜਿਧਰੋਂ ਮੀਂਹ ਆਵੇ ਉਧਰ ਹੀ ਛਤਰੀ ਕਰੀਦੀ ਹੈ। ਇਉਂ ਕਿੰਨੇ ਕੁ ਦਿਨ ਗੁਜ਼ਾਰਾ ਚਲਾਏਂਗਾ ?' ਸ਼ਬਦ 'ਭਰਾਵਾ' ਵੀ ਜੋੜਨਾ ਹੀ ਪਵੇਗਾ। ਹਮਦਰਦੀ ਕਰਦਿਆਂ 'ਭਰਾਵਾ' ਸ਼ਬਦ ਬੋਲਦਿਆਂ ਗਲ ਵਿਚ ਧੂੰਆਂ ਜਿਹਾ ਉਠਦਾ ਹੈ। ਗਲੇਸਰੀਨ ਵਾਲੇ ਅਨੀਮੇ ਵਾਂਗ ਇਹ ਸ਼ਬਦ ਸਭ ਕੁਝ ਸਾਫ਼ ਤੇ ਤਰਲ ਬਣਾ ਦਿੰਦਾ ਹੈ। 'ਤੂੰ ਭਰਾਵਾ ਨਰਮੀ ਵਰਤ। ਤੇਰੇ ਕੋਲ ਅਕਲ ਹੈ, ਵਿਦਿਆ ਹੈ। ਪਾਰਟਸ ਤਾਂ ਹੈਗੇ ਪਰ ਤੈਨੂੰ ਉਹ ਫਿਟ ਨਹੀਂ ਕਰਨੇ ਆਉਂਦੇ। ਕਰਕੇ ਤਾਂ ਵੇਖ, ਮਹੀਨਾ, ਦੋ ਮਹੀਨੇ, ਫੇਰ ਮੇਰੇ ਨਾਲ ਗੱਲ ਕਰੀਂ।'

ਅਤੇ ਕਿਤਾਬਾਂ ਰਾਹੀਂ ਉਹ ਬੰਨ੍ਹ ਤੇ ਹਮਲਾ ਕਰਨਾ ਚਾਹੁੰਦਾ ਹੈ। ਕਿਉਂਕਿ ਬੰਨ੍ਹ ਕਿਤਾਬਾਂ ਪੜ੍ਹਦਾ ਹੈ, ਕਿਤਾਬਾਂ ਵਿਚੋਂ ਹੀ ਉਹ ਮੂਰਖ ਦੁਨੀਆਂ ਨੂੰ ਵੇਖਦਾ ਹੈ। ਪਰ ਕਿਤਾਬਾਂ ਵਿਚ ਪਿਆ ਕੀ ਹੈ ? ਸਫਲਤਾ ਲਈ ਢੇਰਾਂ ਦੇ ਢੇਰ ਕਿਤਾਬਾਂ ਲਿਖੀਆਂ ਜਾ ਚੁੱਕੀਆਂ ਨੇ।

'ਕਿਤਾਬ ਪੜ੍ਹੇਂਗਾ ਬੰਨ੍ਹ ? ਅਸਲੀ ਕਿਤਾਬ ਤਾਂ ਹੈ–'ਹਾਉ ਟੂ ਵਿਨ ਫ਼ਰੈਂਡਸ।' ਉਤਲਿਆਂ ਨੂੰ ਵਸ ਵਿਚ ਕਰਨ ਦੀ ਵਿੱਦਿਆ। ਨਹੀਂ ਤਾਂ ਵੈਟਨ ਓਕੇਮੂਰਾ ਦੀ ਕਿਤਾਬ—'ਸਕਸੈਸ'।

ਇਹ ਇਕ ਗੱਲ ਏ, ਪਰ ਪਹਿਲਾਂ ਇਹਨੂੰ ਦੂਜੇ ਪਾਸਿਓਂ ਤਾਂ ਵੇਖ। ਬਸ ਮੂਲ ਮੁੱਦਾ ਇਕੋ ਹੈ ਕਿ ਦੁਨੀਆਂ ਵਿਚ ਸਾਰੇ ਲੋਕ ਆਪਣੀ 'ਮੈਂ' ਨੂੰ ਸਾਹਮਣੇ ਰਖ ਕੇ ਸੋਚਦੇ ਹਨ ਕਿ ਉਹ ਠੀਕ ਹਨ। ਜੇ ਉਹਨਾਂ ਨਾਲ ਵਿਤਕਰਾ ਕਰੋ ਤਾਂ ਆਪਣੀ ਹੇਠੀ ਸਮਝਦੇ ਹਨ ਤੇ ਆਪਣੇ ਵਿਚਾਰਾਂ ਨੂੰ ਹੋਰ ਜ਼ੋਰ ਨਾਲ ਫੜ ਕੇ ਬਹਿ ਜਾਂਦੇ ਹਨ। ਫੇਰ ਇਹਦਾ ਇਲਾਜ ਕੀ ਏ ? ਇਲਾਜ ਇਹੋ ਹੈ ਬਈ ਸ਼ੁਰੂ ਵਿਚ ਹੀ ਉਹਨਾਂ ਦੀ ਗੱਲ ਦੀ ਹਾਮੀ ਭਰ ਦਿਓ। ਜੀ ਹਾਂ, ਜੋ ਤੁਸੀਂ ਕਹਿੰਦੇ ਓ, ਉਹ ਬਿਲਕੁਲ ਠੀਕ ਹੈ। ਏਸ ਨਾਲੋਂ ਚੰਗੀ ਗੱਲ ਹੋਰ ਕੋਈ ਕਹਿ ਹੀ ਨਹੀਂ ਸਕਦਾ। ਪਰ ਜੇ ਏਸ ਗੱਲ ਨੂੰ ਇਉਂ ਆਖਿਆ ਜਾਵੇ ਤਾਂ ਕਿਵੇਂ ਲੱਗੇਗਾ ? ਉਂਜ ਤੁਹਾਡੀ ਮਰਜ਼ੀ। ਇੰਜ ਕਰਨ ਨਾਲ 'ਤੁਸੀਂ' 'ਇਉਂ ਆਖਿਆ ਜਾਵੇ' 'ਤੁਹਾਡੀ ਮਰਜ਼ੀ' ਅਸਰ ਬਹੁਤਾ ਹੁੰਦਾ ਹੈ।'

ਯਾਨੀ ਹਰ ਇਕ ਗੱਲ ਵਿਚ ਕਹਿਣਾ ਪਏਗਾ "ਤੁਸੀਂ...ਤੁਸੀਂ ਕਰ ਰਹੇ ਓ... ਤੁਸੀਂ ਸੋਚ ਰਹੇ ਓ, 'ਮੈਂ' ਨਹੀਂ। ਏਥੇ 'ਮੈਂ' ਲਈ ਕੋਈ ਥਾਂ ਨਹੀਂ। ਸੋ ਤੁਸੀਂ

ਆਪ 'ਤੁਸੀਂ' ਆਪਣੇ ਵਿਚਾਰਾਂ ਨੂੰ 'ਤੁਹਾਡਾ ਵਿਚਾਰ' ਬਣਾ ਕੇ ਦ੍ਰਿੜਤਾ ਨਾਲ ਕਹਿ ਸਕਦੇ ਹੋ। ਹੋਵੇਗੀ 'ਮੇਰੀ' ਗੱਲ। ਉਹੋ ਹੀ 'ਤੁਸੀਂ ਕਰੋਗੇ' ਤਾਂ 'ਮੇਰੀ' ਬਣ ਜਾਏਗੀ। 'ਤੁਸੀਂ' ਆਪਣੀ ਗੱਲ ਦੀ ਆਪ ਪ੍ਰੌੜਤਾ ਕਰਕੇ ਕਹੋਗੇ 'ਹਾਂ ਇਹ ਬਹੁਤ ਠੀਕ ਹੈ। ਮੈਂ ਇੰਜ ਕਿਉਂ ਸੋਚ ਰਿਹਾ ਸੀ ?' ਉਦੋਂ ਹੀ ਸੋਚਣ ਦਾ ਕਾਰਨ ਆਪਣੇ ਦੁਸ਼ਮਣ ਤੇ ਸੁਟਣਾ ਪਏਗਾ। ਭੁੱਲ ਤਾਂ ਉਸੇ ਨੇ ਸੁਧਾਰੀ ਸੀ। ਤੁਸੀਂ ਆਪ ਗਲਤ ਰਾਹ ਤੇ ਜਾ ਰਹੇ ਸੀ। ਸਿਰਫ਼ ਮੇਰੀ ਗੱਲ ਪੂਰੀ ਹੋ ਗਈ। ਇਹੋ ਨਹੀਂ ਸਗੋਂ ਦੁਸ਼ਮਣ ਦਾ ਪੱਤਾ ਵੀ ਕੱਟਿਆ ਗਿਆ। ਕਿਉਂ, ਇਹ ਹੈ ਸਾਹਸ! 'ਓਏ ਬੰਨੂ ਜਿਹੜੇ ਵੀ ਉਤੇ ਉਠਦੇ ਨੇ ਉਹ ਇਹੋ ਨੀਤੀ ਅਪਣਾਉਂਦੇ ਨੇ। ਤੂੰ ਨਹੀਂ ਅਪਣਾ ਸਕਦਾ ?'

ਬੰਨੂ ਦੀ ਕਲਪਣਾ ਕਰ ਰਿਹਾ ਹੈ, ਗੰਭੀਰ ਚਿਹਰਾ ਤੇ ਮੂੰਹ ਵਿਚ ਬੀੜੀ। ਵਾਹ ਓਇ ਬੰਨੂ!

ਅੱਜ ਬਲੀਦੱਤ ਸਾਰੀ ਹਮਦਰਦੀ ਕਰ ਵਿਖਾਏਗਾ, ਕਿਉਂਕਿ ਉਹਦੀ ਪ੍ਰੋਮੋਸ਼ਨ ਜੋ ਹੋਈ ਹੈ। ਸੁਹਿਰਦ ਸ਼ਖ਼ਸੀਅਤ ਦੀ ਓਟ ਵਿਚ ਉਹਦਾ ਨਿੱਕਾ ਜਿਹਾ ਘੜਾ ਭਰ ਗਿਆ ਹੈ...ਪੂਰਾ ਭਰ ਗਿਆ ਹੈ। ਹਮਦਰਦੀ ਵਿਚ ਕਿਸੇ ਸਾਥੀ ਦੀ ਦੁਰਦਸ਼ਾ ਤੇ ਦੋ ਹੰਝੂ ਵੀ ਕੇਰ ਸਕਦਾ ਹੈ। ਫੇਰ ਦੂਣੇ ਉਤਸ਼ਾਹ ਨਾਲ ਜਪਾਨੀ ਓਕੇਮੂਰਾ ਤੇ ਕਾਰਨੇਗੀ ਉਤਰਨਗੇ। ਬਲੀਦੱਤ ਬਕਦਾ ਰਹੇਗਾ। ਬੰਨੂ ਦੀ ਚਾਹ ਗਰਮ, ਤੇ ਬੀੜੀ ਪੀਣ ਵਿਚ ਬੜੀ ਤੇਜ਼ ਹੈ। ਸ਼ਾਇਦ ਉਹ ਇਕ ਸਿਗਰਟ ਰੋਲ ਕਰਕੇ ਥੁੱਕ ਲਾ ਕੇ ਹੀ ਦੇ ਦੇਵੇ। ਉਹਦਾ ਤਮਾਕੂ ਵਾਲਾ ਡੱਬਾ ਤਾਂ ਭਰਿਆ ਹੋਇਆ ਹੀ ਹੁੰਦਾ ਏ।

ਉਹ ਬਕਦਾ ਜਾਏਗਾ।

ਹਾਲੇ ਤਾਂ ਸ਼ਾਮ ਸ਼ੁਰੂ ਹੀ ਹੋਈ ਹੈ।

ਏਹੋ—ਬੰਨੂ ਦਾ ਮਕਾਨ ਹੈ। ਸਭ ਕੁਝ ਜਾਣਿਆ ਪਛਾਣਿਆ ਹੈ। ਉਹੋ ਸੁਗੰਧ ਜਿਸ ਦੀ ਛੋਹ ਨਾਲ ਹੀ ਸਾਰੀਆਂ ਪੁਰਾਣੀਆਂ ਯਾਦਾਂ ਤਾਜ਼ਾ ਹੋ ਜਾਂਦੀਆਂ ਨੇ। ਖੁਲ੍ਹੇ ਬੂਹੇ ਤੇ ਚਮੇਲੀ ਦੀ ਭਾਰੀ ਵੇਲ। ਰੌਸ਼ਨੀ ਵਿਚ ਝਮ-ਝਮ ਕਰਦੀ ਛੋਟੀ ਜਿਹੀ ਕੋਠੜੀ। ਰਾਹ ਵੀ ਰੁਸ਼ਨਾਇਆ ਹੋਇਆ ਹੈ। ਦੂਜੇ ਪਾਸੇ ਲੰਮਾ ਚੌੜਾ ਪ੍ਰਸ਼ਾਦ ਬਾਬੂ ਰਹਿੰਦਾ ਹੈ। ਸੜਕ ਤੇ ਆਉਣ ਜਾਣ ਵਾਲੇ ਉਹਦੇ ਗਰਾਜ ਸਾਹਮਣੇ ਖੜੀਆਂ ਮੋਟਰਾਂ ਦੇ ਵਿਚਕਾਰੋਂ ਹੋ ਕੇ ਲੰਘਦੇ ਹਨ।

ਬੰਨੂ ਦੇ ਘਰ ਅੰਦਰ ਪੈਰ ਧਰਦਿਆਂ ਹੀ ਟਊਂ ਟਊਂ ਕਰਦੀ ਕਾਲੀ ਕੁੱਤੀ ਆ ਪੈਂਦੀ ਹੈ। "ਓ ਟਾਮੀ! ਚੁ . ਚੁ..."

"ਭੌਂ, ਭੌਂ, ਭੌਂ, ਭੌਂ".. ਕੁੱਤੀ ਕੁਝ ਰੁਕ ਕੇ ਫੇਰ ਭੌਂਕਦੀ ਹੈ।

ਕੁੱਤੀ ਪੂਛ ਹਿਲਾ ਕੇ ਰਾਹ ਛੱਡ ਦਿੰਦੀ ਹੈ। ਸੁੰਘ ਸੁੰਘ ਕੇ ਪਿੱਛੇ ਦੌੜਦੀ ਹੈ। ਅੱਜ ਇਹ ਕਿਹੋ ਜਿਹੀ ਅਜੀਬ ਗੱਲ ਹੈ। ਕੁੱਤਾ ਤਾਂ ਬੰਦੇ ਨੂੰ ਸੁੰਘ ਕੇ ਹੀ ਪਛਾਣ ਲੈਂਦਾ ਹੈ। ਕਾਲੀ ਕੁੱਤੀ ਸੁੰਘਦੀ ਹੈ। ਉਸ ਲਈ ਅੱਜ ਬਲੀਦੱਤ ਅਣਜਾਣ ਬਣ ਗਿਆ ਹੈ। ਬੜੀ ਅਜੀਬ ਗੱਲ ਹੈ।

ਬਲੀਦੱਤ ਨੇ ਜਾਚਣ ਲਈ ਇੱਟ ਚੁੱਕ ਲਈ। ਕਾਲੀ ਕੁੱਤੀ ਨੇ ਪਾਸੇ ਹੋ ਕੇ ਜ਼ੋਰ ਦੀ ਚੀਕ ਮਾਰੀ। ਦੰਦੀਆਂ ਕੱਢਦਿਆਂ ਚਊਂ-ਚਊਂ ਕਰਨ ਲੱਗ ਪਈ। ਉਹਦੀ ਲੰਮੀ ਚੀਕ, ਕੁੱਤੇ-ਬੋਲੀ ਵਿਚ ਸਹਾਇਤਾ ਮੰਗਣ ਲਈ ਹੈ। ਉਹ ਖ਼ਾਸੀ 'ਕਹਿੰਦੀ-ਕਹਾਉਂਦੀ' ਕੁੱਤੀ ਹੈ। ਏਸ ਮੁਹੱਲੇ ਦੇ ਮੋੜ ਤੇ ਉਹਦੇ ਪ੍ਰਸ਼ੰਸਕ, ਉਪਾਸ਼ਕ ਤੇ ਰਿਸ਼ਤੇਦਾਰ ਵੀ ਰਹਿੰਦੇ ਹਨ। ਦੂਰੋਂ ਉਹਨਾਂ ਨੇ ਜਵਾਬ ਦਿਤਾ। ਬਲੀਦੱਤ ਵੀ ਕੀ ਸਮਝੇਗਾ ? ਪਰ ਅਚਾਨਕ ਉਹਨੇ ਮਹਿਸੂਸ ਕੀਤਾ ਜਿਵੇਂ ਉਹ ਕਿਸੇ 'ਕੁੱਤਾ-ਵਿਯੂ' ਵਿਚ ਘਿਰ ਗਿਆ ਹੋਵੇ। ਉਹ ਕੰਪਨੀ ਦਾ ਅਫ਼ਸਰ ਬਣ ਗਿਆ ਹੈ। ਹੌਲੀ ਜਿਹੀ ਗੁੱਸਾ ਦਬਾ ਲਿਆ ਹੈ। ਉਹਨੂੰ ਡਰ ਲੱਗਣ ਲੱਗ ਪਿਆ ਹੈ। ਨਾਲੇ ਉਤੋਂ ਰਾਤ ਪੈ ਗਈ ਹੈ। ਮੌਕਾ ਤਾੜ ਕੇ ਮੁਹੱਲੇ ਦੇ ਕੁੱਤੇ ਕੁੱਤੀਆਂ ਹਮਲਾ ਕਰਨ ਲਈ ਆ ਰਹੇ ਹਨ। ਦੰਦ ਕੱਢਦੇ ਜੀਭਾਂ ਲਮਕਾਉਂਦੇ ਉਤੇ ਚੜ੍ਹੇ ਆਉਂਦੇ ਹਨ। ਕੋਈ ਪੰਜਿਆ ਨਾਲ ਮਿੱਟੀ ਪੁੱਟੀ ਜਾਂਦਾ ਹੈ। ਕੋਈ ਟੰਗ ਚੁੱਕ ਕੇ ਪਿਸ਼ਾਬ ਕਰਦਾ ਦਿਸਦਾ ਹੈ। ਕੁੱਤਿਆਂ ਦੀਆਂ ਆਵਾਜ਼ਾਂ ਨਾਲ ਕੰਨ-ਪਾੜਵਾਂ ਸ਼ੋਰ ਸੁਣਾਈ ਦਿੰਦਾ ਹੈ। ਭਾਂਤ ਭਾਂਤ ਦੀਆਂ ਆਵਾਜ਼ਾਂ ਆ ਰਹੀਆਂ ਹਨ। ਤੇ ਉਹ ਕਾਲੀ ਕੁੱਤੀ, ਚਮੇਲੀ ਦੇ ਹੇਠ ਖੜੋਤੀ, ਸ਼ੇਰ ਬਣੀ, ਜਿਵੇਂ ਨੱਚਦੀ ਫਿਰਦੀ ਹੈ। ਉਹ ਰਣ-ਯੋਧੀ ਬਣੀ ਉਹਨਾਂ ਨੂੰ ਜੋਸ਼ ਦੁਆ ਰਹੀ ਹੈ—ਅੱਗੇ ਵਧੋ। ਇਸ ਧੋਲੜ ਮੌਕੇਬਾਜ਼ ਨੂੰ ਵਿਖਾ ਦਿਓ ਕਿ ਮਾੜਿਆਂ ਦੀ ਏਕਤਾ ਵਿਚ ਕਿੰਨਾ ਬਲ ਹੁੰਦਾ ਹੈ।

ਬਲੀਦੱਤ ਬਾਹਰ ਖੜਾ ਹੀ ਚੀਕਿਆ—''ਬੰਨੂ, ਬੰਨੂ...''

''ਓਏ ਟਾਮੀ...ਟਾਮੀ ! ਆ ਜਾ ਯਾਰ ਅੰਦਰ, ਕੁਝ ਨਹੀਂ ਕਹਿੰਦੀ।''

ਟਾਮੀ ਬੇਇੱਜ਼ਤ ਜਿਹੀ ਹੋ ਕੇ ਟਊਂ ਟਊਂ ਕਰਦੀ ਅੰਦਰ ਚਲੀ ਗਈ। ਇਸ਼ਾਰਾ ਸਮਝ ਕੇ ਮੁਹੱਲੇ ਦੇ ਕੁੱਤੇ ਵੀ ਮੁੜ ਗਏ। ਬਲੀਦੱਤ ਨੇ ਸੁੱਖ ਦਾ ਸਾਹ ਲਿਆ ਪਰ ਢਿੱਲਾ ਜਿਹਾ ਹੋ ਕੇ ਉਹਨੇ ਬੰਨੂ ਦਾ ਹੱਥ ਫੜ ਲਿਆ। ਕਰੜੇ ਹੱਥ ਨਾਲ ਉਹਦੀ ਬਾਂਹ ਫੜ ਕੇ ਘੜੀਸਦਾ ਹੋਇਆ ਬੰਨੂ ਉਹਨੂੰ ਅੰਦਰ ਲੈ ਆਇਆ— ਪਾਗਲ ਬੰਨੂ। ''ਉਏ ਇੰਜ ਤੂੰ ਕੰਬਦਾ ਕਿਉਂ ਏਂ ! ਡਰ ਗਿਆ ? ਪਾਗਲਾ ਇਹ ਸਾਰੇ ਓਹੋ ਨੇ। ਓਹੋ ਸੰਟੂ ਦਾ, ਓਹੀ ਅਸ਼ੋਕ, ਓਹੋ ਨੰਦ। ਦੇਖੋ ਬਈ, ਬਲੀਦੱਤ ਆਇਆ ਏ।''

ਉਹਨੂੰ ਅਰਾਮ ਕੁਰਸੀ ਵਿਚ ਬਿਠਾ ਕੇ ਬੋਲਿਆ, ''ਬੈਠ, ਚਾਹ ਪੀ। ਰਤਾ ਅਰਾਮ ਕਰ ਲੈ। ਵਿਚਾਰੇ ਦੀ ਕੁੱਤਿਆਂ ਨੇ ਬੁਰੀ ਦੁਰਗਤ ਬਣਾਈ ਏ।''

''ਨਮਸਕਾਰ'' ਬਲੀਦੱਤ ਨੇ ਕਿਹਾ।

"ਨਮਸਕਾਰ.. ਕੀ ਹੋਇਆ ਤੈਨੂੰ ਬਲੀਦੱਤ ? ਸੰਘ ਕਿਉਂ ਸੁੱਕ ਗਿਆ ? ਕਿਉਂ ਬਈ ਬੰਨੂ ?"

"ਇਹਨਾਂ ਦੀ ਪ੍ਰੋਮੋਸ਼ਨ ਹੋਈ ਏ ।" ਨੰਦ ਨੇ ਕਿਹਾ, "ਨਹੀਂ, ਸੱਚੀਂ !"

ਸਾਰੇ ਹੱਸ ਪਏ । ਅਨੰਤ ਨੇ ਕਿਹਾ, "ਚੰਗਾ ਲਾਜਿਕ ਐ ਯਾਰ ਨੰਦ ਤੇਰਾ ਵੀ, ਪ੍ਰੋਮੋਸ਼ਨ ਹੋਣ ਮਗਰੋਂ ਕੋਈ ਸੰਘ ਸੁੱਕ ਜਾਂਦਾ ਏ ?"

"ਹਾਂ ! ਕਿਉਂਕਿ ਕੁੱਤੇ ਪਿੱਛਾ ਕਰਦੇ ਨੇ ।" ਸਾਰੇ ਹੱਸ ਹੱਸ ਲੋਟ ਪੋਟ ਹੋ ਗਏ । ਬਲੀਦੱਤ ਵੀ ਮਜਬੂਰੀ ਵਿਚ ਹੱਸ ਪਿਆ । "ਤਿੰਨ ਚਾਰ ਪ੍ਰੋਮੋਸ਼ਨਾਂ ਲੈ ਕੇ ਮੈਨੂੰ ਕਾਫ਼ੀ ਤਜਰਬਾ ਹੋ ਗਿਐ ਬਈ ਬਲੀਦੱਤ ਦਾਸ, ਕੁੱਤੇ ਪਿੱਛੇ ਲੱਗ ਹੀ ਜਾਂਦੇ ਨੇ । ਮੇਰੇ ਪਿੱਛੇ ਵੀ ਲੱਗੇ ਸਨ । ਸੋ ਮੈਂ ਇਹ ਦੁਨੀਆਂ ਛੱਡ ਰਿਹਾਂ । ਚੰਗਾ ਬਈ ਬੰਨੂ ।"

"ਏਨੀ ਛੇਤੀ ?"

"ਉਏ ਉੱਲੂ, ਇਕ ਦਿਨ ਤਾਂ ਜਾਣਾ ਹੀ ਪਵੇਗਾ । ਉਸ ਤੋਂ ਪਹਿਲਾਂ ਜਾਣਾ ਚੰਗਾ ਹੈ । ਆਪਣੇ ਹੱਥਾਂ ਨਾਲ ਸਾਰੇ ਰਾਹ ਸਾਫ਼ ਕਰਕੇ ਆਦਮੀ ਜਾ ਸਕਦਾ ਹੈ । ਮੈਂ ਚੱਲਿਆਂ ਬਈ ਬੰਨੂ ।"—ਨੰਦ ਚਲਾ ਗਿਆ । "ਕਿੱਥੇ ਚੱਲੇ ਓ ਨੰਦ ਬਾਬੂ ਏਨੀ ਛੇਤੀ ?" ਬਲੀਦੱਤ ਨੇ ਪੁੱਛਿਆ । ਨੰਦ ਨੇ ਜਵਾਬ ਦਿਤਾ, "ਮੈਂ ਵੀ ਇਕ ਪ੍ਰੋਮੋਸ਼ਨ ਦੇ ਚੱਕਰ ਵਿਚ ਹਾਂ ਬਲੀਦੱਤ ਬਾਬੂ, ਸ਼ਾਮ ਨੂੰ ਹਾਜ਼ਰੀ ਦੇਣੀ ਪੈਂਦੀ ਹੈ । ਜੇ ਨਾ ਗਿਆ ਤਾਂ ਉਹ ਕੀ ਸੋਚਣਗੇ ?" ਨੰਦ ਹੱਸ ਰਿਹਾ ਸੀ ।

"ਉਹ ਤਾਂ ਬਿਲਕੁਲ ਸੱਚੀ ਗੱਲ ਹੈ...ਬਿਲਕੁਲ ਸੱਚੀ..." ਵਿਦਵਾਨਾਂ ਵਾਂਗ ਬਲੀਦੱਤ ਨੇ ਸਿਰ ਹਿਲਾ ਕੇ ਆਖਿਆ ।

"ਠਹਿਰ" ਬੰਨੂ ਨੇ ਨੰਦ ਨੂੰ ਆਖਿਆ । ਸੰਟੂ ਦਾ ਕਿਸੇ ਖ਼ਿਆਲ ਵਿਚ ਮਸਰੂਫ਼ ਹਨ । ਅਨੰਤ ਤੇ ਅਸ਼ੋਕ ਅਖ਼ਬਾਰ ਪੜ੍ਹਨ ਲੱਗੇ ਹੋਏ ਹਨ ।

"ਤੂੰ ਤਾਂ ਆਖੇਂਗਾ ਹੀ ਠਹਿਰ ਜਾ, ਤੂੰ ਸਮਝਦਾ ਹੀ ਨਹੀਂ । ਅਹੁ ਦੇਖ ਬਲੀਦੱਤ ਬਾਬੂ ਕਿੰਨੀ ਛੇਤੀ ਸਮਝ ਗਏ, ਇਹ ਤਜਰਬੇਕਾਰ ਆਦਮੀ ਜੁ ਹੋਏ । ਉਏ ਬੇਵਕੂਫ਼ਾ ਸ਼ਾਮ ਨੂੰ ਜਾਣਾ ਹੀ ਪੈਂਦਾ ਹੈ । ਤੇਰੇ ਵਾਂਗ ਘਰ ਬਹਿ ਕੇ ਕੰਮ ਨਹੀਂ ਬਣਦੇ ਹੁੰਦੇ ।"

"ਚੰਗੀ ਗੱਲ ਹੈ, ਬੰਨੂ ਇਹਨਾਂ ਨੂੰ ਛੱਡ ਦੇ, ਜਾਣ ਦੇ । ਵੈਸੇ ਨੰਦ ਬਾਬੂ ਤੁਹਾਡਾ ਪ੍ਰੋਮੋਸ਼ਨ ਕਿਥੇ ਹੋ ਰਿਹਾ ਹੈ ?"

"ਦੱਸਾਂ ? ਕਹਿ ਦਿਆਂ ? ਕਈ ਬੰਦੇ ਪ੍ਰੋਮੋਸ਼ਨ ਹੋਣ ਤੋਂ ਪਹਿਲਾਂ ਹੀ ਭੇਦ ਖੋਲ੍ਹ ਦਿੰਦੇ ਹਨ । ਮਨਸਾ ਚਿੰਤਤੰ ਕ੍ਰਮ ਵਚਸਾ ਨ ਪ੍ਰਕਾਸ਼ਯੇਤ, ਅਨਯਲਖਸ਼ਿਤ ਕਾਰਯਸਯ ਯਤ: ਸਿੱਧੀ ਨਰਯਾਯਤੇ । ਹੈ ਕਿ ਨਹੀਂ ਬਲੀਦੱਤ ਬਾਬੂ ? ਤੁਹਾਡਾ ਕੀ ਖ਼ਿਆਲ ਹੈ ? ਅੱਛਾ ਤੁਸੀਂ ਦੱਸੋ ਸਾਰੇ ? ਮੈਂ ਏਨਾ ਤਾਂ ਕਹਿ ਦਿਤਾ ਬਈ ਮੇਰੀ ਪ੍ਰੋਮੋਸ਼ਨ ਹੋ ਰਹੀ ਹੈ, ਹੋਰ ਘੰਟੇ ਤਕ ਸਾਰੇ ਅਖ਼ਬਾਰਾਂ ਵਿਚ ਖ਼ਬਰ ਛਪ ਜਾਣੀ ਹੈ । ਜੇ ਆਖੋ ਤਾਂ ਫੇਰ ਵੀ ਦੱਸ ਦਿਆਂ ਪ੍ਰੋਮੋਸ਼ਨ ਕਿਥੇ ਹੋ ਰਹੀ ਹੈ ? ਗੱਲ ਪਚਾ ਲਓਗੇ ਸਾਰੇ ?

''ਹੈਂ ਓਦੇ ਬੰਨੂ ਦੱਸ ਦਿਆਂ ਕਿ ਨਾ ?'' ਨੰਦ ਹੱਸ ਰਿਹਾ ਸੀ ।

''ਦੱਸ, ਦੱਸ ਦੇ...'' ਬੰਨੂ ਨੇ ਕਿਹਾ ।

''ਦੱਸੋ, ਦੱਸੋ'', ਬਲੀਦੱਤ ਨੇ ਜ਼ਿੱਦ ਜਿਹੀ ਕੀਤੀ ।

''ਨਾ ਦੱਸੀਂ !'' ਅਨੰਤ ਨੇ ਕਿਹਾ ।

''ਓ ਟਾ ਪਾਗਲ'', ਸੰਟੂ ਦਾ ਨੇ ਕਿਹਾ, ''ਕਿ ਬਲਬਿ ਰੇ, ਪਾਗਲ ?''

ਨੰਦ ਬੈਠ ਗਿਆ, ''ਫੇਰ ਤਾਂ ਦੱਸ ਕੇ ਹੀ ਜਾਵਾਂ, ਕਿਉਂ ? ਕਿਉਂਕਿ ਅਨੰਤ ਮੈਨੂੰ ਦੱਸਣੋਂ ਰੋਕਦਾ ਹੈ । ਸੁਣੋ ਬਲੀਦੱਤ ਬਾਬੂ ਬਈ ਮੈਂ ਕਿਥੇ ਪ੍ਰੋਮੋਸ਼ਨ ਦਾ ਜੁਗਾੜ ਲਗਾ ਰਿਹਾ ਹਾਂ । ਤੁਹਾਨੂੰ ਏਸ ਲਈ ਦੱਸ ਰਿਹਾ ਹਾਂ ਕਿ ਤੁਹਾਡੇ ਨਾਲ ਓਥੇ ਮੇਰਾ ਕੰਪੀਟੀਸ਼ਨ ਕੋਈ ਨਹੀਂ ਹੋਣਾ । ਸੰਟੂ ਦਾ ਤਾਂ ਬਹੁਤ ਅੱਗੇ ਹਨ । ਮਾਂ ਦਾ ਸਭ ਤੋਂ ਛੋਟਾ ਪੁੱਤ, ਅਨੰਤ ਮੇਰੇ ਨਾਲ ਹੀ ਹੈ ਪਰ ਉਹ ਪਹਿਲਾਂ ਪਹੁੰਚੇਗਾ । ਉਹ ਜ਼ੋਰ ਏਨਾ ਲਾ ਰਿਹਾ ਹੈ ਬਈ ਸੁੱਕ ਕੇ ਕੰਡਾ ਹੋ ਗਿਆ ਏ ।''

''ਦੱਸਾਂ...ਦੱਸਾਂ...ਦੱਸਾਂ ਮੇਰੀ ਪ੍ਰੋਮੋਸ਼ਨ ਕਿਥੇ ਹੋ ਰਹੀ ਹੈ ?''

ਉਸ ਪਿਛੋਂ ਖ਼ੁਸ਼ੀ ਵਿਚ ਅਨੰਦ ਹੱਸਦਿਆਂ ਹੱਸਦਿਆਂ ਗੀਤ ਗਾਉਣ ਲੱਗ ਪਿਆ—

ਸੂਨਯ ਮੰਦਿਰੇ ਵਿਹਾਰ ਰੂਪਰੇਖ ਨਾਹਿ ਜਾਰ ।
ਦੁਈ ਪਾਦ ਨ ਮਿਸ਼ਈ ਏਕ ਪਾਦ ਧਰਧਰ ।...
ਅਲੇਖ ਪਾਟਣਾਪੁਰ ਸੇਠਾਬਰੇ ਤਾਂਕ ਘਰ
ਨਾਹਿੰ ਸ਼ਰਦ ਉਸ਼ਮ ਸਾਧੁਜਨੇ ਹੇਤੁਕਰ
ਨਿਰਾਮਿਸ਼ ਨਿਆਈਂਠਾ ਪਿਉਖਿਲੇ ਲਾਗੇ ਮਿਠਾ
ਅਦੇਖਾ ਅਨਾਮੇ ਸਵਾਦ ਏਮੰਤ ਸਾਧੁਰ ।
ਦੇਖਿਤਾ ਛਟਕ ਚਾਲਿ ਗਿਆਨੀ ਮਰੂਛੰਤਿ ਭਾਲਿ
ਚਕਸ਼ੂ ਛਟਕਰੂੰ ਬੇਗੇ ਵਿਜੂਲਿਰੂ ਅਤਿਖਰ
ਜੇਉਂ ਠਾਰੇ ਬ੍ਰਹਮ ਅਛਿ ਉਦੇ ਅਸਤ ਨਾਹਿੰ ਕਿਛਿ
ਕਹੇ ਭੀਮ ਅਤਕਸ਼ਿਤ ਨਿਮੇਲ ਨਿਅੰਧਕਾਰ ।

(ਉਹ ਅਲੇਖ ਸੁਆਮੀ ਜਿਸ ਦੀ ਕੋਈ ਰੂਪ ਰੇਖਾ ਨਹੀਂ ਹੈ । ਖ਼ਿਲਾਅ ਮੰਦਰ ਵਿਚ ਉਹ ਵਿਚਰਦਾ ਹੈ । ਅਲੇਖ ਪਾਟਣਾਪੁਰ ਵਿਚ ਉਸ ਦਾ ਘਰ ਹੈ । ਜਿਥੇ ਠੰਡ, ਗਰਮੀ ਕੋਈ ਪ੍ਰਵੇਸ਼ ਨਹੀਂ ਕਰ ਸਕਦੇ । ਉਥੇ ਦੋ ਪਦਾਂ ਦਾ ਮਿਲਣ ਨਹੀਂ ਪਰ ਇਕੋ ਪਦ ਹੀ ਸਭ ਨੂੰ ਧਾਰਨ ਕਰਨ ਲਈ ਸਮਰੱਥ ਹੈ । ਉਹ ਬੇਨਾਮ ਹੈ, ਦਿਸਦਾ ਨਹੀਂ ਤੇ ਮਾਸ ਖਾਣ ਦਾ ਆਦੀ ਨਹੀਂ । ਪਰ ਉਹਦਾ ਨਾਂ ਲੈਣ ਨਾਲ ਹੀ ਹਰ ਪਲ ਮਧੁਰ ਲਗਦਾ ਹੈ । ਏਸ ਮਧੁਰ ਤ੍ਰਿਪਤੀ ਦਾ ਕੋਈ ਅੰਤ ਨਹੀਂ । ਉਹਦੀ ਚਾਲ ਵੇਖ ਕੇ ਗਿਆਨੀ ਹਮੇਸ਼ਾਂ ਨਿਛਾਵਰ ਹੋ ਜਾਂਦੇ ਹਨ । ਪਲਕ ਝਪਕਣ ਨਾਲੋਂ ਵੀ ਤੇਜ਼ ਅਤੇ ਬਿਜਲੀ ਨਾਲੋਂ ਵੀ ਬਹੁਤਾ ਉਸ ਵਿਚ ਵੇਗ ਹੈ । ਉਹ ਬ੍ਰਹਮ ਪੁਰਖ

ਜਿਥੇ ਬਿਰਾਜਮਾਨ ਹੈ ਓਥੇ ਨਾ ਸੂਰਜ ਉਦੇ ਹੁੰਦਾ ਹੈ ਨਾ ਅਸਤ। ਅਰਕਸ਼ਿਤ ਭੀਮਾ ਭੋਈ ਕਹਿੰਦੇ ਹਨ ਕਿ ਓਥੇ ਸਦਾ ਅੰਧਕਾਰਹੀਨ, ਹਰ ਰੋਜ਼ ਨਵੀਂ ਨਿਰਮਲਤਾ ਬਿਰਾਜਮਾਨ ਹੁੰਦੀ ਹੈ)।

"ਓਥੇ ਹੀ ਮੇਰੀ ਪ੍ਰੋਮੋਸ਼ਨ ਹੋ ਰਹੀ ਹੈ ਬਲੀਦੱਤ ਬਾਬੂ। ਉਸੇ ਅਲੇਖ ਪਾਟਣਾਪੁਰ ਵਿਚ।"

ਇਸ ਪਿਛੋਂ ਉਸ ਦੀਆਂ ਅੱਖਾਂ ਛਲਕ ਪਈਆਂ। ਗੱਚ ਭਰ ਆਇਆ। ਹੰਝੂਆਂ ਵਿਚੋਂ ਹੱਸਦਿਆਂ ਨੰਦ ਨੇ ਕਿਹਾ, "ਕਿਥੇ ਹੁੰਦੀ ਏ ਪ੍ਰੋਮੋਸ਼ਨ, ਹਾਲੇ ਬੜੀ ਦੇਰ ਹੈ। ਕਿਥੇ ਹੁੰਦੀ ਏ ?" ਰੋਣਹਾਕੀ ਆਵਾਜ਼ ਵਿਚ ਗੀਤ ਗਾਉਣ ਲੱਗ ਪਿਆ—

ਛੰਦਾ ਚਰਣ ਹੈ, ਮਤੇ ਤਾਰਿਬ ਕਿ,
ਮਤੇ ਕੰਦਾਈ ਕੰਦਾਈ ਮਾਰਿਬ ਕਿ ?

ਗਾਉਂਦਿਆਂ ਤੁਰ ਗਿਆ। ਰਾਹ ਵਿਚੋਂ ਚੀਕਿਆ, "ਭਰਾਵੋ ਕੋਈ ਮੈਨੂੰ ਕਰਜ਼ਾ ਨਾ ਦੇ ਬਹਿਣਾ। ਮੈਂ ਪਹਿਲਾਂ ਹੀ ਆਖ ਰਿਹਾਂ। ਨਮਸਕਾਰ, ਨਮਸਕਾਰ..."

ਬੰਨੂ ਨੇ ਉਦਾਸ ਹੋ ਕੇ ਆਖਿਆ, "ਜਾਹ ਸਿੱਧਾ ਸ਼ਮਸ਼ਾਨ ਭੂਮੀ ਵੱਲ ਨੂੰ।" ਸੰਟੂ ਦਾ ਨੇ ਡੂੰਘਾ ਸਾਹ ਲੈਂਦਿਆਂ ਕਿਹਾ, "ਜਬਈ ਗੋਬਿੰਦਰ ਇੱਛਾ।"

ਬਲੀਦੱਤ ਹੱਕਾ ਬੱਕਾ ਹੋਇਆ ਦੇਖਦਾ ਰਿਹਾ। ਉਹ ਇਹ ਸਭ ਕੀ ਦੇਖ ਰਿਹਾ ਹੈ ? ਇਹ ਤਾਂ ਡਰਾਮਾ ਹੀ ਹੋਇਆ। ਸਾਧਾਰਨ ਜੀਵਨ ਵਿਚ ਵੀ ਅਜਿਹਾ ਹੁੰਦਾ ਹੈ। ਆਦਮੀ ਸੱਚਮੁੱਚ ਦੇ ਡਰਾਮੇ ਵੀ ਖੇਡਦਾ ਹੈ। ਹੁਣ ਯਾਦ ਆਉਂਦਾ ਹੈ ਕਿ ਉਸ ਜਾਣੇ ਪਛਾਣੇ ਨੰਦ ਨਾਲੋਂ ਇਹ ਨੰਦ ਕਿੰਨਾ ਵੱਖਰਾ ਹੈ। ਉਹ ਨੰਦ ਸੀ ਚੰਗੇ ਕਪੜੇ ਲੀੜੇ ਪਾਉਣ ਵਾਲਾ। ਚਾਲ ਢਾਲ ਇਕਦਮ ਸਮਾਰਟ। ਮੋਟੇ ਦੁੱਖੂ ਨਾਲ ਟੱਕਰ ਲੈਂਦਾ ਹੁੰਦਾ ਸੀ। ਦੁੱਖੂ ਅੱਜ ਭਾਵੇਂ ਨਹੀਂ ਰਿਹਾ ਪਰ ਉਹਦੀਆਂ ਫੁਲੀਆਂ ਗਲ੍ਹਾਂ ਵਿਚਾਲੇ ਛੋਟਾ ਜਿਹਾ ਨੱਕ, ਅੱਖਾਂ ਤੇ ਐਨਕ, ਗੱਲ ਕਰੇ ਤਾਂ ਘੁਸਰ ਮੁਸਰ ਕੰਨ ਵਲੇਲ ਪੈਂਦੇ ਸ਼ਬਦ ਸਭ ਯਾਦ ਆਉਂਦੇ ਹਨ। ਉਹਦਾ ਚੂੜੀਦਾਰ ਪਜਾਮਾ, ਲਮਕਦਾ ਰੇਸ਼ਮੀ ਰੁਮਾਲ, ਸਾਦੀ ਮੋਟੀ ਜਿਹੀ ਦੇਹ ਪਰ ਮਹਿਕਦੀ ਹੋਈ। ਐਮ. ਏ. ਬੀ. ਐਲ. ਦੁੱਖੂ, ਸੱਤ ਭੈਣਾਂ ਦਾ ਇਕੋ ਇਕ ਭਰਾ, ਕਿੰਨਾ ਰਈਸ, ਦਿਲਦਾਰ, ਅੱਧਵਾਟਿਓਂ ਹੀ ਚਲਾ ਗਿਆ।

ਨੰਦ ਨਾਲ ਤੁਲਨਾ ਕਰਦਿਆਂ ਅਚਾਨਕ ਦੁੱਖੂ ਯਾਦ ਆ ਗਿਆ।

ਏਸ ਕੁਰਸੀ ਤੇ ਕਿਸੇ ਦਿਨ ਦੁੱਖੂ ਵੀ ਬੈਠਦਾ ਹੁੰਦਾ ਸੀ। ਏਸੇ ਕੋਠੜੀ ਵਿਚ ਉਹ ਭੁਚਾਲ ਲਿਆ ਦਿੰਦਾ ਸੀ। ਸੱਚ ਏਸ ਦੁਨੀਆਂ ਵਿਚ ਹੁਣ ਦੁੱਖੂ ਨਹੀਂ ਰਿਹਾ।

ਉਹ ਨੰਦ ਦੁਖਾਂ ਨਾਲ ਟੱਕਰ ਲੈਂਦਾ ਸੀ, ਨਹੀਂ ਉਸ ਤੋਂ ਵੀ ਵੱਧ ਸੀ। ਦੁੱਖੂ ਜੀਵਨ ਨੂੰ ਪਿਆਰ ਕਰਦਾ ਸੀ। ਉਹ ਸੁਹਣੀ ਖ਼ੁਸ਼ਬੋ, ਸੁਹਣੀ ਰਾਤ, ਸੁਹਣੇ ਫੁੱਲ, ਸੁਹਣੀ ਕੁੜੀ ਸਿਰਫ਼ ਦੇਖਣਾ ਤੇ ਮਹਿਸੂਸ ਕਰਨਾ ਪਸੰਦ ਕਰਦਾ ਸੀ। ਫੁੱਲ ਨੂੰ, ਫੁੱਲ ਵਾਂਗ ਹੀ ਚੁੱਕ ਕੇ ਦੂਰੋਂ ਹੀ ਸੁੰਘਦਾ। ਹੱਥ ਵਿਚ ਫੜਨ ਲੱਗਿਆਂ

ਉਹਦਾ ਅੰਗੂਠਾ ਮੁੜਦਾ ਤਕ ਨਹੀਂ ਸੀ । ਏਨੀ ਮੋਟੀ ਦੇਹ ਵਿਚ ਸੰਕੋਚ ਭਰ ਜਾਂਦਾ । ਅਤੇ ਉਹ ਸਿਰਫ਼ ਦੇਖਣ ਦੇ ਬਹਾਨੇ, ਦਿੱਲੀਓਂ ਕਲਕੱਤੇ, ਕਲਕੱਤਿਓਂ ਬੰਬਈ, ਤੇ ਬੰਬਈਓਂ ਪੁਰੀ ਸਮੁੰਦਰ ਦੇ ਕਿਨਾਰੇ ਦੌੜ ਜਾਂਦਾ ਤੇ ਓਥੋਂ ਕਰਾਚੀ ਚਲਾ ਜਾਂਦਾ । ਹਮੇਸ਼ਾ ਕੈਮਰਾ ਨਾਲ ਰਖਦਾ, ਫੇਰ ਫੋਟੋਆਂ ਖਿੱਚ ਲਿਆਉਂਦਾ, ਸੁਹਣੀਆਂ ਕੁੜੀਆਂ, ਸੁਹਣੇ ਦ੍ਰਿਸ਼ । ਬੜੀਆਂ ਕਹਾਣੀਆਂ-ਸੁਹਣੀਆਂ ਰਾਤਾਂ ਵਿਚ ਦੂਰੋਂ ਵੇਖਣ ਦੇ ਮਨੋਵੇਗੀ ਅਨੁਭਵ । ਏਸ ਕਮਰੇ ਵਿਚ ਉਹ ਆਪਣੀਆਂ ਗੱਲਾਂ ਬੜੇ ਉਤਸ਼ਾਹ ਨਾਲ ਕਰਦਾ ਹੋਇਆ ਕਹਿੰਦਾ—"ਸਮਝ ਲੱਗੀ ਬੰਨੂ..." ਤੇ ਦੁੱਖੂ...ਸਫੇਦ ਲਹਿਰਾਉਂਦੀ ਧੋਤੀ, ਘੁੰਗਰਾਲੇ ਵਾਲ, ਛੋਟਾ ਤਿੱਖਾ ਨੱਕ, ਚਿਹਰੇ ਤੇ ਬੱਚਿਆਂ ਵਰਗਾ ਹਾਸਾ, ਇਕ ਅਮੀਰ ਦੋਸਤ ! ਦਾਣੇਪਾਣੀ ਦਾ ਉੱਧ-ਮੂਲ ਉਹਦੀ ਜੀਵਨ ਪੂਜਾ ਨੂੰ ਛੂਹ ਵੀ ਨਾ ਸਕਿਆ । ਦੁਨੀਆਂ ਵਿਚ ਉਹਦਾ ਕੋਈ ਦੁਸ਼ਮਣ ਨਹੀਂ ਸੀ । ਸਿਰਫ਼ ਤੀਹ ਸਾਲ, ਉਹ ਵੀ ਚਲਾ ਗਿਆ ਉਥੇ ਹੀ—

(ਅਲੇਖ ਪਾਟਣਾਪੁਰ ਵਿਚ ਉਸਦਾ ਘਰ ਹੈ...ਹੇ ਸਾਧੂ ਜਨੋ, ਓਥੇ ਨਾ ਠੰਢ ਹੈ ਨਾ ਗਰਮੀ...) ।

ਭੀਮ ਭੋਈ ਦੇ ਭਜਨ ਦੇ ਨਾਲ ਨਾਲ ਦੁੱਖੂ ਜ਼ਹਿਨ ਵਿਚ ਉਤਰ ਰਿਹਾ ਹੈ । ਦੁੱਖੂ ਯਾਦ ਆਉਂਦਾ ਹੈ, ਉਹ ਕਿਥੇ ਚਲਾ ਗਿਆ । ਨੰਦ ਇਕ ਤਰ੍ਹਾਂ ਦੁੱਖੂ ਦਾ ਵਿਰੋਧੀ ਸੀ । ਉਹਨੂੰ ਵੀ ਸੁਹਣੀ ਰਾਤ, ਸੁਹਣੇ ਫੁੱਲ, ਸੁਹਣੀਆਂ ਕੁੜੀਆਂ ਪਸੰਦ ਹਨ । ਦੇਖਣ ਲਈ ਨਹੀਂ ਪਰ ਖਾ ਕੇ ਹਜ਼ਮ ਕਰਨ ਲਈ । ਨੰਦ ਪ੍ਰਸ਼ਾਦ ਖਾ ਸਕਦਾ ਸੀ, ਦੇਵੀ ਦਾ ਚਰਨਾਮਤ ਪੀ ਸਕਦਾ ਸੀ ! ਇਹਦੇ ਕੀ ਸਿੱਟੇ ਨਿਕਲਣਗੇ । ਇਹਦਾ ਫ਼ਿਕਰ ਉਹਨੇ ਕਦੇ ਨਹੀਂ ਸੀ ਕੀਤਾ । ਉਹਦੇ ਬੜੇ ਅਨੁਭਵ ਹਨ । ਕਿਸੇ ਦਾ ਉਹ ਧਰਮ ਭਰਾ ਬਣਿਆ ਹੈ । ਕਿਸੇ ਦਾ ਟਿਊਸ਼ਨ ਮਾਸਟਰ । ਕਿਸੇ ਦੀ ਬਿਮਾਰੀ ਦੂਰ ਕਰਨ ਲਈ ਉਹ ਮੰਦਰਾਂ ਦੇ ਗੇੜੇ ਮਾਰਦਾ ਫਿਰਦਾ ਹੈ । ਗਿਰਜੇ ਵਿਚ ਗੋਡਿਆਂ ਭਾਰ ਹੋ ਕੇ ਪ੍ਰਾਰਥਨਾਵਾਂ ਵੀ ਕੀਤੀਆਂ ਹਨ । ਮਸਜਿਦ ਦੀ ਪਿਛਲੀ ਗਲੀ ਵਿਚ ਗਿਆ ਹੈ । ਇਸ ਲਈ ਉਸਨੇ ਔਖੇ ਹੋ ਕੇ ਬੰਗਲਾ ਵੀ ਸਿੱਖੀ ਹੈ ਪੁਰੀ ਵਿਚ ਸਮੁੰਦਰ... ਸਮੁੰਦਰ ਕਿਨਾਰੇ ਹੋਟਲ ਵਿਚ ਰਿਹਾ ਹੈ । ਨਾਂ ਬਦਲ ਲਿਆ । ਕੀ ਕੁਝ ਨਹੀਂ ਕੀਤਾ । ਕਿਉਂਕਿ ਉਹ ਕੱਚੇ ਮਾਸ ਦਾ ਸੁਆਦ ਵੇਖਣਾ ਚਾਹੁੰਦਾ ਸੀ । ਇਹਨਾਂ ਕੰਮਾਂ ਲਈ ਉਹਨੇ ਕਈ ਵਾਰ ਮਾਰ ਵੀ ਖਾਧੀ ਹੈ । ਕਈ ਵਾਰ ਨਾਂ ਲਿਖੇ ਵਾਲਾ ਰੁਮਾਲ ਵੀ ਉਹਨੂੰ ਤੋਹਫੇ ਵਜੋਂ ਮਿਲਿਆ ਹੈ । ਕਲ੍ਹ ਨੂੰ ਉਹ ਉਡੀਕਦਾ ਨਹੀਂ । ਤੁਰਤ ਕੋਸ਼ਿਸ਼ ਵਿਚ ਜੁਟ ਜਾਂਦਾ ਹੈ । ਹਮੇਸ਼ਾਂ ਚੁਸਤ, ਐਨ ਫਿਟ, ਹੱਸਮੁਖ, ਮੂੰਹ ਵਿਚੋਂ ਇਸ਼ਤਿਹਾਰਾਂ ਵਾਂਗ, ਇਕ ਤੋਂ ਪਿਛੋਂ ਦੂਜੀ ਕਹਾਣੀ ਨਿਕਲੀ ਤੁਰੀ ਆਉਂਦੀ ਹੈ । ਕਹਾਣੀਆਂ ਦਿਲਚਸਪ ਹੁੰਦੀਆਂ ਹਨ । ਉਦੋਂ ਜਦੋਂ ਭੁਵਨੇਸ਼ਵਰ ਸਟੇਸ਼ਨ ਤੋਂ ਇਕ ਕੁੜੀ ਗੱਡੀ ਚੜ੍ਹਨਾ ਚਾਹੁੰਦੀ ਸੀ । ਉਹ ਸਫ਼ਰ ਕਰ ਰਿਹਾ ਸੀ, ਗੱਡੀ ਵਿਚ ਬੜੀ ਭੀੜ ਸੀ । ਉਹਦੇ ਹੱਥ ਵਿਚ ਵੈਨਿਟੀ ਬੈਗ ਸੀ ਤੇ ਹੋਠਾਂ ਤੇ ਲਿਪਸਟਿਕ । ਇਕਦਮ

ਨੰਦੂ ਨੂੰ ਵੇਖਣ ਸਾਰ ਉਹਨੇ ਆਖਿਆ ਸੀ—'ਮੋਸ਼ਾਯ...ਦੇਕਟ...' ਉਸ ਪਿਛੋਂ ਕੀ ਹੋਇਆ ਸੀ, ਪਤਾ ਹੀ ਹੈ। ਇਹ ਓਹੋ ਨੰਦ ਹੈ!

ਬਲੀਦੱਤ ਹੈਰਾਨੀ ਨਾਲ ਸੋਚਣ ਲੱਗਾ, ਕੀ ਉਹਦਾ ਸਿਰਫ਼ ਮਨ ਹੀ ਬਦਲ ਗਿਆ ਹੈ? ਚਿਹਰਾ ਵੀ ਤਾਂ ਬਦਲ ਗਿਆ ਹੈ। ਵਾਲ ਨਹੀਂ ਵਾਹੇ, ਦਾੜ੍ਹੀ ਵਧੀ ਹੋਈ ਹੈ, ਮੱਥੇ ਤੇ ਸੰਧੂਰ ਦਾ ਟਿੱਕਾ, ਅੱਖਾਂ ਲਾਲ—ਰੰਗੀਨ ਤਬੀਅਤ, ਬੈਠਿਆਂ ਉਹ ਕਈ ਵਾਰ ਬਿਨਾਂ ਕਿਸੇ ਗੱਲੋਂ ਮੁਸਕਰਾਇਆ ਵੀ ਸੀ। ਗੱਲਾਂ ਜਿਵੇਂ ਪਾਗਲਾਂ ਵਾਂਗ ਕਰਦਾ ਸੀ। ਇਹ ਓਹੋ ਨੰਦ ਸੀ, ਐਮ. ਏ. ਪੜ੍ਹਿਆ, ਨੌਕਰੀ ਵਿਚ ਉੱਚੀ ਥਾਂ ਤੇ, ਮਤਲਬ ਵੇਲੇ ਮੌਕਾ ਨਾ ਖੁੰਝਣ ਦੇਣ ਵਾਲਾ, ਵਸਤੂਵਾਦੀ ਤੇ ਧਰਮ ਵਲੋਂ ਪੂਰਾ ਨਾਸਤਿਕ।

ਕਲਪਣਾ ਵੀ ਨਹੀਂ ਕੀਤੀ ਜਾ ਸਕਦੀ ਕਿ ਓਹੀ ਨੰਦ ਅੱਜ ਸਾਧ ਬਣਿਆ ਫਿਰਦਾ ਹੈ। ਜੀਵਨ ਉਸ ਲਈ ਤੁੱਛ ਹੈ। ਦਾਣੇਪਾਣੀ ਦੀ ਚਿੰਤਾ ਨੂੰ ਜਿਵੇਂ ਉਹ ਭੁੱਲ ਹੀ ਗਿਆ ਹੈ।

"ਕੀ ਸੋਚ ਰਿਹਾ ਏਂ ਬਲੀਦੱਤ? ਲੈ ਬੀੜੀ ਪੀ।"

"ਨਹੀਂ ਮੈਂ ਤਾਂ ਕੁਝ ਨਹੀਂ ਸੋਚ ਰਿਹਾ।"

"ਝੂਠ ਬੋਲਦਾ ਏਂ? ਦੱਸ, ਕੀ ਸੋਚ ਰਿਹਾ ਸੀ; ਨਹੀਂ ਤਾਂ ਫੜਾਂ ਤੇਰਾ ਕੰਨ?"

"ਓ–ਹ–ਓ ਯਾ ਆਬਛੇ ਭਾਬੁਕ, ਤਾਤੇ ਤੋਮਾਰ ਕਿ" ਸੰਟੂ ਦਾ ਨੇ ਕਿਹਾ।

"ਤੁਸੀਂ ਵੀ ਕਿੰਨਾ ਚੰਗਾ ਬੋਲਦੇ ਓ ਸੰਟੂ ਦਾ।" ਬਲੀਦੱਤ ਨੇ ਆਖਿਆ।

"ਉਹਨੂੰ ਯਾਦ ਨਾ ਕਰਾ, ਨਹੀਂ ਤਾਂ ਹੁਣੇ ਗੋਪੀਭਾਸ਼ਾ ਵਿਚ ਕੇਸ਼ਵ ਕੋਇਲ ਤੋਂ ਲੈ ਕੇ ਬਿਆਲੀ ਪਟਲ ਤਕ ਸਾਰਾ ਕੁਝ ਗਾ ਦੇਵੇਗਾ।"

"ਫੇਰ ਇਹ ਮਿਲੀ ਜੁਲੀ ਬੋਲੀ ਕਿਉਂ?"

"ਓ ਦੁਟੋਈ ਯਾਕ! ਆਰ ਉਰਦੂ ਆਰ ਤਾਮਿਲ, ਤਾਓ ਯਦਿ ਮਿਸ਼ਿਯੇ ਪਾਰਤਾਮ ਸੇਓ ਹਤੋ ਯਾਕ। ਬੁਝਲੇ ਦਾਦਾ ਹਾਂਦੂ ਰਾਮ, ਯਾਰ ਯੇਮਨ ਰੁਚਿ—ਸਬਹ ਗੋਬਿੰਦਰੇ ਇੱਛੇ।"

'ਇਹ ਸਾਰੇ ਈ ਪਾਗਲ ਹਨ' ਬਲੀਦੱਤ ਸੋਚਣ ਲੱਗਾ।

ਅਨੰਤ ਨੇ ਕਿਹਾ—"ਬੜਾ ਚਿਰ ਹੋ ਗਿਆ 'ਬਟ ਐਂਡ' ਕਰਦੇ ਨੂੰ ਬੰਨੂ। ਸਾਨੂੰ ਵੀ ਮਾੜਾ-ਮੋਟਾ ਕੁਝ ਦੱਸ ਦੇ। ਬਟ ਐਂਡ ਕੀ ਚੀਜ਼ ਹੈ।" ਬੀ ਯੂ ਟੀ—ਬਟ, ਬਟ ਮਾਹਨੇ ਪਰ, ਤੇ ਐਂਡ ਮਾਹਨੇ ਅਤੇ। 'ਪਰ ਅਤੇ' ਵਿਚ ਹੀ ਬਲੀਦੱਤ ਫਸਿਆ ਬੈਠਾ ਹੈ। ਪਰ ਅਨੰਤ ਸੋਚ ਨੂੰ ਮੌਕਾ ਦੇਣ ਤੋਂ ਪਹਿਲਾਂ ਹੀ ਉਠ ਕੇ ਖੜਾ ਹੋ ਗਿਆ ਤੇ ਬੋਲਿਆ—"ਕਸੂਰ ਤਾਂ ਮੇਰਾ ਹੀ ਹੈ। ਸਾਰੀ ਰਮਾਇਣ ਪੜ੍ਹ ਲਈ ਤੇ ਹਾਲੇ ਤਕ ਪਤਾ ਨਹੀਂ ਸੀਤਾ ਕੌਣ ਸੀ?

ਇਹ ਬਲੀਦੱਤ ਦਾਸ—ਓਹੋ! 'ਸ੍ਰੀਮਾਨ' ਕਹਿਣਾ ਤਾਂ ਭੁੱਲ ਹੀ ਗਿਆ। ਇਹ ਕੰਪਨੀ ਦੇ ਵਫ਼ਾਦਾਰ ਕਰਮਚਾਰੀ ਹਨ। ਅੱਜ ਹੀ ਇਹਨਾਂ ਦੀ ਪ੍ਰੋਮੋਸ਼ਨ ਹੋਈ ਹੈ।"

"ਮੈ ਇਹ ? ਇਹ ਸ੍ਰੀ ਅਨੰਤ ਕੁਲਕਰਨੀ ਚੌਪਟ, ਯਾਨੇ ਸ੍ਰੀ ਅਨੰਤ ਕੁਲਕਰਨੀ ਚਉਪਟਨਾਇਕ, ਪ੍ਰਸਿੱਧ ਕਵੀ, ਕੁਸ਼ਲ ਸਿਆਸਤਦਾਨ, ਬੰਬਈ ਦੇ ਮਸ਼ਹੂਰ ਪਰੋਡਿਊਸਰ—ਪਹਿਲੀ ਫ਼ਿਲਮ ਅਨੰਤ ਸ਼ੱਯਾ। ਫੇਰ ਪ੍ਰਸਿਧ ਆਲੋਚਕ—ਅਤੇ—ਓ ਬਈ ਰੁਕ ਜਾ, ਮੈਨੂੰ ਟੋਕ ਨਾ, ਜਾਣੇ ਪਛਾਣੇ 'ਹਟਹਟਾ' ਪਿੰਡ ਦੇ ਜ਼ਿਮੀਦਾਰ ਤੇ ਬੈਰਿਸਟਰ ਐਟ ਲਾ, ਲਿੰਕਨਜ਼ ਇਨ, ਬੀ.ਏ. 'ਹੰਸ'..."

"ਹੈਂ ?" ਬਲੀਦੱਤ ਦੀ ਇਹ ਛੋਟੀ ਜਿਹੀ 'ਹੈਂ' ਬੰਦ ਨਹੀਂ ਹੁੰਦੀ।

"ਤੇ ਇਹ ਹਨ ਸ੍ਰੀਮਾਨ ਅਸ਼ੋਕ ਮਹਿਤਾ ਐਮ. ਕਾਮ. ਸਤਾਰਾਂ ਪੀੜ੍ਹੀਆਂ ਤੋਂ ਏਥੋਂ ਦੇ ਵਸਨੀਕ, ਕਵੀ ਮਾਧਵ ਮਹਿਤਾ ਦੇ ਪੋਤਰੇ। ਆਪ ਮਹਿਤਾ ਐਂਡ ਮਹਿਤਾ ਲਿਮਿਟਿਡ ਕੰਟਰੈਕਟ੍ਰਜ਼, ਪ੍ਰਮੁੱਖ ਮਾਸਿਕ 'ਕ੍ਰਸ਼ਣ ਜਨਮਾ' ਦੇ ਸੰਪਾਦਕ ਅਤੇ ਉੱਚਕੋਟੀ ਦੇ ਲੇਖਕ।

"ਅਤੇ..."

ਅਨੰਤ ਨੇ ਕਿਹਾ—"ਅਤੇ ਇਹ ਹਨ ਵਨ ਵਿਹਾਰੀ ਪਟਨਾਇਕ ਐਮ.ਆਰ.ਸੀ.ਐਮ. ਲਿਜ਼ਿਅਨ ਡਿ. ਆਨਰ, ਫੈਡਰਲ ਇੰਨਵੈਸਟੀਗੇਸ਼ਨ ਬੀਊਰੋ, ਪ੍ਰਸਿਧ ਡੀਟੈਕਟਿਵ ਬਲੇਕ ਦੇ ਸਾਥੀ ਅਰਥਾਤ ਸੈਕ੍ਰੇਟਰੀ।"

ਸਾਰੇ ਹੀ-ਹੀ ਕਰਕੇ ਹੱਸ ਪਏ, ਬਲੀਦੱਤ ਬੇਵਕੂਫ਼ ਬਣ ਗਿਆ। ਦੋ ਅਣਜਾਣੇ ਬੰਦਿਆਂ ਦੀ ਮੁਲਾਕਾਤ ਹੈਰਾਨੀ ਨਾਲ ਜਾਣੇ ਪਛਾਣੇ ਹਾਸੇ ਵਿਚ ਉੱਡਦੀ ਜਾਂਦੀ ਹੈ। ਇਹ ਸੱਚ ਹੈ ਕਿ ਝੂਠ ?

ਇਹ ਕੌਣ ਹੋਏ ? ਡਰਾਉਣੇ ਜਿਹੇ ਜੀਵ ਨੇ ! ਬਲੀਦੱਤ ਨੂੰ ਯਾਦ ਆਉਂਦਾ ਹੈ ਕਿ ਕਿਤੇ ਇਹਨਾਂ ਨੂੰ ਵੇਖਿਆ ਹੈ। ਇਹ ਜਿਨ੍ਹਾਂ ਨੂੰ ਬੰਨੂ ਨੇ ਅਨੰਤ ਕੁਲਕਰਨੀ ਚੋਪਟ ਦੱਸਿਆ ਹੈ ਇਹ ਕਿਸੇ ਵੱਡੀ ਸਭਾ ਵਿਚ ਭਾਸ਼ਨ ਦੇ ਰਹੇ ਸਨ। ਬਿਲਕੁਲ ਇਹੋ ਜਿਹੇ ਹੀ ਸਨ। ਚਿਹਰਾ-ਮੁਹਰਾ ਇਹੋ ਜਿਹਾ ਸੀ, ਤਿੱਖੇ ਨਕਸ਼, ਡੂੰਘੀਆਂ ਤੇਜ਼ ਅੱਖਾਂ, ਦੰਭ ਭਰਿਆ ਮੱਥਾ, ਇਹੋ ਜਿਹੇ ਮੱਥੇ ਤੇ ਹੀ ਸਿਰ ਦੀਆਂ ਲਿਟਾਂ ਖਿਲਰ ਖਿਲਰ ਪੈਂਦੀਆਂ ਸਨ। ਗਲ ਵਿਚ ਫੁੱਲਾਂ ਦਾ ਹਾਰ ਸੀ, ਗੱਲਾਂ ਵਿਚ ਕਿਸੇ ਆਉਣ ਵਾਲੇ ਸੁਨਹਿਰੀ ਯੁੱਗ ਦਾ ਵਰਨਣ ਕਰਦੇ ਸਨ। ਬਾਰ ਬਾਰ ਤਾੜੀਆਂ ਵਜਵਾ ਰਹੇ ਸਨ। ਕੀ ਇਹ ਓਹੋ ਹੀ ਹਨ, ਜਿਹੜੇ ਲੋਕਾਂ ਨੂੰ ਮੁਗਧ ਕਰੀ ਜਾਂਦੇ ਸਨ ? ਹਸਾ ਤੇ ਰੁਆ ਰਹੇ ਸਨ ? ਗੱਜ ਗੱਜ ਕੇ ਜੋਸ਼ ਪੈਦਾ ਕਰ ਰਹੇ ਸਨ ?

ਇਸ ਪਿਛੋਂ ਕਿਸੇ ਦਿਨ ਅਖ਼ਬਾਰ ਵਿਚ ਇਹਨਾਂ ਦੀ ਬੜੀ ਵੱਡੀ ਫੋਟੋ ਵੀ ਛਪੀ ਸੀ। ਇਹੋ ਜਿਹੇ ਹੀ ਸਨ। ਉਹਨਾਂ ਦੇ ਚਿਹਰੇ ਦੀ ਤਲਵਾਰ ਵਰਗੀ ਤਿੱਖੀ ਨੁਹਾਰ, ਇਹੋ ਜਿਹੀਆਂ ਗੰਭੀਰ, ਅਥਾਹ ਅੱਖਾਂ। ਪਰ ਉਹ ਚਿਹਰਾ ਤਾਂ ਉਦਾਸ ਦਿਸ ਰਿਹਾ ਸੀ। ਅਖ਼ਬਾਰ ਨੇ ਖ਼ਬਰ ਦਿਤੀ ਸੀ ਕਿ ਕਿਹੜੇ ਬੇਮੁਹਾਰੇ ਦੇਸ਼ ਵਿਚ ਇਸ ਆਦਮੀ ਨੇ ਚਾਨਣ ਕੀਤਾ ਸੀ। ਗ਼ੁਲਾਮੀ ਦੀਆਂ ਜੰਜ਼ੀਰਾਂ ਕੜਾਕੇ ਨਾਲ ਟੁੱਟ ਗਈਆਂ ਸਨ। ਜਾਤੀਆਂ ਵਿਚ ਚੇਤਨਾ ਜਾਗੀ ਸੀ। ਇਸ ਪਿਛੋਂ ਮਨਮੱਤੇ ਸ਼ਾਸਕ ਦੇ ਕ੍ਰੋਧ ਦੀ ਅੱਗ ਉਸ ਤੇ ਵਰ੍ਹੀ। ਚਮੜੀ ਤੇ ਛਾਲੇ ਹੋ ਗਏ ਪਰ ਉਹ

ਉਸਨੂੰ ਸਾੜ ਨਹੀਂ ਸੀ ਸਕਿਆ। ਦੁਸ਼ਮਣ ਹੱਥਾਂ ਪੈਰਾਂ ਵਿਚ ਬੇੜੀਆਂ ਪਾ ਕੇ ਕੋਰੜੇ ਮਾਰਦਾ ਹੈ। ਗੁਦਾ ਵਿਚ ਡੰਡਾ ਤੁੰਨਦਾ ਹੈ। ਤੇਹ ਲੱਗੇ ਤਾਂ ਪਿਸ਼ਾਬ ਦਿੰਦਾ ਹੈ। ਪਿੱਠ ਵਿਚ ਗਰਮ ਸੀਖਾਂ ਖੋਭਦਾ ਹੈ। ਨੱਕ ਵਿਚ ਲਾਲ ਮਿਰਚਾਂ ਦੀ ਧੂਣੀ ਦਿਤੀ ਜਾਂਦੀ ਹੈ। ਹਥੇਲੀਆਂ ਤੇ ਨਾਗਫਨੀ ਦੇ ਕੰਡੇ ਚੋਭੇ ਜਾਂਦੇ ਹਨ। ਉਹ ! ਸਾਰਾ ਦੇਸ਼ ਨਫ਼ਰਤ ਨਾਲ ਕੰਬ ਉਠਿਆ ! ਕਰੋਧ ਨਾਲ ਮੱਚ ਉਠਿਆ ! ਛੋਟੀ ਜਿਹੀ ਸਫਲਤਾ ਦੇ ਚਾਹਵਾਨ ਬਲੀਦੱਤ ਦਾਸ ਨੇ ਵੀ ਇਕਾਂਤ ਕਮਰੇ ਵਿਚ ਛੋਟੀ ਜਿਹੀ ਹਥੇਲੀ ਬੰਦ ਕਰਕੇ ਅਣਦੇਖੇ ਦੁਸ਼ਮਣ ਦੇ ਮੂੰਹ ਵਲ ਚੁੱਕੀ ਸੀ। ਅਖ਼ਬਾਰ ਨੇ ਲਿਖਿਆ ਸੀ—ਇਹ ਉਹੋ ਆਦਮੀ ਹੈ ਜਿਸ ਨੇ ਏਨੇ ਕਾਲੇ ਸਮਿਆਂ ਵਿਚ ਵੀ ਇਹ ਸੰਦੇਸ਼ ਦਿਤਾ ਸੀ—

"ਬੰਦੀਰ ਮੁਕਤੀ ਨਿਸ਼ਚਿਤ, ਦਲਿਤ ਵਿਜਯ,<br>
ਚਾਲ ਝੰਝਾਰ ਨਾਦੇ ਗਾਈ ਮੁਕਤਿਕਰ ਵਾਣੀ<br>
ਜੜਤਾਰ ਸ਼ਿਰ ਵੱਜਰ ਹਾਬੁੜਿ ਹਾਣੀ<br>
ਆਤਰ ਜਗਤੇ ਪਰਸ਼ਿ ਸੰਜਿਬਨੀ<br>
ਮਾੜਿ ਚਾਲ, ਦਲਿ ਚਾਲ, ਮਾੜਿ ਚਾਲ !"

ਪੀੜਾਂ-ਵਿੰਨ੍ਹੀ ਦਿਹ, ਗੁਦਾ ਵਿਚ ਬਾਂਸ, ਮੂੰਹ ਵਿਚ ਪਿਸ਼ਾਬ—ਅਧਸੁਰਤੀ ਵਿਚ ਜਿੱਤ ਦਾ ਗੀਤ ਗਾ ਰਿਹਾ ਸੀ। ਇਹ ਸਾਰਾ ਵੇਰਵਾ ਅਖ਼ਬਾਰ ਵਿਚ ਛਪਿਆ ਸੀ।

ਇਹ ਓਹੋ ਆਦਮੀ ਹੈ ?

ਭਾਵੇਂ ਸਾਹਮਣੇ ਬੈਠਾ ਹੈ, ਪਰ ਇਹੋ ਹੀ ਹੋਵੇਗਾ, ਇਹਦਾ ਵਿਸ਼ਵਾਸ ਨਹੀਂ ਆਉਂਦਾ। ਇਹੀ ਤਾਂ ਸੀ 'ਅਨੰਤਸ਼ੱਯਾ' ਫ਼ਿਲਮ ਦਾ ਨਿਰਦੇਸ਼ਕ। ਨਹੀਂ ਇਹ ਦਿਹ ? ਇਹ ਸਮੂਹਕ ਅਨੰਤਸ਼ੱਯਾ ? ਕੁਝ ਕਿਹਾ ਨਹੀਂ ਜਾ ਸਕਦਾ।

ਅਤੇ ਇਹ ਜਿਨ੍ਹਾਂ ਨੂੰ ਅਸ਼ੋਕ ਮਹਿਤਾ ਕਹਿੰਦੇ ਹਨ—ਰਾਹ ਵਿਚ ਕਿੰਨੇ ਵਾਰੀ ਵੇਖਿਆ ਹੈ ਇਹਨੂੰ ਸਾਈਕਲ ਤੇ ਗਾਉਂਦਿਆਂ; ਏਸੇ ਬੰਦੇ ਨੂੰ ਹੀ। ਸਾਹਿਤਕਾਰਾਂ ਨਾਲ ਸ਼ਾਮ ਵੇਲੇ ਵੀ ਕਿਧਰੇ ਘੁੰਮਦਿਆਂ ਵੇਖਿਆ ਹੈ। ਸਿਰਫ਼ ਸਾਹਿਤ ਚਰਚਾ, ਜ਼ੋਰਦਾਰ ਬਹਿਸ, ਸਾਰੀ ਕਥਾ ਸੁਣਦਿਆਂ ਹੀ ਸਭ ਕੁਝ 'ਅੰਦਰਲਾ' ਸਾਫ਼ ਦਿਸ ਪੈਂਦਾ ਹੈ। ਇਹੋ ਜਿਹੇ ਹੀ ਕਿਸੇ ਬੰਦੇ ਨੇ ਸਭਾ ਦੀ ਭੀੜ ਵਿਚ ਮੰਚ ਤੇ ਖੜ੍ਹੇ ਕੇ ਭਾਸ਼ਨ ਦਿਤਾ ਸੀ। ਪੰਡਤਾਂ ਦੀ ਬੋਲੀ ਵਿਚ ਕਿਸੇ ਗੂੜ੍ਹ ਦਰਸ਼ਨ ਸ਼ਾਸਤਰ ਨੂੰ ਰਲਗੱਡ ਕਰਕੇ ਪੇਸ਼ ਕੀਤਾ ਸੀ। ਉਤਸਾਹਿਤ ਅੱਖਾਂ ਵਿਚ ਸੁਪਨਿਆਂ ਦੀ ਚਮਕ ਸੀ। ਉਹ ਇਹੋ ਜਿਹੇ ਹੀ ਲਗਦੇ ਸਨ। ਪਰ ਉਹ ਠੇਕੇਦਾਰ ਤਾਂ ਨਹੀਂ ਸਨ।

ਮੁਲਾਕਾਤ-ਮੁਲਾਕਾਤ।

ਉੱਡੀ ਜਾਂਦੀ ਚਿੜੀ ਨਾਲ ਮੁਲਾਕਾਤ। ਨਹੀਂ ਇਹ ਤਾਂ ਪਿਠ ਵਿਚ ਚੁੰਝ ਖੋਭ ਕੇ, ਅੱਖਾਂ ਮੀਚੀ, ਗੁੱਛਾ ਮੁੱਛਾ ਹੋਈ ਬੈਠੀ ਚਿੜੀ ਹੈ। ਮੁੱਠੀ ਭਰ ਖੰਭ ਹੀ ਤਾਂ ਹਨ।

ਉਹ ਆਦਮੀ ਜਿਉਂਦਾ ਨਹੀਂ ਲਗਦਾ ਜਿਹੜਾ ਚਿੱਕੜ ਨਾਲ ਲਿਬੜਿਆ, ਕਾਲ-ਕਲੋਟਾ ਆਦਮੀ ਜਿਉਂਦਾ ਨਹੀਂ ਲਗਦਾ। ਇੰਜ ਲਗਦਾ ਹੈ ਜਿਵੇਂ ਮੁਰਦਾਰ ਹੋਵੇ, ਜਿਸਨੂੰ ਹੱਥ ਲਾਇਆਂ ਚਿੱਕੜ ਨਾਲ ਲਿਬੜਣ ਦਾ ਅਹਿਸਾਸ ਹੋਵੇ। ਬੂਹ ! ਏਨਾ ਚਿੱਕੜ ! ਮੁਰਦਾਰ ਕਿਤੋਂ ਦਾ !

ਮੁਲਾਕਾਤ ਇਹੋ ਜਿਹੇ ਬੰਦੇ ਨਾਲ ! ਬੂਹ !

ਬਾਹਰ ਹਨੇਰੀ ਰਾਤ ਹੈ। ਜ਼ਿਹਨ ਵਿਚ ਨੰਦ ਦਾ ਓਹੋ ਗੀਤ ਘੁੰਮਦਾ ਹੈ, "ਸ਼ੂਨਯ ਮੰਦਿਰੇ ਬਿਹਾਰ।" ਅੰਦਰ ਸਾਰੇ ਚੁੱਪ ਕਰਕੇ ਬੈਠੇ ਹਨ। ਇਕ ਇਕ ਜਣਾ ਸਾਹਮਣੇ ਆਉਂਦਾ ਹੈ। ਬੰਨੂ ਦੀ ਕੋਠੜੀ ਦਾ ਕੁਝ ਅਜਿਹਾ ਨਕਸ਼ਾ ਬਣਦਾ ਹੈ। ਮੁਰਦਾਰ ਯਾਦ ਆਉਂਦਾ ਹੈ। ਸਰੀਰ ਕੰਬ ਜਾਂਦਾ ਹੈ। ਬਲੀਦੱਤ ਜਾਣਾ ਚਾਹੁੰਦਾ ਹੈ।

ਸੰਟੂ ਦਾ ਨੇ ਕਹਿਣਾ ਸ਼ੁਰੂ ਕੀਤਾ ਜਿਵੇਂ ਮੰਦਰ ਦੇ ਵੱਡੇ ਪੱਤਿਆਂ ਵਾਲੇ ਬੋਹੜ ਹੇਠਾਂ ਕੋਈ ਕਹਿ ਰਿਹਾ ਹੋਵੇ ਕਿ ਗੱਲ ਦਾ ਆਦਰਸ਼ ਉਹ ਆਪ ਹੈ।

"ਸ਼ੁਨਤੇ ਪਰਿਚਯ ? ਤੈਨੂੰ ਕੀ ਸਮਝ ਆਈ, ਦੱਸ ? ਇਕ ਨਿੱਕਨਜ਼ ਇਨ, ਇਕ ਕੰਟੈਕਟਰ, ਇਕ ਫੈਡਰਲ ਇਨਵੈਸਟੀਗੇਸ਼ਨ। ਅਤੇ ਹੁਣ ਮੇਰੀ ਮੁਲਾਕਾਤ ਹੋਵੇਗੀ ਤਿੱਬਤੀ ਲਾਮੇ ਦੇ ਨਾਂ ਹੇਠ। ਵਟ੍ਹ ਇਜ਼ ਇਨ ਏ ਨੇਮ ?

"ਆਪਣੀ ਮੁਲਾਕਾਤ ਤਾਂ ਚੰਗੀ ਤਰ੍ਹਾਂ ਕਰਵਾ ? ਰਿਸ਼ੀ-ਮੁਨੀ ਇਹਦੇ ਲਈ ਸਦੀਆਂ ਤਕ ਤਪ ਕਰਦੇ ਹਨ। ਹੁਣ ਤਾ ਓਰ ਨਾਗਾਲੰ ਓਰਾ ਪਾਯਣਾ।

"ਮੁਲਾਕਾਤ ਕੀ ਕਰੀਏ ? ਲੋਕ ਸਾਨੂੰ ਕਿਸੇ ਵੀ ਨਾਂ ਨਾਲ ਬੁਲਾਉਣ ਜਾਂ ਕੁਝ ਵੀ ਸੋਚਣ, ਉਹ ਤਾਂ ਸਿਰਫ਼ ਇਕ ਲੇਬਲ ਤੋਂ ਬਿਨਾਂ ਹੋਰ ਕੁਝ ਨਹੀਂ। ਲੇਬਲ ਬਦਲੇ ਜਾ ਸਕਦੇ ਹਨ ਪਰ ਵਸਤੂਆਂ ਦੇ ਅੰਸ਼ ਕਦੇ ਨਹੀਂ ਬਦਲ ਸਕਦੇ। ਇਹੋ ਜਿਹੀ ਗੱਲ ਤਾਂ ਸੋਚਣੀ ਵੀ ਗ਼ਲਤ ਹੈ ਕਿ ਬਾਹਰ ਲਗਿਆ ਲੇਬਲ ਅੰਦਰਲੀਆਂ ਚੀਜ਼ਾਂ ਦਾ ਠੀਕ ਵਰਨਣ ਕਰਦਾ ਹੈ। ਫੇਰ ਵੀ ਤੁਸੀਂ ਦੇਖੋਗੇ ਕਿ ਵੱਡੇ-ਵੱਡੇ ਬੰਦੇ ਉਹ ਲੇਬਲ ਚੁਗਦੇ ਫਿਰਦੇ ਹਨ। ਅਤੇ ਇਸ ਲਈ ਏਨੀ ਮਾਰ ਕੁਟਾਈ ? ਚਾਹ ਦੇ ਲੇਬਲ ਇਕੱਠੇ ਕਰਨ ਤੇ ਹੱਲਾ ਗੁੱਲਾ ਪੈਂਦਾ ਰਹਿੰਦਾ ਹੈ !

"ਬਾਬਾ, ਪਹਿਲਾਂ ਆਪਣੇ ਮਨ ਨੂੰ ਤਾਂ ਪੁੱਛੋ ਕਿ ਤੁਹਾਡੀਆਂ ਜ਼ਰੂਰਤਾਂ ਕੀ ਨੇ ? ਤੁਹਾਡੀ ਭਲਾਈ ਕਿਹੜੀ ਗੱਲ ਵਿਚ ਹੈ ? ਵਟ੍ਹ ਡੂ ਯੂ ਰੀਅਲੀ ਨੀਡ। ਵਟ੍ਹ ਆਰ ਦ ਪਰਮਾਨੈਂਟ ਵੈਲਯੂਜ਼ ਇਨ ਲਾਈਫ਼ ? ਤਾਂ ਨੋਂਯ ਸ਼ੁਧੁ ਲੇਵਲ। ਤੁਹਾਡੀ ਜ਼ਰੂਰਤ, ਤੁਹਾਡੀ ਥੁੜ, ਤੁਹਾਡੀ ਇੱਛਾ ਆਦਿ ਸਾਰੀਆਂ ਚੀਜ਼ਾਂ, ਮਾਂ ਦੇ ਕੁੱਖੋਂ ਜਨਮ ਲੈਂਦਿਆਂ ਹੀ ਤੁਹਾਡੇ ਸਾਹਮਣੇ ਲੇਬਲ ਬਣ ਜਾਂਦੇ ਨੇ। ਉਹਨਾਂ ਲਈ ਲੜਦਿਆਂ ਝਗੜਦਿਆਂ ਤੁਹਾਡੀ ਬੋਲੋ ਰਾਮ ਹੋ ਜਾਣੀ ਹੈ। ਪੇਟੈਂਟ ਮੇਡੀਸਨ ਦੇ ਇਸ਼ਤਿਹਾਰਾਂ ਵਾਂਗ ਪੇਟੈਂਟ ਆਈਡੀਆਜ਼ ਦਾ ਇਕ ਹਊਆ ਦੁਨੀਆਂ ਉਤੇ ਛਾਇਆ ਹੋਇਆ ਹੈ। ਸੋ ਭਾਵੇਂ ਜਿੰਨੀ ਮਰਜ਼ੀ ਕੋਸ਼ਿਸ਼ ਕਰੋ ਦੁਨੀਆਂ ਵਿਚ ਸਭਿਅਤਾ ਨਹੀਂ ਆ ਸਕਦੀ ਤੇ ਨਾ ਹੀ ਜੰਗ ਤੇ ਅਸ਼ਾਂਤੀ ਮਿਟ ਸਕਦੇ ਹਨ।

"ਜੇ ਏਨਾ ਨਹੀਂ ਕਰ ਸਕਦੇ ਤਾਂ ਸਿੱਧਾ ਰਾਹ ਫੜੋ—ਆਟੋਸੁਜੇਸ਼ਨ ਦਾ। ਭਾਵ ਲੇਬਲ ਬਦਲ ਦਿਓ। ਧਨ ਜੋੜਨ ਦੀ ਲੋੜ ਹੀ ਨਹੀਂ। ਉਹ ਸਾਹਮਣੇ ਜਿਹੜਾ ਵੱਡਾ ਪਰਬਤ ਦਿਸਦਾ ਹੈ, ਉਹ ਸਾਰਾ ਤੁਹਾਡਾ ਹੀ ਤਾਂ ਹੈ। ਉਸਦੇ ਹੇਠਾਂ ਤੁਹਾਡੀ ਸੋਨੇ ਦੀ ਖਾਣ ਹੈ। ਬੈਂਕ ਵਿਚ ਜਿਸ ਦੀ ਬਿਨਾਂ ਮਿਹਨਤ ਤੋਂ ਕਮਾਈ, ਪੂੰਜੀ ਜਮਾ ਹੈ ਤੇ ਉਸ ਵਿਚੋਂ ਜੋ ਡਰਾਅ ਖਾਂਦਾ ਹੈ ਉਹਦੇ ਕੋਈ ਅਰਥ ਨਹੀਂ। ਸਿਰਫ਼ ਦੇਖਣ ਨਾਲ ਹੀ ਉਹਨੂੰ ਸੁਖ ਮਿਲੇਗਾ। ਤੁਹਾਡੀ ਮੁਲਾਕਤ ਓਹੀ ਪਰਬਤ ਹੈ। ਸੋਚ ਲਓ ਕਿ ਸਾਰੀ ਧਰਤੀ ਤੁਹਾਡੀ ਹੈ, ਫੇਰ ਕੋਈ ਦੁੱਖ ਨਹੀਂ ਰਹੇਗਾ। ਇਹ ਬੰਨੂ ਦੀ ਮੰਜੀ ਮੇਰੀ। ਕਿਉਂ ਬਈ ਬੰਨੂ ? ਅਹਿ ਲਓ ਮੈਂ ਮੰਜੀ 'ਤੇ ਸੌਂ ਗਿਆ। ਸਿਰ ਹੇਠਾਂ ਸਰਹਾਣਾ ਤਾਂ ਦੇ ਦੇ ਬਾਬਾ...ਆਹਾ..."

ਅਨੰਤ ਅਤੇ ਅਸ਼ੋਕ ਉਸੇ ਤਰ੍ਹਾਂ ਚੁੱਪਚਾਪ ਬੈਠੇ ਹਨ। ਬਲੀਦੱਤ ਦਾ ਦਿਮਾਗ਼ ਜਿਵੇਂ ਚਕਰਾ ਗਿਆ ਹੈ। ਉਹਦਾ ਮਨ ਨੰਦ ਦੇ ਮਗਰ ਜਾਣ ਨੂੰ ਕਰਦਾ ਹੈ। ਘੜੀ ਨੇ ਦਸ ਵਜਾਏ। ਰਾਤ ਦੇ ਦਸ ਵਜੇ ਚੇਤਨਾ ਫੇਰ ਮੁੜ ਆਈ ਹੈ। ਦਿਨੇ ਦਸ ਵਜੇ ਉਹ ਵੱਡੇ ਬਾਬੂ ਨੂੰ ਕਹਿ ਆਇਆ ਸੀ ਕਿ ਉਹ ਰਾਤ ਨੂੰ ਆਵੇਗਾ।

ਲਓ, ਇਕ ਰਾਤ ਹੀ ਬੇਅਰਥ ਚਲੀ ਗਈ।

ਬੰਨੂ ਦੇ ਘਰੋਂ ਨਿਕਲ ਕੇ ਮੋੜ ਤਕ ਆਉਂਦਿਆਂ ਓਹੋ ਹੀ ਧਾਰਨਾਵਾਂ ਸਨ। ਮੋੜ ਪਿਛੋਂ ਅਗੇ ਚੌੜੀ ਤੇ ਵੱਡੀ ਸੜਕ ਆ ਜਾਂਦੀ ਸੀ। ਦੁਕਾਨਾਂ, ਬਜ਼ਾਰ, ਵੱਡੀਆਂ ਵੱਡੀਆਂ ਇਮਾਰਤਾਂ, ਗੱਡੀਆਂ ਤੇ ਭੀੜ-ਭੜੱਕਾ। ਰੋਸ਼ਨੀ ਅੱਖਾਂ ਚੁੰਧਿਆ ਰਹੀ ਸੀ। ਚੌਰਸਤੇ ਵਿਚ ਖੜ੍ਹੋ ਗਿਆ ਤੇ ਪਿਛੇ ਰਹਿ ਗਏ ਮਾਇਆਵਾਦ ਨੂੰ ਜਿਵੇਂ ਤੋੜ ਭੰਨ ਕੇ ਸੁਟਦਿਆਂ ਮਹਾਪਾਤਰ ਵਾਂਗ ਬੋਲਿਆ—"ਈਡੀਅਟਸ—ਪਾਗਲ--ਪਾਗਲ ਕਿਤੋਂ ਦੇ—"

ਉਸ ਮਗਰੋਂ ਕਾਹਲੀ ਕਾਹਲੀ ਤੁਰ ਪਿਆ।

ਸਰੋਜਨੀ ਨੇ ਬੂਹੇ ਦੀ ਕੁੰਡੀ ਲਗਾ ਦਿਤੀ। ਨਾਲ ਹੀ ਨਾਲ ਅਜਿਹਾ ਕੁਝ ਹੋ ਗਿਆ ਜਿਵੇਂ ਅਚੇਤ ਤੇ ਸੁਚੇਤ ਮਨ ਬੇਕਾਬੂ ਹੋ ਗਿਆ ਹੋਵੇ। ਜਿਵੇਂ ਪ੍ਰਭਾਵਿਤ ਮਨੋ-ਦਸ਼ਾ ਅਤੇ ਮਨ ਵਿਚਕਾਰ ਇਕ ਬੂਹਾ ਹੋਵੇ। ਹੁਣ ਉਸਦੇ ਆਲੇ-ਦੁਆਲੇ ਇਕੱਲ ਹੈ। ਉਹ ਨਕਾਬ ਲਾਹ ਕੇ ਸੁੱਟ ਸਕਦੀ ਹੈ। ਭੇਸ ਬਦਲ ਕੇ ਆਪਣੇ ਆਪ ਨਾਲ ਖੇਡ ਸਕਦੀ ਹੈ। ਉਹਦੇ ਮਨ ਦਾ ਕਾਰੋਬਾਰ ਅਜੀਬ ਹੈ। ਹਰ ਕੰਮ ਬੜਾ ਸਧਾਰਨ ਹੈ—ਬੂਹਾ ਬੰਦ ਕਰਨਾ, ਕੰਧ ਨਾਲ ਵੱਜ ਕੇ ਜਾਂ ਦਿਹਲੀ ਨਾਲ ਠੇਢਾ ਖਾ ਕੇ ਆਪਣੀ ਦਿਹ ਨੂੰ ਕਸ਼ਟ ਦੇਣਾ, ਚੁਲ੍ਹੇ ਵਿਚ ਇਕ ਪਤਲੀ ਜਿਹੀ ਲੱਕੜ ਦੀ ਫਾੜ ਲਾ ਕੇ ਉਹਦੀ ਸੁਆਹ ਹੋਣ ਤਾਈਂ ਗਲ੍ਹ ਉਤੇ ਹੱਥ ਰਖ ਕੇ ਉਹਨੂੰ ਮਚਦਿਆਂ ਵੇਖਦੇ ਰਹਿਣਾ। ਜਿਵੇਂ ਸੰਕੋਚ ਦੇ ਆਡੰਬਰ ਵਿਚੋਂ ਮਨ ਦੀ ਕਿਸੇ ਹੁਬਕੀਆਂ ਭਰਦੀ ਧਾਰਨਾ ਦਾ ਪ੍ਰਤੀਬਿੰਬ ਵੇਖਦੀ ਹੋਵੇ। ਬਾਹਰ ਦਾ ਕੰਮ-ਕਾਰ ਤਾਂ

ਮਾਮੂਲੀ ਰੂਪਕ ਹੁੰਦਾ ਹੈ । ਉਹਦਾ ਮਨ ਅਸ਼ਾਂਤ ਹੈ– ਅੰਦਰ ਇੱਛਾਵਾਂ ਦਾ ਉਤਾਰ-ਚੜ੍ਹਾ ਬੜਾ ਹੈ ।

ਉਹ ਬੂਹਾ ਬੰਦ ਕਰਕੇ ਘਰ ਵਿਚ ਇਕੱਲੀ ਬੈਠੀ ਹੈ ।

ਬਿਨਾਂ ਸੋਚਿਆਂ ਉਹ ਘਰ ਦੇ ਨਿੱਤ ਕੰਮ ਕਰਦੀ ਰਹੀ - ਦੀਵਾ ਜਗਾਉਣਾ, ਘਰ ਦੀ ਸਫ਼ਾਈ, ਚੀਜ਼ਾਂ ਸਜਾ ਕੇ ਥਾਂ-ਸਿਰ ਰਖਣੀਆਂ, ਸਬਜ਼ੀ ਕਟਦਿਆਂ ਚੁੱਲ੍ਹੇ ਮੂਹਰੇ ਬਹਿ ਕੇ ਚੁੱਲ੍ਹੇ ਵਿਚ ਫੂਕਾਂ ਮਾਰਨੀਆਂ । ਚੁੱਲ੍ਹੇ ਵਿਚ ਅੱਗ ਮਚਦੀ ਹੈ । ਚੌਲ ਅਤੇ ਦਾਲ ਰਿੱਝ ਰਹੇ ਹਨ । ਚਾਰੇ ਪਾਸੇ ਘੁੱਪ ਹਨੇਰਾ ਹੈ ।

ਹੌਲੀ-ਹੌਲੀ ਉਹਨੂੰ ਪੁਰਾਣੀ ਯਾਦ ਆ ਘੇਰਦੀ ਹੈ । ਬਲੀਦੱਤ ਘਰ ਮੁੜਿਆ ਸੀ । ਅਚਾਨਕ ਕਿਸੇ ਗੱਲ ਤੇ ਪਾਗਲ ਜਿਹਾ ਹੋ ਕੇ ਗੱਜ ਕੇ ਧਰਤੀ ਤੇ ਪੈਰ ਮਾਰਦਿਆਂ ਗਾਲ੍ਹਾਂ ਕੱਢਣ ਲਗ ਪਿਆ ਸੀ । ਧਰਤੀ ਤੇ ਪੈਰ ਮਾਰਨਾ ਵੀ, ਮਨ ਦੇ ਧੁਰ ਅੰਦਰੋਂ ਕਿਸੇ ਬੀਤੇ ਦੀ ਯਾਦ ਦਾ ਜਾਗਣਾ ਜਾਂ ਬੇਚੈਨ ਮੁਟਿਆਰ ਮਨ ਦੇ ਚਿੰਤਕ-ਰੂਪ ਦਾ ਸੂਚਕ ਲੱਗਦਾ ਹੈ । ਉਹ ਅਕਾਂਖਿਆ ਮਿਟਦੀ ਨਹੀਂ ਜਿਹੜੀ ਬਲੀਦੱਤ ਦੇ ਹਾਵ-ਭਾਵ, ਕੋਟ ਪੈਂਟ ਜਾਂ ਉਹਦੀ ਪ੍ਰੋਮੋਸ਼ਨ ਦੇ ਵਡੱਤਣ ਨਾਲ ਜੁੜੀ ਹੋਈ ਹੈ ।

ਸਿਰ ਵਿਚ ਸੰਧੂਰ ਚਮਕਦਾ ਹੈ । ਹੱਥਾਂ ਵਿਚ ਪਾਈਆਂ ਚੂੜੀਆਂ 'ਕੱਚ ਬਜਰ ਹੋਵੇ' ਦਾ ਆਸ਼ੀਰਵਾਦ ਕਹਿੰਦੀਆਂ ਹਨ । ਮੋਢੇ ਉਤੇ 'ਪਤੀ ਪਰਮਗੁਰੂ' ਦਾ ਕਲਿੱਪ ਲਗਿਆ ਹੋਇਆ ਹੈ । ਸਰੋਜਨੀ ਅਣਜਾਣੇ ਦੁੱਖ ਨਾਲ ਹੌਕੇ ਭਰਨ ਲੱਗ ਪਈ ।

ਚੁੱਲ੍ਹੇ ਵਿਚ ਫੂਕਾਂ ਮਾਰਦਿਆਂ ਨਿਕਲਿਆ ਖਾਰਾ ਪਾਣੀ ਤੱਤੇ ਹੰਝੂਆਂ ਦੀ ਧਾਰ ਬਣ ਗਿਆ । ਉਸੇ ਪਲ ਉਹਨੇ ਆਪਣੇ ਜੀਵਨ ਨੂੰ ਧਿਰਕਾਰਿਆ । ਜੀਵਨ ਧੂੰਆਂ ਬਣ ਕੇ ਸੜਦਾ ਜਾ ਰਿਹਾ ਹੈ । ਇਸ ਚੁਲ੍ਹੇ ਵਿਚ ਮਨ ਦੀ ਉਮੰਗ ਇਕ ਲੰਮੀ 'ਹਾਅ' ਬਣ ਕੇ ਰਹਿ ਗਈ ਹੈ ।

ਰੋਣਾ ਚਾਹੁੰਦੀ ਹੈ ਪਰ ਮਨ ਰੋਣ ਨਹੀਂ ਦਿੰਦਾ । ਉਸਨੂੰ ਆਪਣਾ ਪਿਛਲਾ ਜੀਵਨ ਯਾਦ ਆਉਂਦਾ ਹੈ । ਦਾਦੀ ਉਸਨੂੰ ਕਿੰਨਾ ਪਿਆਰ ਕਰਦੀ ਹੁੰਦੀ ਸੀ– ਗੋਦੀ ਬਿਨਾਂ ਉਸਨੂੰ ਨੀਂਦ ਨਹੀਂ ਸੀ ਆਉਂਦੀ । ਮਾਸੜ, ਮੋਟੇ ਢਿੱਡ ਤੇ ਬਿਠਾ ਕੇ ਝੂਟੇ ਦਿੰਦਾ ਹੁੰਦਾ ਸੀ । ਉਹ ਵੀ ਹੁਣ ਨਹੀਂ ਰਿਹਾ । ਮੌਤ ਦਾ ਵਿਛੋੜਾ । ਫੇਰ ਆਪਣਾ ਜ਼ਖ਼ਮ ਤੇ ਦਰਦ, ਅਭਾਵ ਤੇ ਭਾਵ । ਓਹ ! ਉਹ ਕਿੰਨੀ ਦੁਖਿਆਰਨ ਹੈ, ਕਿੰਨੀ ਅਭਾਗਣ ਹੈ ।

ਇਹ ਸੰਸਾਰ ਦੁੱਖਾਂ ਦਾ ਸਮੁੰਦਰ ਹੈ ਜਿਸ ਵਿਚੋਂ ਦੁੱਖ ਦੀ ਇਕ ਚੁਲ੍ਹੀ ਭਰ ਕੇ ਜੇ ਮਨ ਅੰਦਰ ਪਾ ਦਿਓ, ਉਹ ਸਾਰਾ ਅੱਖਾਂ ਥਾਣੀਂ ਤ੍ਰਿਪ-ਤ੍ਰਿਪ ਕਰਦਾ ਵਹਿ ਜਾਏਗਾ ।

ਸਰੋਜਨੀ ਰੋਣ ਲੱਗ ਪਈ । ਏਨੀ ਦੂਰ ਪ੍ਰਦੇਸ ਵਿਚ ਪੇਕਿਆਂ ਦੀ ਯਾਦ ਆ ਗਈ ਹੈ । ਏਥੇ ਸੁਖ ਨਹੀਂ, ਮੋਹ ਨਹੀਂ, ਬਸ ਮਸ਼ੀਨ ਵਾਂਗ ਕੰਮ ਕਰੀ ਜਾਓ । ਬਚਪਨ ਦੀਆਂ ਸਹੇਲੀਆਂ ਦਾ ਸਾਥ ਨਹੀਂ ਰਿਹਾ, ਸਿਰਫ਼ ਯਾਦ ਬਾਕੀ ਰਹਿ ਗਈ ਹੈ । ਇਹ ਕਿਹੋ ਜਿਹਾ ਜੀਵਨ ਹੈ ? ਹਟਕੋਰੇ ਹੌਲੀ ਹੌਲੀ ਘਟਦੇ ਗਏ । ਉਦਾਸ ਮਨ

ਚੁੱਪਚਾਪ, ਥਾਲੀ ਦੇ ਪਾਣੀ ਵਾਂਗ ਡੋਲਦਾ ਰਿਹਾ। ਹੌਲੀ ਹੌਲੀ ਮਨ ਅੰਦਰ ਇਕ ਕਾਹਲ ਤੇ ਤੇਜ਼ੀ ਪੈਦਾ ਹੋ ਜਾਂਦੀ ਹੈ। ਉਡਣੇ ਸੱਪ ਵਾਂਗ ਤਪਦਾ-ਸੜਦਾ ਚਿਹਰਾ, ਸੂਕਦੇ ਲੰਮੇ ਸਾਹ ਤੇ ਅੱਖਾਂ ਸੂਹੀਆਂ ਹੋ ਗਈਆਂ ਹਨ। ਵਰਜਿਤ ਪਰਵਿਰਤੀ ਆਪਣੇ ਅੰਦਰੋਂ ਸਿਥਲਤਾ ਨੂੰ ਲੱਭ ਕੇ ਅੰਦਰੋਂ ਕਢਦਿਆਂ, ਹਨੇਰੇ ਵਿਚ ਨਵਾਂ ਰੂਪ ਧਾਰਨ ਲਗ ਪਈ ਹੈ। ਇਸੇ ਤਰ੍ਹਾਂ ਜਦੋਂ ਉਹ ਦਿਨੇਂ ਆਉਂਦਾ ਹੈ ਤਾਂ ਮਨ ਝੱਲਾ ਹੋ ਉਠਦਾ ਹੈ। ਜਦੋਂ ਮਨ ਡੋਲਦਾ ਹੈ ਤਾਂ ਬਥੇਰਾ ਏਧਰ-ਓਧਰ ਨੱਸਦੀ ਹੈ--ਕਦੇ ਬਾਹਰ ਵਲ, ਕਦੇ ਬੂਹੇ ਵਿਚ, ਕਦੇ ਅੰਦਰਲੇ ਕਮਰੇ ਦੀ ਖਿੜਕੀ ਵਿਚੋਂ ਦੀ ਬੇਕਾਬੂ ਹੋਈ ਬਾਹਰ ਝਾਕਦੀ ਰਹਿੰਦੀ ਹੈ। ਉਥੇ ਕੌਣ ਹੈ ? ਖਿੜਕੀ ਵਿਚੋਂ ਦੀ ਪਰਲੇ ਪਾਸੇ ਉਹ ਕਾਲਜੀਏਟ ਦਿੱਸ ਪੈਂਦਾ ਹੈ। ਉਹ ਕਿਤਾਬ ਤੇ ਅੱਖਾਂ ਗੱਡੀ, ਪੈਂਸਿਲ ਦੀ ਨੋਕ ਮੂੰਹ ਵਿਚ ਪਾ ਕੇ ਕੁਝ ਸੋਚੀ ਜਾ ਰਿਹਾ ਹੈ।

ਕੁਝ ਸੋਚੀ ਜਾਂਦੀ ਹੈ। ਸਰੋਜਨੀ ਦਾ ਮਨ ਡੋਲ ਗਿਆ। ਉਸੇ ਵੇਲੇ ਖਿੜਕੀ ਬੰਦ ਕਰ ਦਿਤੀ ਤੇ ਥੱਕਿਆ ਹੋਇਆ ਮਨ ਦਾ ਪੰਛੀ ਫੇਰ ਆਪਣੇ ਟਿਕਾਣੇ ਆ ਬੈਠਾ।

ਪਤੀਲੀ ਵਿਚ ਚੌਲ ਉਬਲਣ ਲਗ ਪਏ।

ਗਰਮ ਪਾਣੀ ਵਿਚ ਅਣਗਿਣਤ ਬੁਲਬੁਲੇ ਉਠ ਰਹੇ ਹਨ—ਗਬ-ਗਬ-ਗਬ-ਗਬ। ਬੜਾ ਸੇਕ ਆਉਂਦਾ ਏ। ਕਿਹੋ ਜਿਹੀ ਆਵਾਜ਼ ਏ! ਬੁਲਬੁਲੇ ਕਿੰਨੇ ਵੱਡੇ ਵੱਡੇ ਨੇ। ਫੁਟਦੇ ਤੇ ਵਿਚ ਰਲਦੇ ਜਾਂਦੇ ਨੇ, ਪਰ ਤਦ ਵੀ ਕੋਈ ਥਾਂ ਖ਼ਾਲੀ ਨਹੀਂ। ਝੁੰਡਾਂ ਦੇ ਝੁੰਡ ਬੁਲਬੁਲੇ, ਜਿਵੇਂ ਨਾਚ ਕਰ ਰਹੇ ਹੋਣ। ਕਿੰਨੇ ਅਣਗਿਣਤ ਹਨ ਇਹ ਬੁਲਬੁਲੇ ਜਦੋਂ ਵੇਖੋ ਪੂਰੇ ਲਗਦੇ ਹਨ। ਪੂਰੇ ਹੋ ਹੋ ਫੁਟਦੇ ਹਨ ਪਰ ਫੇਰ ਵੀ ਪੂਰੇ ਲਗਦੇ ਹਨ। ਬੁਲਬੁਲਿਆਂ ਦਾ ਨਾਚ ਰੋਜ਼ ਜਿਵੇਂ ਕੋਈ ਨਵੀਂ ਆਸ ਦੀ ਚਮਕ ਵਿਖਾ ਜਾਂਦਾ ਹੈ।

ਸਰੋਜਨੀ ਭਾਤ ਪਕਾ ਰਹੀ ਏ।

ਕੋਈ ਖ਼ਾਸ ਗੱਲ ਨਹੀਂ—ਘਰ ਦੀ ਇਕ ਬਹੂ ਬੈਠੀ ਭਾਤ ਪਕਾ ਰਹੀ ਏ। ਇਹ ਉੱਕਾ ਮਾਮੂਲੀ ਝਾਕੀ ਏ।

ਰਾਤ ਦੇ ਨੌਂ ਵਜ ਚੁੱਕੇ ਹਨ।

ਆਉਂਦੇ ਹੀ ਹੋਣਗੇ। ਉਹਨਾਂ ਦੀ ਪ੍ਰੋਮੋਸ਼ਨ ਹੋ ਗਈ ਹੈ। ਦੂਜਾ ਵੱਡਾ ਕਦਮ ਹੈ। ਛੋਟੇ ਘਰ ਤੋਂ ਵੱਡੇ ਘਰ ਵਿਚ ਪੈਰ ਰਖਣਾ ਸੁਖਾਲਾ ਹੋ ਗਿਆ ਹੈ। ਇਸ ਪਿਛੋਂ ਧਨ ਆਵੇਗਾ ਤੇ ਸਰੋਜਨੀ ਧਨ ਨੂੰ ਪਿਆਰ ਕਰਦੀ ਹੈ। ਇਹ ਕਿਹੋ ਜਿਹਾ ਜੀਵਨ ਹੈ ? ਧਨੀ ਹੋਣ ਪਿਛੋਂ ਕਿਹੋ ਜਿਹਾ ਲਗਦਾ ਹੈ ? ਬਚਪਨ ਤੋਂ ਲੈ ਕੇ ਹੁਣ ਤੱਕ ਦੇਖੀਆਂ ਤੇ ਸੁਣੀਆਂ ਗੱਲਾਂ ਯਾਦ ਆਉਂਦੀਆਂ ਹਨ। ਉਸਦੀ ਮੰਗਣੀ ਦੀ ਗੱਲ ਨਾਲ ਦੇ ਪਿੰਡ ਵਿਚ ਚਲੀ ਸੀ। ਨੈਣ ਕਹਿੰਦੀ ਸੀ ਕਿ ਉਹਨਾਂ ਦੀ ਪੱਕੀ ਹਵੇਲੀ ਏ। ਚੌਲਾਂ ਦੇ ਕੋਠੇ ਭਰੇ ਰਹਿੰਦੇ ਨੇ। ਨੌਕਰ ਚਾਕਰ ਕੰਮ ਕਰਦੇ ਨੇ। ਘਰੇ ਲੋਕੀਂ

ਆਉਂਦੇ-ਜਾਂਦੇ ਰਹਿੰਦੇ ਨੇ । ਨਾਚ-ਤਮਾਸ਼ਾ ਵੀ ਹੁੰਦਾ ਰਹਿੰਦਾ ਏ । ਬਸ, ਜਨਮਪਤਰੀ ਨੇ ਸਾਥ ਨਾ ਦਿਤਾ । ਪਰ ਉਹ ਤਾਂ ਵੱਡੇ ਹੋਣ ਦਾ ਸੁਪਨਾ ਸੀ । ਅਜਿਹੇ ਸੁਪਨੇ ਦੀ ਕਲਪਨਾ ਵਿਚ ਹੀ ਸਿਰ ਤੋਂ ਪੈਰਾਂ ਤਾਈਂ ਗਹਿਣਿਆਂ ਨਾਲ ਲੱਦੀ ਕਿਸੇ ਦੇ ਘਰ ਜਾ ਰਹੀ ਹੈ । ਪਰ ਸਾਰੇ ਅਮੀਰ ਲੋਕ ਤਾਂ ਇਹੋ ਜਿਹੇ ਗਹਿਣੇ ਕਪੜੇ ਨਹੀਂ ਪਾਉਂਦੇ । ਬੱਘੀਆਂ, ਜ਼ਮੀਨ ਜਾਇਦਾਦ ਤੇ ਧਨ-ਦੌਲਤ ਹੋਣਾ ਹੀ ਕਾਫ਼ੀ ਨਹੀਂ, ਜ਼ਰੂਰਤ ਹੈ ਇਸ ਦੌਲਤ ਦੀ ਸ਼ਕਤੀ ਵਿਖਾਉਣ ਤੇ ਦੂਜਿਆਂ ਤੋਂ ਖ਼ਾਤਰਦਾਰੀ ਕਰਾਉਣ ਦੀ । ਸਿਰਫ਼ ਕਿਸੇ ਸ਼ੈ ਦਾ ਘਰ ਹੋਣਾ ਹੀ ਕਾਫ਼ੀ ਨਹੀਂ ਹੁੰਦਾ, ਸਗੋਂ ਇਹ ਗੱਲ ਦਸ ਬੰਦੇ ਕਹਿੰਦੇ ਫਿਰਨ—ਇਹ ਚੀਜ਼ ਇਹਨਾਂ ਕੋਲ ਹੈ, ਸਾਡੇ ਕੋਲ ਨਹੀਂ । ਜੇ ਭਲਾ ਥੁੜੇ ਹੋਏ ਹੋਣ ਹੀ ਨਾ ਤਾਂ ਰੱਜੇ-ਪੁੱਜੇ ਲੋਕਾਂ ਕੋਲ ਧਨ ਜੇਹਾ ਹੋਇਆ, ਜੇਹਾ ਨਾ ਹੋਇਆ । ਮਹੀਨੇ ਦਾ ਡੇਢ ਸੌ ਰੁਪਿਆ । ਇਹ ਤਾਂ ਕੁਝ ਵੀ ਨਹੀਂ । ਪੈਸੇ ਤਾਂ ਹੋਰ ਵੀ ਵਧ ਜਾਣਗੇ । ਪਤੀ ਦੀ ਦਿਹ ਤੇ ਡੀਲ-ਡੌਲ ਨਾਲੋਂ ਉਹਦੀਆਂ ਆਸਾਂ-ਉਮੀਦਾਂ ਤੇ ਹਿੰਮਤ ਬਹੁਤ ਵੱਡੀ ਹੈ । ਉਹ ਅਮੀਰ ਹੋ ਜਾਵੇਗੀ । ਪਰ ਇਹ ਧਨ ਉਹ ਸਰੀਰ ਉਤੇ ਬੰਨ੍ਹ ਲਏਗੀ ? ਚਿਹਰਾ ਬਦਲ ਦੇਵੇਗਾ ? ਮਨ ਅੰਦਰ ਸਹਿਜ-ਸੁਖ ਪੈਦਾ ਕਰ ਦੇਵੇਗਾ ? ਉਹ ਡੂੰਘਾ ਸਾਹ ਲੈਂਦੀ ਹੈ ।

ਕੜਛੀ ਨਾਲ ਸਬਜ਼ੀ ਵੇਖਣ ਲਗੀ ਤਾਂ ਹਉਕੇ ਨਾਲ ਬੱਤੀ ਬੁਝ ਗਈ । ਚੁੱਲ੍ਹੇ ਵਿਚੋਂ ਮਚਦੀ ਛਿੱਲੜ ਚੁੱਕ ਕੇ ਬੱਤੀ ਜਗਾਉਂਦਿਆਂ ਉਹੀ ਪੁਰਾਣਾ ਦਰਦ ਫੇਰ ਜਾਗ ਪਿਆ । ਇਹ ਉਹੋ ਵਿਅਕਤਿਤਵ ਹੈ ਜਿਹੜਾ ਸੋਚਦਾ ਹੈ ਸੁਖ ਨਹੀਂ, ਸ਼ਾਂਤੀ ਨਹੀਂ । ਸ਼ਾਂਤੀ ਕਿਉਂ ਨਹੀਂ ?—ਇਹ ਤਾਂ ਜਾਂ ਹਾਲਾਤ ਦੀ ਗੱਲ ਹੈ ਜਾਂ ਕਰਮਾਂ ਦੀ । ਕਿਉਂਕਿ ਪੈਸੇ ਦੇ ਹੱਥ ਉਥੋਂ ਤਕ ਉਸਨੂੰ ਛੁਹਣ ਲਈ ਪਹੁੰਚਦੇ ਹੀ ਨਹੀਂ । ਮਨ ਵਿਚ ਜੇ ਸੁਖ ਨਾ ਹੋਵੇ ਤਾਂ ਸਾਰੀ ਦੁਨੀਆਂ ਦਾ ਨਿੱਕ-ਸੁੱਕ ਘਰੇ ਲਿਆ ਧਰਨ ਦਾ ਵੀ ਕੀ ਫ਼ਾਇਦਾ ? ਪਰ ਸੁਖ—ਉਹ ਤਾਂ ਧਨ ਨਾਲ ਖ਼ਰੀਦਿਆ ਜਾਂ ਬਣਾਇਆ ਵੀ ਜਾ ਸਕਦਾ ਹੈ । ਅਸਲੀ ਨਾ ਸਹੀ ਘੱਟੋ ਘੱਟ ਨਕਲੀ ਤਾਂ ਬਣਾਇਆ ਹੀ ਜਾ ਸਕਦਾ ਹੈ । ਬਿਲਕੁਲ ਓਹੋ ਜਿਹਾ ਨਾ ਸਹੀ, ਉਹਦੇ ਵਰਗਾ ਹੀ ਸਹੀ । ਹਰ ਪਲ ਮਨ ਵਿਚ ਬਦਲੇ ਦੀ ਭਾਵਨਾ ਰਹਿੰਦੀ ਹੈ—ਸੁਖ ਤੋਂ ਵੀ ਬਦਲਾ । ਸੁਖ ਨਹੀਂ ਤਾਂ ਉਹਦੇ ਵਰਗਾ ਕੁਝ ਹੋਰ । ਉਹਦੀ ਪ੍ਰਾਪਤੀ ਲਈ ਹੀ ਧਨ ਖੁਲ੍ਹ ਦਿੰਦਾ ਹੈ ।

ਹੋ ਸਕਦਾ ਹੈ ਸੁਖ ਮਿਲ ਜਾਵੇ । ਯਾਦ ਆਇਆ, 'ਉਹ ਕਹਿੰਦੇ ਹੁੰਦੇ ਨੇ—ਘਰੋਂ ਬਾਹਰ ਕਿਉਂ ਨਹੀਂ ਨਿਕਲਦੀ ? ਬਾਹਰ ਨਿਕਲੋ, ਨਿਕਲੋ, ਆਪਣਾ-ਆਪ ਅਸਮਾਨ ਵਾਂਗ ਫੈਲਾਓ । ਅਸੀਂ ਵੀ ਜੇ ਇਹਨਾਂ ਵੱਡੇ ਵੱਡੇ ਬੰਦਿਆਂ ਨਾਲ ਸੰਬੰਧ ਬਣਾਏ ਹੁੰਦੇ ਤਾਂ ਹੁਣ ਤਾਈਂ ਸਾਡੇ ਕਰਮ ਵੀ ਜਾਗ ਪੈਣੇ ਸਨ । ਤੂੰ ਤਾਂ ਨਿਰੀ ਪੱਥਰ ਏਂ ਪੱਥਰ ।'

ਹੋ ਸਕਦਾ ਹੈ ਧਨ ਸਵਾਧੀਨਤਾ ਦੇ ਜਾਏ, ਤੇ ਫੇਰ ਉਹ ਵੀ ਖ਼ੁਸ਼ ਹੋ ਜਾਣਗੇ । ਸਰੋਜਨੀ ਨੂੰ ਨਵਾਂ ਜੀਵਨ ਸਾਹਮਣੇ ਦਿੱਸ ਰਿਹਾ ਹੈ । ਮੱਥੇ ਉਤੇ ਮੁੜ੍ਹਕੇ ਦੀਆਂ ਬੂੰਦਾਂ, ਫੁਲੀਆਂ ਹੋਈਆਂ ਨਾਸਾਂ, ਸਾਹਾਂ ਵਿਚ ਤੂਫ਼ਾਨ, ਲਹੂ ਗਰਮ ਹੋ ਗਿਆ ਹੈ । ਮੂੰਹ

ਨੀਵਾਂ ਕਰਕੇ, ਜਿਵੇਂ ਧਿੰਗੋਜ਼ੋਰੀ, ਉਸੇ ਜੀਵਨ ਤੇ ਉਸੇ ਸੁਖ ਨੂੰ ਵੇਖਣ ਦਾ ਯਤਨ ਕਰ ਰਹੀ ਹੈ। ਇਹ ਉਸ ਸੁਖ ਦਾ ਅਹਿਸਾਸ ਹੈ ਜਿਹੜਾ ਇਸ ਜਾਣੇ-ਪਛਾਣੇ ਮਨ ਸਾਹਮਣੇ ਬੋਲ ਕੇ ਵੀ ਨਹੀਂ ਦੱਸਿਆ ਜਾ ਸਕਦਾ। ਇਹ ਤਾਂ ਸਿਰਫ਼ ਮਹਿਸੂਸ ਕਰਨ ਨੂੰ ਜੀਅ ਕਰਦਾ ਹੈ। ਉਸਦਾ ਵਜੂਦ ਚੁੱਪ ਕੀਤਾ ਅਹਿਸਾਸ ਹੈ, ਸੁਪਨਾ ਹੈ, ਉਹਦੀ ਰੂਪ-ਰੇਖਾ ਅੰਗਣ ਨੂੰ ਵੀ ਦਿਲ ਨਹੀਂ ਕਰਦਾ। ਪਰ ਇਹਦਾ ਸੇਕ ਆਪਣੀ ਤਪਸ਼ ਨਾਲ ਮਨ ਨੂੰ ਵਿਆਕੁਲ ਕਰੀ ਜਾਂਦਾ ਹੈ। ਹਨੇਰੇ ਵਿਚੋਂ ਇਹ ਸੇਕ ਕਿਧਰੋਂ ਆ ਰਿਹਾ ਹੈ—ਇਹ ਵੀ ਪਤਾ ਨਹੀਂ ਲੱਗ ਰਿਹਾ। ਪਰ ਉਹਨੇ ਕਿਸੇ ਗੁੱਝੇ ਮੋਹ ਸਦਕਾ ਹੀ ਆਪਣੇ ਆਪ ਨੂੰ ਜਿਵੇਂ ਕਾਬੂ ਕਰਕੇ ਉਸ ਸੇਕ ਵਲ ਭੁਆਇਆ ਹੋਇਆ ਹੈ। ਉਹ ਸਾਰੀ ਕਿਸੇ ਅਸਪਸ਼ਟ ਛਾਂ ਹੇਠ ਲੁਕੀ ਹੋਈ ਹੈ।

ਕੋਈ ਆਵਾਜ਼ਾਂ ਮਾਰ ਰਿਹਾ ਏ?

"ਬੇਯਰਾ—ਬੇਯਰਾ—"

ਸਰੋਜਨੀ ਨੇ ਬੂਹਾ ਖੋਲ੍ਹ ਕੇ ਬਾਹਰ ਵੇਖਿਆ। "ਕੌਣ ਏਂ?" ਉਸੇ ਵੇਲੇ ਚਿਹਰੇ ਉਤੇ ਠੰਡੀ ਹਵਾ ਦਾ ਬੁੱਲ੍ਹਾ ਆ ਵੱਜਿਆ। ਬਾਹਰ ਸੰਘਣਾ ਹਨੇਰਾ ਹੈ ਤੇ ਹਨੇਰੇ ਵਿਚ ਇਕ ਥਾਂ ਸਿਗਰਟ ਦਾ ਸਿਰਾ ਮੱਚਦਾ ਨਜ਼ਰ ਆਉਂਦਾ ਹੈ, "ਮੈਂ ਮਹਾਪਾਤਰ।"

ਪਿਛਾਂਹ ਹਟ ਕੇ ਘਬਰਾਹਟ ਵਿਚ ਬੂਹਾ ਬੰਦ ਕਰਨ ਲੱਗੀ ਤਾਂ ਉਹਨੂੰ ਸੁਣਿਆ—"ਓਹ! ਮੇਰਾ ਪੈਰ—ਸੁਣੋ..."

ਪਤਾ ਨਹੀਂ ਕਦੋਂ ਬੂਹੇ ਦੀ ਵਿਰਲ ਵਿਚ ਮਹਾਪਾਤਰ ਨੇ ਆਪਣਾ ਪੈਰ ਅੜਾ ਦਿਤਾ। ਹੁਣ ਝੁਕ ਕੇ ਆਪਣਾ ਗਿੱਟਾ ਫੜੀ ਬੈਠਾ ਸੀ। ਦੋ ਵਾਰੀ ਹਾਏ ਹਾਏ ਵੀ ਕੀਤੀ—

ਜਿਵੇਂ ਕੋਈ ਜਾਨਵਰ ਹੋਵੇ। ਜਾਨਵਰ ਦਾ ਪੈਰ ਜ਼ਖ਼ਮੀ ਹੋ ਗਿਆ ਹੈ। ਉਹ ਕੀ ਕਰ ਸਕਦੀ ਹੈ? ਕਿਸ ਨੂੰ ਬੁਲਾਵੇ? ਕੀ ਕਰੇ?

ਰੁਕ ਵੀ ਨਹੀਂ ਸਕਦੀ, ਕੋਲ ਵੀ ਨਹੀਂ ਜਾ ਸਕਦੀ। ਸਰੀਰ ਕੰਬ ਰਿਹਾ ਹੈ। ਹਿੱਕ ਧੱਕ ਧੱਕ ਕਰ ਰਹੀ ਹੈ। ਹੋਠ ਦੰਦਾਂ ਹੇਠਾਂ ਦੱਬ ਕੇ ਸਰੋਜਨੀ ਖੜੀ ਉਹਦੇ ਪੈਰ ਵਲ ਵਿੰਹਦੀ ਰਹੀ।

ਕੀ ਹੋ ਗਿਆ!

ਮਹਾਪਾਤਰ! ਮਹਾਪਾਤਰ ਜੀ ਜ਼ਖ਼ਮੀ ਹੋ ਗਏ ਨੇ।

ਸਿਰ ਉਤਾਂਹ ਚੁੱਕਦਿਆਂ ਮਹਾਪਾਤਰ ਨੇ ਪੁੱਛਿਆ—"ਬਲੀਦੱਤ ਬਾਬੂ ਘਰ ਨਹੀਂ?"

"ਨਹੀਂ!"

"ਓਹੋ!...ਫੇਰ ਤਾਂ.."

ਦੋਵੇਂ ਅੱਖਾਂ ਕਿਵੇਂ ਸੜ ਰਹੀਆਂ ਨੇ। ਆਵਾਜ਼ ਕਿਵੇਂ ਭਰੜਾਅ ਗਈ ਏ। ਸ਼ਾਇਦ ਸੱਟ ਵਧੇਰੇ ਲੱਗੀ ਏ। ਮਹਾਪਾਤਰ ਜੀ ਰੁਕ ਗਏ ਨੇ। ਇਕ ਦੋ ਕਦਮ

ਅਗਾਂਹ ਪੁੱਟ ਕੇ ਅੰਦਰ ਆ ਗਏ । ਸਰੋਜਨੀ ਵਲ ਵੇਖ ਰਹੇ ਨੇ ।

''ਤੁਸੀਂ ਐਵੇਂ ਨਾ ਸੋਚਣਾ ਕਸੂਰ ਮੇਰਾ ਏ । ਮੈਥੋਂ ਈ ਪੈਰ ਅੰਦਰ ਰਹਿ ਗਿਆ ਸੀ ।...ਅੱਛਾ, ਬਲੀਦੱਤ ਬਾਬੂ ਤਾਂ ਘਰ ਨਹੀਂ । ਮੈਨੂੰ ਤਾਂ ਫੇਰ ਐਵੇਂ ਈ ਚੱਕਰ ਪਿਆ । ਘਰੇ ਹੁੰਦੇ ਤਾਂ ਕਹਿੰਦਾ ਬਈ ਤੁਹਾਡਾ ਅੱਜ ਪ੍ਰੋਮੋਸ਼ਨ ਹੋਇਆ ਏ, ਚਾਹ-ਪਾਣੀ ਤਾਂ ਪਿਆਓ । ਘਰੇ ਹੁੰਦੇ ਤਾਂ ਚਾਹ ਦਾ ਕੱਪ ਵੀ ਨਾ ਪਿਆਉਂਦੇ ਭਲਾ ? ਹੁਣ ਤਾਂ ਉਹ ਅਫ਼ਸਰ ਬਣ ਗਏ ਨੇ । ਬਰਾਬਰ ਦੇ ਭਰਾ ਬਣ ਗਏ ਨੇ, ਹੁਣ ਕਾਹਦੀ ਚਿੰਤਾ ਏ ?''

ਹਨੇਰਾ, ਘੁੱਪ ਹਨੇਰਾ ।

ਘਰ ਦੇ ਅੰਦਰ ਟਿਮਟਿਮਾਉਂਦੀ ਰੋਸ਼ਨੀ । ਹਨੇਰਾ ਜਿਵੇਂ ਉਸਦਾ ਮਖੌਲ ਉਡਾ ਰਿਹਾ ਹੋਵੇ । ਸਰੋਜਨੀ ਨੀਵੀਂ ਪਾ ਕੇ ਚੁੱਪ ਖੜੀ ਹੈ । ਚਾਹ ਦੀ ਗੱਲ ਸੁਣਦਿਆਂ ਹੀ ਯਾਦ ਆਇਆ ਕਿ ਚਾਹ ਵਾਲੀ ਪਤੀਲੀ ਤਾਂ ਆਲੇ ਵਿਚ ਪਈ ਹੈ । ਬਸ ਰਤਾ ਕੁ ਗਰਮ ਪਾਣੀ, ਡੱਬੇ ਵਾਲੇ ਦੁੱਧ ਦਾ ਇਕ ਚਮਚਾ, ਚੁਟਕੀ ਕੁ ਚਾਹ ਦੀ ਪੱਤੀ ਤੇ ਚੀਨੀ ਦੇ ਦੋ ਦਾਣੇ । ਇਹ ਤਾਂ ਹੈ ਗਰਮ ਪਾਣੀ ਦਾ ਕੱਪ ਜਿਸ ਦਾ ਨਾਂ ਹੈ ਚਾਹ ।

ਨਾਂਹ ਕਰ ਦੇਵਾਂ ? ਉਹ ਆਉਂਦੇ ਹੀ ਹੋਣਗੇ । ਆ ਕੇ ਕੀ ਕਹਿਣਗੇ ਪਈ ਤੇਰੇ ਕੋਲੋਂ ਏਨਾ ਵੀ ਨਾ ਸਰਿਆ ? ਜੇ ਮੂੰਹ ਪਾੜ ਕੇ ਕਹਿ ਵੀ ਦਿਆਂ ਤਾਂ.. ਹਾਏ ਹਾਏ ਕਿਉਂ ਨਾਂਹ ਕਰਾਂ !

ਫ਼ਰਜ਼ ਦੇ ਅਡੰਬਰ ਵਿਚ ਫਸੀ ਜਦੋਂ ਚਾਹ ਵਾਲੀ ਪਤੀਲੀ ਚੁੱਕਣ ਲੱਗੀ ਤਾਂ ਖ਼ਿਆਲ ਆਇਆ, ਆਲੇ ਕੋਲ ਤਾਂ ਮਹਾਪਾਤਰ ਜੀ ਖੜੋਤੇ ਨੇ । ਝਿਜਕਦਿਆਂ ਪਤੀਲੀ ਚੁੱਕੀ ਤਾਂ ਲੰਮੇ ਹੱਥ ਤੇ ਬਾਂਹ ਉਤੇ ਮਹਾਪਾਤਰ ਜੀ ਦੀ ਤਿੱਖੀ ਨਿਗਾਹ ਗੱਡੀ ਗਈ । ਏਨੇ ਨਾਲ ਈ ਬਾਂਹ ਵਿਚ ਝਰਨਾਹਟ ਛਿੜ ਪਈ । ਲੂੰ ਕੰਢੇ ਖੜੇ ਹੋ ਗਏ ।

ਮਹਾਪਾਤਰ ਉਹਦੀ ਨੰਗੀ ਬਾਂਹ ਵਲ ਵੇਖ ਰਹੇ ਸਨ । ਵੱਲੀ ਹੋਈ ਸਿੱਧੀ ਰਬੜ ਦੀ ਨਾਲੀ ! ਨਹੀਂ, ਸੱਪ, ਬੇਲ ਜਾਂ ਗੋਰੀ ਗੋਰੀ ਲਿਸ਼ਕਦੀ ਚਮੜੀ ਤੇ ਉਸ ਹੇਠਾਂ ਕੱਚਾ ਮਾਸ । ਤੇ ਉਸ ਬਾਂਹ ਦੀ ਤਾਲ ਵਿਚੋਂ ਜਿਵੇਂ ਬਿਜਲੀ ਦੀਆਂ ਤਰੰਗਾਂ ਨਿਕਲ ਕੇ ਹਵਾ ਤੇ ਅਸਮਾਨ ਵਿਚਕਾਰ ਫੈਲ ਰਹੀਆਂ ਹਨ । ਇਹੋ ਤਰੰਗਾਂ ਮਹਾਪਾਤਰ ਜੀ ਜਿਵੇਂ ਇਕੱਠੀਆਂ ਕਰ ਰਹੇ ਹਨ । ਚਾਹ ਬਣ ਰਹੀ ਹੈ । ਦੂਰੋਂ ਆਉਂਦੇ ਕੱਪ-ਪਲੇਟਾਂ ਦੇ ਖੜਾਕ ਦੇ ਤਾਲ ਨਾਲ ਮਨ ਅੰਦਰੋਂ ਚੰਗਿਆੜੇ ਨਿਕਲਦੇ ਲਗਦੇ ਹਨ । ਜਾਣੀ ਸੁਗੰਧ, ਜਾਣੇ ਪਛਾਣੇ ਰੰਗ ਅਤੇ ਓਹੋ ਹੀ ਭਾਫ, ਸੁਹਣੇ ਹੱਥਾਂ ਦਾ ਪਿਆਰਾ ਸਪਰਸ਼ ਤੇ ਘਰੇਲੂ ਚੁੱਲ੍ਹਾ । ਸਭ ਕੁਝ ਘਰੇਲੂ । ਕਿੰਨਾ ਚੰਗਾ ਲਗਦਾ ਏ ਇਹ ਦ੍ਰਿਸ਼ !

ਲੀਨ ਹੋਏ ਮਹਾਪਾਤਰ ਜੀ ਵੇਖ ਰਹੇ ਨੇ । ਬੇਚੈਨ ਜਿਹੀ ਦਿਸਦੀ ਸਰੋਜਨੀ, ਅਲਸਾਏ ਹੱਥਾਂ ਨਾਲ ਚਾਹ ਵਾਲੀ ਪਤੀਲੀ ਚੁੱਕਦੀ ਹੈ । ਚੁੱਕਦਿਆਂ ਹੱਥ ਕੰਬ ਰਹੇ ਹਨ । ਪਲੇਟ ਵਿਚੋਂ ਕੱਪ ਖਿਸਕ ਜਾਂਦਾ ਹੈ । ਉਦੋਂ ਹੀ ਕੋਈ ਹੱਥ ਅਗਾਂਹ ਵਧ ਜਾਂਦਾ ਹੈ ਤੇ ਫੜ ਕੇ ਸਰੋਜਨੀ ਨੂੰ ਸਹਾਰਾ ਦਿੰਦਾ ਹੈ । ਹਾਏ ਰਾਮ ! ਸਾਰੀ ਦਿਹ

ਸੁੱਕੇ ਪੱਤੇ ਵਾਂਗ ਕੰਬਣ ਲਗ ਪੈਂਦੀ ਹੈ। ਧਰਤੀ ਕੰਬਦੀ ਲਗਦੀ ਹੈ। ਅੱਖਾਂ ਮਿਚਦੀਆਂ ਜਾਂਦੀਆਂ ਹਨ। ਅੱਖਾਂ ਖੁਲ੍ਹਣ ਤਕ ਉਹ ਮੁੜ੍ਹਕੇ ਨਾਲ ਭਿੱਜ ਗਈ ਹੈ। ਸਾਰੇ ਅੰਗ ਥਰ ਥਰ ਕੰਬ ਰਹੇ ਹਨ। ਕੋਈ ਕਹਿ ਰਿਹਾ ਸੀ, 'ਜ਼ਰਾ ਵੇਖ ਕੇ, ਹੌਲੀ', ਫੇਰ ਕਿਤੇ ਥਿੜਕ ਨਾ ਜਾਈਂ, ਫੇਰ ਕਿਤੇ ਡਿੱਗ ਨਾ ਪਈਂ। ਕੁਝ ਵੀ ਟੁੱਟਿਆ ਨਹੀਂ। ਨਾ ਹੀ ਕੁਝ ਡਿੱਗਿਆ ਹੈ। ਸਰੋਜਨੀ ਕੱਪ-ਪਲੇਟ ਤੇ ਕੇਤਲੀ ਫੜੀ ਥੋੜ੍ਹੀ ਨੀਵੀਂ ਹੋ ਕੇ ਸਿੱਧੀ ਅੰਦਰ ਵਲ ਭੱਜ ਤੁਰੀ। ਉਹਨੂੰ ਗਰਮੀ ਲਗ ਰਹੀ ਸੀ। ਸਾਰੀ ਦਿਹ ਕਿਸੇ ਗੁੱਝੇ ਸੇਕ ਨਾਲ ਬਲ ਰਹੀ ਸੀ। ਇਹ ਸੇਕ ਅਸਹਿ ਹੋ ਰਿਹਾ ਸੀ ਤੇ ਦਿਮਾਗ਼ ਵਿਚੋਂ ਜਿਵੇਂ ਕੋਈ ਤੂਫ਼ਾਨ ਉਠ ਰਿਹਾ ਸੀ। ਨੱਸ ਕੇ ਚੁੱਲ੍ਹੇ ਕੋਲ ਆ ਬੈਠੀ। ਇਹੋ ਉਸਦਾ ਕਿਲਾ ਹੈ। ਉਸਦਾ ਆਸਰਾ, ਉਸਦੇ ਦਿਲ ਦਾ ਵਿਸ਼ਵਾਸਪਾਤਰ, ਸਾਥੀ। ਭਾਵਨਾ ਦਾ ਪ੍ਰਤੀਕ, ਜੀਵਨ ਦਾ ਰੂਪ ਗ੍ਰਹਿਸਤ ਦੀ ਸੂਚਕ—ਅਗਨੀ।

ਚੁੱਲ੍ਹੇ ਵਿਚ ਅੱਗ ਬਲ ਰਹੀ ਹੈ। ਬੈਠਦਿਆਂ ਆਪਣੇ ਆਪ ਨੂੰ ਸੁਰਤ ਵਿਚ ਕਰਦਿਆਂ ਸਰੋਜਨੀ ਨੂੰ ਮਹਾਪਾਤਰ ਦੀ ਖ਼ੁਸ਼ ਤੇ ਵਿਅੰਗਮਈ ਆਵਾਜ਼ ਸੁਣਾਈ ਦਿੰਦੀ ਹੈ, "ਜੇ ਥੋੜ੍ਹੀ ਜਿਹੀ ਢਿੱਲ ਹੋ ਜਾਂਦੀ ਤਾਂ ਬਲੀਦੱਤ ਬਾਬੂ ਦਾ ਰੀਝ ਨਾਲ ਲਿਆਂਦਾ ਕੱਪ ਹੇਠਾਂ ਡਿੱਗ ਪੈਂਦਾ—ਇਕਦਮ ਚਕਨਾਚੂਰ ਹੋ ਜਾਂਦਾ—ਹੇਂ-ਹੇਂ! ਚੀਨੀ ਦੇ ਭਾਂਡੇ ਡਿੱਗਦਿਆਂ ਹੀ ਚਕਨਾਚੂਰ ਹੋ ਜਾਂਦੇ ਨੇ ਤੇ ਫੇਰ ਜੁੜਦੇ ਵੀ ਨਹੀਂ, ਹੇਂ ਹੇਂ ਹੇਂ ਹੇਂ—"

ਸਰੋਜਨੀ ਦੇ ਕੰਨ ਓਧਰ ਹੀ ਲੱਗੇ ਹੋਏ ਸਨ।

ਚੀਨੀ ਦੇ ਭਾਂਡੇ ਡਿੱਗਦਿਆਂ ਚਕਨਾਚੂਰ—ਕੀ ਡਿੱਗਣ ਲੱਗਾ ਸੀ? ਇਹ ਗੱਲ ਉਹਨੇ ਕਿਉਂ ਆਖੀ? ਕੰਨਾਂ ਦੀਆਂ ਪੇਪੜੀਆਂ ਸੜਣ ਲਗ ਪਈਆਂ ਹਨ। ਗੁੰਮਸੁੰਮ ਹੋਈ ਚਾਹ ਦੇ ਪਾਣੀ ਨੂੰ ਵੇਖਦੀ ਰਹੀ। ਬੀਤੀ ਗੱਲ ਭੁਲਾ ਕੇ ਆਪਣੇ ਆਪ ਨੂੰ ਸੁਰਤ-ਸਿਰ ਕਰਨ ਦਾ ਯਤਨ ਕਰਨ ਲੱਗ ਪਈ। ਦੂਰੋਂ ਆ ਰਹੇ ਤੂਫ਼ਾਨ ਦੀ ਸ਼ੂਕਰ ਸੁਣਾਈ ਦਿਤੀ।

ਇਸ ਪਿਛੋਂ ਕੀ ਹੋਵੇਗਾ? ਸੋਚਦਿਆਂ ਹੀ ਡਰ ਲੱਗਦਾ ਹੈ। ਉਡੀਕ ਹੀ ਚੰਗੀ ਹੈ। ਇੰਜ ਲੱਗਦਾ ਹੈ ਜਿਵੇਂ ਸਦੀਆਂ ਬੀਤ ਗਈਆਂ ਹੋਣ। ਇਸ ਪਿਛੋਂ ਬਾਹਰਲੇ ਕਮਰੇ ਵਿਚੋਂ ਆਵਾਜ਼ ਸੁਣਾਈ ਦਿਤੀ—"ਬਲੀਦੱਤ ਬਾਬੂ? ਕਿਥੇ ਚਲੇ ਗਏ ਸੀ? ਮੈਂ ਤੁਹਾਡੀ ਉਡੀਕ ਵਿਚ ਹੀ ਬੈਠਾ ਸਾਂ।"

"ਸਰ ਨਮਸਕਾਰ! ਸਰ ਨਮਸਕਾਰ! ਕਦੋਂ ਆਏ ਸਰ? ਪਾਨ—"

"ਮੇਰਾ ਫ਼ਿਕਰ ਨਾ ਕਰੋ, ਚਾਹ ਆ ਰਹੀ ਏ। ਤੁਹਾਡੀ ਪ੍ਰੋਮੋਸ਼ਨ ਹੋ ਗਈ ਏ, ਇਹ ਸੁਣ ਕੇ ਬੜੀ ਖ਼ੁਸ਼ੀ ਹੋਈ।"

"ਸਰ ਇਹ ਤਾਂ ਸਭ ਤੁਹਾਡੀ ਮਿਹਰਬਾਨੀ ਏ।"

"ਨਹੀਂ, ਨਹੀਂ, ਇਹ ਤਾਂ ਸ਼ੁਰੂਆਤ ਹੈ, ਹਾਲੇ ਹੋਰ ਬੜਾ ਬਾਕੀ ਹੈ। ਤੁਸੀਂ ਹੀ ਕਿਸੇ ਦਿਨ ਇਸ ਕੰਪਨੀ ਦੇ ਵੱਡੇ ਸਾਹਬ ਬਣ ਜਾਣੈ ਕਾਰੋਬਾਰ ਚਲਾਓਗੇ, ਹੇਲ ਮੈਕਬੈਥ, ਹੇਲ ਕਡਰ, ਹੇਲ ਗਲੇਮਿਸ, ਦਾ ਗਰੇਟੈਸਟ ਇਜ਼ ਯੈਟ ਟੂ ਕਮ—ਹਾ-ਹਾ।"

"ਸਭ ਤੁਹਾਡੀ ਮਿਹਰਬਾਨੀ ਏ, ਸਰ, ਨਹੀਂ ਮੇਰਾ ਹੋਰ ਕੌਣ ਏ ?"

"ਜ਼ਰੂਰ, ਜ਼ਰੂਰ ਮੈਂ ਹੀ ਸਾਹਬ ਨੂੰ ਕਿਹਾ ਸੀ ਕਿ ਬਲੀਦੱਤ ਨੂੰ ਮੌਕਾ ਜ਼ਰੂਰ ਦਿਓ, ਉਹ ਬੜਾ ਕਾਮਾ ਬੰਦਾ ਹੈ। ਛੱਡੋ ਇਹ ਗੱਲ। ਤੁਸੀਂ ਪਹਿਲਾਂ ਅੰਦਰ ਹੋ ਆਓ।"

"ਸਰ, ਸੁਣਿਐਂ, ਮਾਂ ਜੀ ਦੇ ਦੰਦਾਂ ਵਿਚ ਦਰਦ ਸੀ ?"

"ਦੰਦ ? ਮੈਨੂੰ ਤਾਂ ਪਤਾ ਨਹੀਂ।"

"ਹਾਂ ਜੀ, ਇਕ ਦੰਦ ਵਿਚ ਦਰਦ ਸੀ, ਚਪੜਾਸੀ ਤੋਂ ਪਤਾ ਲੱਗਾ ਸੀ। ਮੈਂ ਡਾਕਟਰ ਨੂੰ ਕਹਿ ਕੇ ਆਇਆਂ ਹੁਣੇ।"

"ਤਾਂ ਡਾਕਟਰ ਵੇਖ ਗਿਆ ਹੋਏਗਾ। ਉਹਨਾਂ ਨੂੰ ਪਾਯੋਰੀਆ ਏ ਨਾ, ਕਦੇ ਕਦੇ ਦਰਦ ਸ਼ੁਰੂ ਹੋ ਜਾਂਦਾ ਏ। ਆਪ ਵੀ ਉਹ ਕਾਫ਼ੀ ਖ਼ਿਆਲ ਰਖਦੇ ਨੇ, ਮੈਂ ਵੀ ਦੇਖ ਲਵਾਂਗਾ। ਅੱਛਾ ਬਲੀਦੱਤ ਬਾਬੂ ਤੁਸੀਂ ਤਾਂ ਵੈਸੇ ਹੀ ਰਾਤ ਨੂੰ ਦੇਰ ਤਾਈਂ ਬਾਹਰ ਰਹਿੰਦੇ ਹੋ, ਏਧਰ ਇਹ ਵਿਚਾਰੇ ਘਰ ਇਕੱਲੇ ਹੈਰਾਨ ਹੁੰਦੇ ਰਹਿੰਦੇ ਨੇ। ਮੇਰੇ ਕਹਿਣ ਦਾ ਮਤਲਬ ਹੈ ਕੋਈ ਛੋਟਾ ਮੋਟਾ ਨੌਕਰ ਹੀ ਰੱਖ ਲਓ।"

ਬਲੀਦੱਤ ਬੜਾ ਖ਼ੁਸ਼ ਹੈ। ਜ਼ੋਰ ਦੀ ਹੱਸਦਾ ਹੋਇਆ ਉਹ ਵਰਾਂਡੇ ਵਿਚੋਂ ਹੋ ਕੇ ਅੰਦਰ ਚਲਾ ਗਿਆ। ਸਰੋਜਨੀ ਵੀ ਕੰਨ ਲਾਈ ਬੈਠੀ ਸੀ। ਉਹ ਵੀ ਖ਼ੁਸ਼ ਸੀ। ਝਟ ਸਰੋਜਨੀ ਤੇ ਬਲੀਦੱਤ ਨੇ ਬੂਟਾਂ ਦੇ ਫੀਤੇ ਖੋਹਲੇ, ਕੋਟ ਲਾਹਿਆ, ਕੰਨ ਕੋਲ ਮੂੰਹ ਕਰਕੇ ਬੋਲੀ—"ਪਤਾ ਏ ਕੀ ਹੋਇਆ ? ਤੁਸੀਂ ਤਾਂ ਹੈ ਨਹੀਂ ਸਾਓ, ਕਿਸੇ ਨੇ ਆਵਾਜ਼ ਮਾਰੀ। ਬੂਹਾ ਖੋਹਲਿਆ ਤਾਂ ਦੇਖਿਆ ਕੋਈ ਬੰਦਾ ਖੜਾ ਏ। ਮੈਂ ਤਾਂ ਓਥੇ ਹੀ ਸੁੰਨ ਹੋ ਗਈ। ਤੁਹਾਡਾ ਨਾਂ ਲੈ ਕੇ ਮਹਾਪਾਤਰ ਜੀ ਨੇ ਪੁੱਛਿਆ, ਕਿ ਉਹ ਘਰ ਨਹੀਂ ? ਚੰਗਾ ਮੈਂ ਬਹਿ ਜਾਂਦਾ ਹਾਂ। ਥੋੜ੍ਹੀ ਚਾਹ ਬਣਾ ਦਿਓ। ਮੂੰਹ ਅੱਡ ਕੇ ਅਗਲਾ ਚਾਹ ਮੰਗਦਾ ਏ। ਮੈਂ ਦਿਲ ਵਿਚ ਸੋਚਿਆ, ਚਲੋ ਬਿਦਰ ਦੇ ਘਰ ਦੀ ਦਾਲ ਰੋਟੀ ਸਹੀ। ਚਾਹ ਬਣਾ ਲਈ, ਸੋਚ ਹੀ ਰਹੀ ਸਾਂ ਕਿ ਕੌਣ ਲੈ ਕੇ ਜਾਏਗਾ ? ਨਹੀਂ ਤਾਂ ਮੈਂ ਦਹਿਲੀਜ਼ ਕੋਲ ਹੀ ਰੱਖ ਆਉਣੀ ਸੀ, ਉਹਨਾਂ ਨੇ ਪਤਾ ਨਹੀਂ ਕੀ ਸੋਚਣਾ ਸੀ ?"

"ਕਿਉਂ ਅੰਦਰ ਜਾ ਕੇ ਟੇਬਲ ਤੇ ਰੱਖ ਆਉਂਦੀ ਤਾਂ ਕਿਹੜਾ ਕੋਈ ਪਾਪ ਲੱਗ ਜਾਣਾ ਸੀ। ਇਹੀ ਤਾਂ ਤੇਰੀ ਬੇਵਕੂਫ਼ੀ ਏ। ਪਤਾ ਵੀ ਹੈ ਉਹ ਕਿੰਨੇ ਵੱਡੇ ਆਦਮੀ ਨੇ ? ਉਹਨਾਂ ਦੀ ਕਲਮ ਨਾਲ ਹੀ ਤਾਂ ਮੇਰਾ ਦਾਣਾਪਾਣੀ ਵਧਿਆ ਏ। ਆਪ ਉਹਨੇ ਚਾਹ ਮੰਗੀ ! ਓਹ ! ਉਹ ਹਮੇਸ਼ਾ ਤੋਂ ਹੀ ਏਨੇ ਖੁਲ੍ਹੇ ਤੇ ਸਿੱਧੇ ਬੰਦੇ ਨੇ। ਸਾਰੀ ਉਹਨਾਂ ਦੀ ਤਾਂ ਮਿਹਰਬਾਨੀ ਏ। ਬੜੀ ਦਇਆ ਏ ਉਹਨਾਂ ਦੀ। ਸਿਰਫ਼ ਚਾਹ ਪਿਆਏਂਗੀ ? ਕੁਝ ਬਣਾ ਲੈ। ਬੱਸ ਥੋੜ੍ਹਾ ਜਿਹਾ ਮੋਹਨ ਭੋਗ ਬਣਾ ਲੈ।"

"ਕੀ ਗੱਲਾਂ ਕਰਦੇ ਓ ਬਲੀਦੱਤ ਬਾਬੂ ! ਬੰਦਾ ਰਾਤ ਨੂੰ ਘੁੰਮਣ ਫਿਰਨ ਵੀ ਨਾ ਆਵੇ ! ਰਹਿਣ ਦਿਓ। ਡੋਂਟ ਮਾਈਂਡ ਇਟ ਮੈਂ ਚਲਦਾਂ..."

"ਸਰ ! ਸਰ, ਜ਼ਰਾ..."

"ਚੰਗਾ, ਚੰਗਾ, ਮੈਂ ਨਹੀਂ ਜਾਂਦਾ ।"

ਥੋੜ੍ਹੇ ਚਿਰ ਪਿਛੋਂ ਸਰੋਜਨੀ ਦਰਵਾਜ਼ੇ ਦੇ ਨਾਲ ਲੱਗ ਕੇ ਆ ਖੜੋਤੀ। ਉਹਦੇ ਹੱਥ ਵਿਚ ਚਾਹ ਤੇ ਮੋਹਨ ਭੋਗ ਸੀ।

ਉਹ ਬਲੀਦੱਤ ਦਾ ਅੱਧਾ ਅੰਗ ਲੱਗ ਰਹੀ ਸੀ।

ਬਲੀਦੱਤ ਖਾਣ ਪੀਣ ਦਾ ਸਾਮਾਨ ਲੈ ਆਇਆ।

ਮਹਾਪਾਤਰ ਨੇ ਜ਼ੋਰ ਦੇ ਕੇ ਕਿਹਾ—"ਤਾਂ ਅੱਜ ਤਾਂ ਘਰ ਦਾ ਸਾਰਾ ਖਾਣ ਪੀਣ ਦਾ ਸਾਮਾਨ ਹੀ ਮੁਕਾ ਛੱਡਿਆ। ਇਹ ਕੀ ? ਇਹ ਤਾਂ ਬਲੈਕ ਮੈਜਿਕ ਵਰਗੀ ਗੱਲ ਲਗਦੀ ਏ।"

"ਗਰਮ ਗਰਮ ਮੋਹਨ ਭੋਗ ਉਤੇ ਚਾਰ ਉਂਗਲਾਂ ਦੀ ਛਾਪ ਲੱਗੀ ਕਿੰਨੀ ਸੁਹਣੀ ਲਗਦੀ ਏ। ਮਹਾਪਾਤਰ ਨੇ ਵੇਖ ਕੇ ਕਿਹਾ, "ਅਹਿ ਦੇਖੋ ਦੱਬ ਦੱਬ ਕੇ ਕਿੰਨਾ ਪਾ ਦਿਤਾ ਏ। ਲਗਦਾ ਏ ਤੁਹਾਡੀ ਪਤਨੀ ਦੀਆਂ ਉਂਗਲੀਆਂ ਛੋਟੀਆਂ ਛੋਟੀਆਂ ਨੇ ! ਉਤੋਂ ਏਨਾ ਕੰਮ ਕਰਨਾ ਪਿਆ।"

ਮਹਾਪਾਤਰ ਜੀ ਹੱਸ ਪਏ। ਬਲੀਦੱਤ ਵੀ ਮੂਰਖਾਂ ਵਾਂਗ ਨਾਲ ਹੱਸ ਪਿਆ। ਕੰਧ ਦੇ ਦੂਜੇ ਪਾਸਿਓਂ ਮਧਮ ਜਿਹਾ ਹਾਸਾ ਸੁਣਾਈ ਦਿੰਦਾ ਹੈ। ਸਰੋਜਨੀ ਦੱਸ ਰਹੀ ਹੈ ਕਿ ਉਹ ਵੀ ਹੱਸ ਰਹੀ ਹੈ।

"ਕਿਹਾ ਸੁਹਣਾ ਮੋਹਨ ਭੋਗ ਬਣਿਆ ਏ। ਅਸਲ 'ਚ ਤੁਹਾਡੀ ਪਤਨੀ ਤਾਂ ਹੀਰਾ ਏ ਹੀਰਾ। ਮੈਨੂੰ ਸਾੜਾ ਹੋਣ ਲੱਗ ਪਿਆ ਏ—ਹੇਂ ਹੇਂ ਹੇਂ ਹੇਂ !"

ਦੂਜੇ ਦਿਨ ਸਵੇਰੇ ਬਗੀਚੇ ਕੋਲ ਰਾਮ ਬਾਬੂ ਦੀ ਪਤਨੀ ਨੇ ਆ ਕੇ ਸਰੋਜਨੀ ਨੂੰ ਕਿਹਾ—

"ਤੁਹਾਡਾ ਤਾਂ ਖ਼ੂਬ ਤੇਨਾਲ ਮੇਨਾਲ !"

"ਹੈਂ ?"

"ਤੁਹਾਡਾ ਤਾਂ ਖ਼ੂਬ ਟਨ-ਛਨ !"

"ਕੀ ?"

"ਸਾਡੇ ਕੋਲੋਂ ਕੀ ਲੁਕੋ ਰਹੀ ਏਂ ? ਹੁਣ ਤਾਂ ਤੁਸੀਂ ਵੱਡੇ ਬੰਦੇ ਬਣ ਗਏ, ਵੱਡੇ ਵੱਡੇ ਆਦਮੀ ਤੁਹਾਡੇ ਘਰ ਆਉਂਦੇ ਨੇ। ਸਾਨੂੰ ਗ਼ਰੀਬਾਂ ਨੂੰ ਭੈਣੇ ਹੁਣ ਤੂੰ ਕਾਨੂੰ ਪੁੱਛਦੀ ਏਂ। ਇਹਨਾਂ ਅੱਖਾਂ ਨੇ ਕਿੰਨਾ ਕੁਝ ਵੇਖਿਆ ਏ ਕਿੰਨਾ ਕੁਝ ਹੋਰ ਵੇਖਣਗੀਆਂ। ਰੱਬ ਤੁਹਾਨੂੰ ਹੋਰ ਵੱਡਾ ਕਰੇ, ਸੁਖੀ ਰੱਖੇ। ਨੀਂ ਇਹ ਕੀ ਕਰ ਰਹੀ ਏਂ ? ਇਹ ਕੱਚੇ ਪਪੀਤੇ ਕਿਉਂ ਲਾਹੁਨੀ ਏਂ, ਲੱਗੇ ਰਹਿਣ ਦੇ, ਪੱਕ ਜਾਣ ਦੇ।"

"ਅਹਿ ਲੈ ਦੋ ਪਪੀਤੇ ਸਬਜ਼ੀ ਬਣਾ ਲਈਂ।"

"ਮੈਂ ਕੀ ਕਰਨੇ ਨੇ ? ਤੂੰ ਰਹਿਣ ਦੇ। ਨਹੀਂ ਰਹਿਣ ਦੇ। ਪੱਕ ਜਾਣ ਦੇ।"

"ਲੈ, ਲੈ ਅਸੀਂ ਹੁਣ ਇਹਨਾਂ ਦਾ ਕੀ ਕਰਨੈ, ਅਸੀਂ ਤਾਂ ਚਲੇ ਹੀ ਜਾਣਾ ਏਂ।"

"ਹਾਂ, ਤਾਂ ਹੀ ! ਨਿੰਬੂ ਦੇ ਬੂਟੇ ਨੂੰ ਏਨਾ ਕੱਚਾ ਫਲ ਲੱਗਿਆ ਸੀ ਤੇ ਹੁਣ ਸਾਰਾ ਝੜਿਆ ਪਿਆ ਏ । ਸਾਰੇ ਝਾੜ ਛੱਡੇ ? ਤੂੰ ਨਾ ਖਾਂਦੀ ਹੋਰ ਕਿਸੇ ਦੇ ਕੰਮ ਆ ਜਾਂਦੇ । ਸਭ ਝਾੜ ਛੱਡੇ । ਗੱਡਾ ਨਿੰਬੂਆਂ ਦਾ ਲੱਥਣਾ ਸੀ । ਅੱਜ ਕਲ੍ਹ ਨਿੰਬੂ ਕਿੰਨੇ ਮਹਿੰਗੇ ਨੇ, ਪੈਸੇ ਦਾ ਇਕ ! ਰਹਿਣ ਦੇ, ਕਿਉਂ ਪਪੀਤੇ ਝਾੜਦੀ ਏਂ ?"

"ਕਿਉਂ, ਤੈਨੂੰ ਚੰਗਾ ਨਹੀਂ ਲੱਗਦਾ ਪਿਆ ?" ਸੋਟੀ ਨਾਲ ਪਪੀਤੇ ਝਾੜਦਿਆਂ ਸਰੋਜਨੀ ਬੋਲੀ ।

"ਨਹੀਂ !"

"ਤਾਂ ਤੂੰ ਅੰਦਰ ਚਲੀ ਜਾ ।"

"ਅੰਦਰ ਨੂੰ ਹੁਣ ਕਿਹੜਾ ਮੈਂ ਬਾਹਰ ਖੜੀ ਆਂ । ਸਾਰਾ ਕੁਝ ਵੇਖ ਸੁਣ ਕੇ ਵੀ ਅੱਖਾਂ ਮੀਚ ਲਈਆਂ ਨੇ । ਤੇ ਤੂੰ ਕਹਿ ਰਹੀ ਏਂ ਅੰਦਰ ਚਲੀ ਜਾ । ਚਲੋ ਠੀਕ ਏ । ਮੈਂ ਤਾਂ ਕਹਿੰਦੀ ਸਾਂ ਫਲਾਂ ਤੇ ਆਇਆ ਰੁੱਖ ਨਹੀਂ ਕੱਟੀਦਾ ।"

ਰਾਮ ਬਾਬੂ ਦੀ ਪਤਨੀ ਚਲੀ ਗਈ ।

ਸਰੋਜਨੀ ਦਾ ਸੱਚੀਂ ਰੁੱਖ ਵੱਢ ਸੁੱਟਣ ਨੂੰ ਦਿਲ ਕੀਤਾ ।

ਇਹ ਪੁਰਾਣਾ ਘਰ ਛੱਡਣਾ ਪਏਗਾ । ਉਹ ਆਪਣੀ ਹੋਂਦ ਦਾ ਕੁਝ ਵੀ ਏਥੇ ਛੱਡ ਕੇ ਜਾਣਾ ਨਹੀਂ ਚਾਹੁੰਦੀ । ਇਕ ਤੀਲਾ ਵੀ ਨਹੀਂ ।

ਪਰ ਨਾ ਚਾਹੁੰਦਿਆਂ ਵੀ ਬੰਦਾ ਕਈ ਚੀਜ਼ਾਂ ਪਿੱਛੇ ਛੱਡ ਜਾਂਦਾ ਏ । ਸਰੋਜਨੀ ਅਤੇ ਬਲੀਦੱਤ ਦੋਵੇਂ ਇਹੋ ਮਹਿਸੂਸ ਕਰਦੇ ਸਨ । ਸਾਮਾਨ ਬੰਨ੍ਹਿਆ ਗਿਆ ਤੇ ਗੱਡੀ ਬੂਹੇ ਅੱਗੇ ਆ ਖੜੋਤੀ । ਇਸ ਪੁਰਾਣੇ ਘਰੋਂ ਜਾਣਾ ਹੀ ਪਏਗਾ ।

ਸਿਰਫ ਦੂਜਾ ਮਕਾਨ ਹੀ ਨਹੀਂ—ਕੰਪਨੀ ਨੇ ਤਾਂ ਤਬਾਦਲੇ ਦਾ ਹੁਕਮ ਦੇ ਦਿਤਾ ਸੀ । ਕਿਉਂਕਿ ਬਲੀਦੱਤ ਦੀ ਤਰੱਕੀ ਹੋਈ ਹੈ ਅਤੇ ਕੰਪਨੀ ਦੀਆਂ ਨਜ਼ਰਾਂ ਵਿਚ ਹੁਣ ਉਹ ਵੱਡੀ ਜ਼ੁਮੇਵਾਰੀ ਸੰਭਾਲਣ ਦੇ ਲਾਇਕ ਹੈ, ਇਸ ਲਈ ਉਹਨੂੰ ਦੂਰ ਜਾਣਾ ਹੀ ਪਏਗਾ । ਉਮੀਦਾਂ ਬੜੀਆਂ ਹਨ—ਤਨਖ਼ਾਹ ਵਧ ਗਈ ਹੈ, ਨਾਲੇ ਆਪਣੀ ਕਾਬਲੀਅਤ ਦਿਖਾਉਣ ਦਾ ਮੌਕਾ ਮਿਲ ਗਿਆ ਹੈ । ਉਸੇ ਦੂਰੀ ਤੇ ਉਹਨੂੰ ਆਪਣਾ ਭਵਿੱਖ ਦਿੱਸ ਰਿਹਾ ਹੈ । ਇਹ ਤਾਂ ਇਕ ਪੌੜੀ ਹੈ, ਜਿਸ ਉੱਤੇ ਉਹ ਚੜ੍ਹ ਸਕਦਾ ਹੈ । ਕਿੰਨਾ ਰੌਲਾ-ਰੱਪਾ ਤੇ ਭੱਜ-ਨੱਸ ਕਰਕੇ ਮਸਾਂ ਜਾਣ ਦੀ ਤਿਆਰੀ ਕੀਤੀ ਹੈ । ਗੱਡੀ ਵਿਚ ਸਾਰਾ ਸਾਮਾਨ ਰਖਵਾ ਕੇ ਉਸਨੇ ਉੱਚੀ ਆਵਾਜ਼ ਵਿਚ ਕਿਹਾ,"ਚਲੋ ਪਈ ਚਲੋ", ਪਰ ਅਜੇ ਵੀ ਉਹ ਕਿਸੇ ਗੁੱਝੇ ਕਾਰਨ ਕਰਕੇ ਨਿੱਕੀ ਜਿਹੀ ਗੱਲ ਲਈ ਵੀ ਰੁਕ ਜਾਂਦਾ ਸੀ । ਤੇ ਇਹੀ ਇਹ ਪਲ ਹੁੰਦੇ ਹਨ ਜਦੋਂ ਬੰਦੇ ਦੀ ਸਾਰੀ ਕਮਜ਼ੋਰੀ ਭਾਰੂ ਹੁੰਦੀ ਹੈ । ਭਾਵੇਂ ਉਹ ਕਿੰਨਾ ਵੀ ਅਗਾਂਹਵਧੂ ਹੋਵੇ ਪਰ ਉਹ ਪਿੱਛੇ ਮੁੜ ਕੇ ਜ਼ਰੂਰ ਵੇਖਦਾ ਹੈ ਕਿਉਂਕਿ ਆਪਣਾ ਕੁਝ ਅਜਿਹਾ ਉਹ ਪਿੱਛੇ ਛੱਡ ਜਾਂਦਾ ਹੈ ਜਿਹੜਾ ਉਹ ਆਪਣੇ ਨਾਲ ਨਹੀਂ ਲਿਜਾ ਸਕਦਾ ।

ਸਿਰਫ ਸੂਰਜ ਜਾਂ ਲਾਲਟੈਣ ਹੀ ਚਾਨਣ ਨਹੀਂ ਪਸਾਰਦੇ, ਬੰਦਾ ਵੀ ਸਮੇਂ

ਸਿਰ ਆਪਣਾ ਚਾਨਣ ਫੈਲਾਉਂਦਾ ਹੈ। ਆਪਣਾ 'ਪ੍ਰਕਾਸ਼' ਥਾਂ ਥਾਂ ਕਰਦਾ ਫਿਰਦਾ ਹੈ। ਆਪ ਅਨੁਭਵ ਪ੍ਰਾਪਤ ਕਰਕੇ ਪਿੱਛੇ ਆਪਣੀ ਛੋਹ ਤੇ ਯਾਦਾਂ ਛੱਡ ਜਾਂਦਾ ਹੈ। ਇੰਜ ਚਾਨਣ ਵੰਡਦਿਆਂ ਉਹ ਇਕ ਦਿਨ ਖ਼ਤਮ ਹੋ ਜਾਂਦਾ ਹੈ, ਤੇ ਹਨੇਰਾ ਪਸਰ ਜਾਂਦਾ ਹੈ। ਪਰ ਇਹ ਅੰਤ ਘੜੀ ਇਕੋ ਪਲ ਵਿਚ ਨਹੀਂ ਆ ਜਾਂਦੀ। ਜੰਮਣ ਤੋਂ ਲੈ ਕੇ ਮਰਨ ਤਕ ਦਾ ਕਰਮ ਹੈ। ਇਹ ਘਰ ਉਹਦਾ ਆਧਾਰ ਸੀ। ਏਥੇ ਉਹ ਆਪਣਾ 'ਕੁਝ' ਛੱਡ ਚਲਿਆ ਹੈ।

ਹੁਣ ਤੱਕ ਸਵੇਰੇ ਜਦੋਂ ਵੀ ਉਠਦਾ ਤਾਂ ਇਹੀ ਦ੍ਰਿਸ਼ ਨਜ਼ਰ ਆਉਂਦਾ, ਘਰ ਦਾ ਨਾ ਲੈਂਦਿਆਂ ਇਹੀ ਨਕਸ਼ਾ ਸਾਹਮਣੇ ਆਉਂਦਾ। ਘਰ ਬਹਿ ਕੇ ਅਸਮਾਨ ਕਹਿੰਦਿਆਂ, ਇਸਦੇ ਹੀ ਵਿਹੜੇ ਵਿਚੋਂ ਦਿੱਸਣ ਵਾਲੇ ਅਸਮਾਨ ਦਾ ਚਿਤਰ ਅੱਖਾਂ ਅਗੇ ਆਉਂਦਾ ਸੀ। ਰੋਜ਼ ਏਸੇ ਥਾਂ ਉਹ ਦਾਤਣ ਕਰਦਾ ਤੇ ਨਹਾਉਂਦਾ ਰਿਹਾ ਹੈ। ਇਹ ਘਰ ਉਹਦੀਆਂ ਮਾਨਸਿਕ ਤੇ ਸਰੀਰਕ ਕਿਰਿਆਵਾਂ ਲਈ ਉਸਦੀ ਸ਼ਖ਼ਸੀਅਤ ਉੱਤੇ ਨਾਪੇ ਤੋਲੇ ਹੋਏ ਖੋਲ੍ਹ ਵਾਂਗ ਚਿਪਕਿਆ ਰਿਹਾ ਹੈ। ਇਹ ਸਾਰਾ ਵਾਤਾਵਰਨ ਜਿਹੜਾ ਉਹਦੇ ਜੀਵਨ ਵਿਚ ਰਚ-ਮਿਚ ਗਿਆ ਸੀ, ਅੱਜ ਛੱਡਣਾ ਪਏਗਾ।

ਕੰਪਨੀ ਦੀ ਨੌਕਰੀ ਕਰਦਿਆਂ ਕਿੰਨੇ ਘਰ ਦੇਖੇ, ਕਿੰਨੀਆਂ ਥਾਵਾਂ। ਗੰਗਾ ਕਿਨਾਰੇ ਪਿਤਾ ਦੀ ਰਾਖ਼ ਪਰਵਾਹ ਕੀਤੀ ਤੇ ਗੁਦਾਵਰੀ ਦੇ ਕਿਨਾਰੇ ਮਾਂ ਦੀਆਂ ਅਸਤੀਆਂ। ਵਿੰਧਿਆਚਲ ਦੀ ਛਾਵੇਂ ਕਿਸੇ ਕਿਰਾਏ ਦੇ ਮਕਾਨ ਵਿਚ ਆਪਣਾ ਵਿਆਹ ਕਰਵਾਇਆ ਤੇ ਹੁਣ ਸ਼ਾਇਦ ਆਪਣੀ ਸਮਾਧੀ ਸਮੁੰਦਰ ਦੇ ਕਿਨਾਰੇ ਬਣੇਗੀ। ਨੌਕਰੀ ਵਾਲੇ ਤਾਂ ਉਡਦੀਆਂ ਚਿੜੀਆਂ ਹੁੰਦੇ ਹਨ। ਪਰ ਉਹ ਉਡਦੇ ਨੇ ਕੰਪਨੀ ਦੇ ਆਰਡਰ ਨਾਲ। ਰਾਹੀ ਆਪਣੇ ਰਾਹ ਤੁਰ ਜਾਂਦਾ ਹੈ ਬਸ ਘਰ ਰਹਿ ਜਾਂਦਾ ਹੈ। ਇਸ ਵਿਚ ਹਰਜ ਵੀ ਕੀ ਹੈ ?

ਪਿਛਲੀਆਂ ਚਿੰਤਾਵਾਂ ਦਾ ਜਾਲ ਖਿੱਚ ਕੇ ਤੋੜਦਿਆਂ ਬਲੀਦੱਤ ਨੇ ਆਵਾਜ਼ ਮਾਰੀ, "ਚਲੋ, ਚਲੋ, ਦੇਰ ਹੋ ਰਹੀ ਏ।"

ਸਰੋਜਨੀ ਨੇ ਜਾਣ ਤੋਂ ਪਹਿਲਾਂ ਮੱਥਾ ਟੇਕ ਕੇ ਕਿਸੇ ਨੂੰ ਪ੍ਰਣਾਮ ਕੀਤਾ। ਵਿਦਾ ਹੋਣ ਲਈ ਸਰੋਜਨੀ ਨੇ ਰੰਗੀਨ ਸਾੜ੍ਹੀ, ਮਾਂਗ ਵਿਚ ਚਮਕਦਾ ਸੰਧੂਰ, ਚੇਹਰੇ ਤੇ ਸਨੇਹ ਤੇ ਪੈਰਾਂ 'ਚ ਪੰਜੇਬਾਂ ਪਾਈਆਂ ਹੋਈਆਂ ਹਨ। ਇਹੀ ਹੈ ਉਹਦੀ ਪਤਨੀ।

ਜਾਣ ਲੱਗਿਆਂ ਮਨ ਢਹਿੰਦੀ ਕਲਾ ਵਿਚ ਹੁੰਦਿਆਂ ਵੀ ਬਲੀਦੱਤ ਉਹਨੂੰ ਵੇਖ ਕੇ ਉਤਸ਼ਾਹ ਵਿਚ ਹੋ ਗਿਆ। 'ਚਲੋ-ਚਲੋ' ਕਹਿੰਦਿਆਂ ਇਹ ਦੇਖਣ ਲਈ ਕਿ ਅੰਦਰ ਕੁਝ ਰਹਿ ਤਾਂ ਨਹੀਂ ਗਿਆ। ਘਰ ਅੰਦਰ ਇਕ ਗੇੜਾ ਹੋਰ ਲਾ ਆਇਆ। ਕੁਝ ਨਹੀਂ! ਟੁੱਟੀ ਬਹੁਕਰ ਸਮੇਤ ਸਭ ਕੁਝ ਬੰਨ੍ਹ-ਲਪੇਟ ਕੇ ਗੱਡੀ ਵਿਚ ਰੱਖ ਲਿਆ ਹੈ। ਜਿੱਥੇ ਬਗੀਚਾ ਸੀ, ਓਥੇ ਸਿਰਫ਼ ਟੁੱਟੀਆਂ ਭੱਜੀਆਂ ਟਾਹਣੀਆਂ ਦਾ ਢੇਰ ਹੀ ਦਿਸਦਾ ਹੈ ਤੇ ਬੂਹੇ ਕੋਲ ਕੂੜਾ ਪਿਆ ਹੈ।

ਪਿਛਲੇ ਪਾਸੇ ਭੰਗਣ ਆ ਕੇ ਇਸ ਉਡੀਕ ਵਿਚ ਖੜੀ ਹੈ ਜੋ ਕੁਝ ਰਹਿ ਗਿਆ

ਹੋਵੇ ਤਾਂ ਲੈ ਜਾਏ। ਸਿਉਂਕ ਖਾਧੇ ਦਿਓਦਾਰ ਦੇ ਤਿੰਨ ਫੱਟੇ ਬਾਹਰ ਬੂਹੇ ਕੋਲ ਪਏ ਹਨ। ਟੁੱਟਾ ਹੋਇਆ ਇਕ ਵੱਡਾ ਕੂਜਾ ਤੇ ਬਾਂਸ ਦੀਆਂ ਚਾਰ ਕੁ ਸੋਟੀਆਂ। ਇਹਨਾਂ ਵੱਲ ਹੱਥ ਕਰਦਿਆਂ ਖੁਲ੍ਹਦਿਲੀ ਨਾਲ ਬਲੀਦੱਤ ਨੇ ਕਿਹਾ, "ਲੈ ਜਾ। ਪਿਛਵਾੜੇ ਨਿਗਾਹ ਮਾਰ ਲਈਂ ਕੁਝ ਕਿੱਲੇ ਪਏ ਹੋਣਗੇ, ਲੈ ਜਾਈਂ ਬਾਲਣ ਦੇ ਕੰਮ ਆਉਣਗੇ।"

ਬਲੀਦੱਤ ਬਾਹਰਲੇ ਬੂਹੇ ਵੱਲ ਤੁਰ ਪਿਆ। ਗੁਆਂਢਣਾਂ ਸਰੋਜਨੀ ਨੂੰ ਵਿਦਾ ਕਰਨ ਲਈ ਘੇਰੀ ਖੜੀਆਂ ਹਨ।

"ਚੱਲੀ ਆਂ ਭੈਣ।" "ਚੱਲੀ ਏਂ ਫੇਰ?" "ਗਾਲ੍ਹਾਂ ਤਾਂ ਨਹੀਂ ਦੇਵੇਂਗੀ?" "ਨੀ ਚਿੱਠੀ ਜ਼ਰੂਰ ਪਾਈਂ।" ਨਾਲ ਕਿੰਨੀ ਵਾਰੀ "ਨਮਸਕਾਰ-ਨਮਸਕਾਰ-ਨਮਸਕਾਰ" ਕੀਤੀ।

ਅਚਾਨਕ ਵਿਛੜਦਿਆਂ ਯਾਦ ਆਉਂਦਾ ਹੈ—ਸੱਚਮੁੱਚ, ਇਹ ਲੋਕ ਕਿੰਨੇ ਨੇੜੇ ਸਨ, ਕਿੰਨੇ ਆਪਣੇ ਸਨ! ਹੁਣ ਪਤਾ ਨਹੀਂ ਇਹਨਾਂ ਨਾਲ ਕਦੇ ਮਿਲਾਪ ਹੋਵੇਗਾ ਵੀ ਕਿ ਨਹੀਂ!

ਪੰਜਾਂ ਵਰ੍ਹਿਆਂ ਦਾ ਇਹ ਜਾਣਿਆ-ਪਛਾਣਿਆ ਦ੍ਰਿਸ਼। ਪੜ੍ਹੇ ਹੋਏ ਨਾਵਲ ਵਾਂਗ ਸਾਰਾ ਅੱਖਾਂ ਅੱਗੇ ਦੁਬਾਰਾ ਤਾਂ ਨਹੀਂ ਆ ਸਕੇਗਾ। ਨਾਵਲ ਦੇ ਪਾਤਰਾਂ ਵਾਂਗ ਇਹਨਾਂ ਨੂੰ ਵੀ ਭੁੱਲ ਜਾਏਗਾ, ਸਿਰਫ਼ ਕੁਝ ਖ਼ਾਸ-ਖ਼ਾਸ ਗੱਲਾਂ ਹੀ ਯਾਦ ਰਹਿ ਜਾਣਗੀਆਂ। ਹੱਸਣ ਖੇਡਣ ਦੀਆਂ, ਗੁੱਸੇ ਦੀਆਂ, ਗੁਪਤ ਅਫ਼ਵਾਹਾਂ, ਘ੍ਰਿਣਾ, ਸਨੇਹ, ਅਨੁਭਵ। ਆਪਣੀ ਅਲਮਾਰੀ ਵਿਚ ਸਜੀਆਂ ਚੀਜ਼ਾਂ ਦੀ ਤਰਤੀਬ। ਘਰ-ਬਾਰ ਸਭ ਕੁਝ ਹੀ ਭੁੱਲ ਜਾਏਗਾ। ਇਹਨਾਂ ਦੇ ਨਾਂ ਤੇ ਪਿੰਡ ਵੀ ਭੁੱਲ ਜਾਣਗੇ। ਘੁੰਮਦਿਆਂ ਫਿਰਦਿਆਂ ਕਦੇ ਰਾਹ ਵਿਚ ਮਿਲ ਪੈਣਗੇ ਤਾਂ ਉਹ ਸੋਚੇਗਾ ਇਹਨੂੰ ਕਿਧਰੇ ਦੇਖਿਆ ਹੈ।

ਜਾਣੇ ਪਛਾਣੇ ਸਾਰੇ ਦ੍ਰਿਸ਼ ਪਰਾਏ ਹੋ ਜਾਣਗੇ।

"ਚੰਗਾ ਜੀ, ਚਲਦੇ ਆਂ, ਨਮਸਕਾਰ!"

ਬਲਦਾਂ ਵਾਲੀ ਗੱਡੀ ਚਕਰ-ਚੂੰ ਕਰਦੀ ਤੁਰ ਪਈ। ਬਲੀਦੱਤ ਗੱਡੀ ਹੀ ਲੈ ਆਇਆ ਸੀ। ਉਹ ਫ਼ਜ਼ੂਲ ਖ਼ਰਚੀ ਨੂੰ ਚੰਗਾ ਨਹੀਂ ਸਮਝਦਾ।

ਸਰੋਜਨੀ ਪਿੱਛੇ ਮੁੜ ਕੇ ਵੇਖਦੀ ਹੈ। ਕਾਲਜੀਏਟ ਵੀ ਵੇਖ ਰਿਹਾ ਹੈ। ਉਹਦੀ ਨਿਗਾਹ ਦੂਰ ਆਕਾਸ਼ ਵਿਚ ਉਡਦੇ ਇਕ ਪਤੰਗ ਵੱਲ ਹੈ। ਅੱਖਾਂ ਕੁਝ ਨਹੀਂ ਬੋਲ ਰਹੀਆਂ। ਸਰੋਜਨੀ ਉਹਨੂੰ ਦੂਰੋਂ ਵੇਖ ਕੇ ਹੱਸ ਪਈ। ਉਂਜ ਉਸ ਦੀਆਂ ਨਜ਼ਰਾਂ ਚੁੱਪ ਹਨ—ਚੇਤਨਾਹੀਣ।

ਪਤੰਗ ਉੱਡ ਰਿਹਾ ਹੈ। ਉਹ ਨੀਵਾਂ ਹੁੰਦਾ ਹੈ। ਫੇਰ ਪੇਚੇ ਪੈਂਦੇ ਹਨ ਤੇ ਪਤੰਗ ਕੱਟਿਆ ਜਾਂਦਾ ਹੈ। ਪਰ ਉਹ ਅਜੇ ਵੀ ਉੱਡ ਰਿਹਾ ਹੈ -ਪਤੰਗ ਉੱਡ ਰਿਹਾ ਹੈ।

ਹੁਣ ਕਦੇ ਮੇਲ ਨਹੀਂ ਹੋਵੇਗਾ—ਸਰੋਜਨੀ ਸੋਚਦੀ ਹੈ। ਉਂਜ ਉਹ ਨਿਗਾਹ ਟਿਕਾ ਕੇ ਬੇਵਕੂਫ਼ਾਂ ਵਾਂਗ ਵੇਖੀ ਜਾਂਦਾ ਹੈ। ਦੂਰ ਹੋਣ ਕਰਕੇ ਉਹਦਾ ਚਿਹਰਾ ਨਿੱਕਾ

ਜਿਹਾ ਦਿੱਸਣ ਲੱਗ ਪਿਆ ਹੈ । ਕਿੰਨਾ ਛੋਟਾ ਲੱਗਦਾ ਹੈ । ਧੁੰਦਲਾ ਹੁੰਦਾ ਜਾਂਦਾ ਹੈ । ਕਮਜ਼ੋਰ । ਯਾਦ ਨਹੀਂ ਆਉਂਦਾ ਕਿ ਉਹ ਕਸਰਤ ਕਰਦਾ ਹੈ, ਬੰਸਰੀ ਵਜਾਉਂਦਾ ਹੈ ਕਿ ਸ਼ੇਕਸਪੀਅਰ ਨੂੰ ਝੋਟੇ ਵਾਂਗ ਰੰਭ-ਰੰਭ ਕੇ ਪੜ੍ਹਦਾ ਹੈ । ਉਹ ਕਮਜ਼ੋਰ ਹੈ । ਉਹ ਗਤੀ ਭੁੱਲ ਚੁੱਕਾ ਹੈ । ਉਹਨੂੰ ਬੋਲੀ ਨਹੀਂ ਆਉਂਦੀ ।

ਕਿਉਂ ।

ਸਿੱਲ੍ਹੀਆਂ ਅੱਖਾਂ ਨਾਲ ਦੂਰ ਵੇਖਦਿਆਂ ਸਰੋਜਨੀ ਨੂੰ ਖ਼ਿਆਲ ਆਇਆ ਕਿ ਉਹ ਲਾਡ ਪਿਆਰ ਕਰਦੀ, ਦੋਏ ਹੱਥਾਂ ਨਾਲ ਉਹਦੇ ਨਿੱਕੇ ਜਿਹੇ ਚਿਹਰੇ ਨੂੰ ਉਤਾਂਹ ਚੁੱਕਦਿਆਂ ਲਾਡ ਕਰਦੀ ਤੇ ਉਸ ਨਿਰਬਲ ਨੂੰ ਤਾਕਤ ਦਿੰਦੀ । ਹਿੱਕ ਵਿਚ ਕੋਈ ਉਬਾਲ ਜਿਹਾ ਉਠਿਆ, ਦਿਲ ਜਿਵੇਂ ਹਵਾ ਵਿਚ ਤੈਰਦੀ ਪਤੰਗ ਵਾਂਗ ਡੋਲਿਆ... ਤੇ ਫੇਰ ਡੋਲਦਾ ਡੋਲਦਾ ਹੇਠ ਆਉਣ ਲਗ ਪਿਆ । ਮੱਲੋ ਮੱਲੀ ਅੱਖਾਂ ਵਿਚੋਂ ਦੋ ਹੰਝੂ ਕਿਰ ਗਏ । ਅਹਿ ਲਓ.. ਗੱਡੀ ਮੋੜ ਮੁੜ ਗਈ ।

"ਅਹੁ ਵੇਖ ਮਹਾਂਪਾਤਰ ਜੀ ਦਾ ਮਕਾਨ ।"

ਸਰੋਜਨੀ ਨੇ ਮੁੜ ਕੇ ਵੇਖਿਆ ਉਥੇ ਕੋਈ ਨਹੀਂ ਸੀ । ਫੇਰ ਵੀ ਸਿਰ ਤੇ ਪੱਲਾ ਖਿੱਚ ਲਿਆ । ਇਉਂ ਲਗਿਆ ਜਿਵੇਂ ਚਿਹਰਾ ਸੜ ਰਿਹਾ ਹੋਵੇ । ਉਥੇ ਵੀ ਪਤੰਗ ਦੀ ਡੋਰ ਕੱਟੀ ਗਈ ਸੀ । ਬਸ ਸਿਰਫ਼ ਡੂੰਘਾ ਸਾਹ ਹੀ ਲਿਆ ।

"ਅਹਿ ਦੇਖ ਸਾਡਾ ਦਫ਼ਤਰ, ਸਾਡਾ ਦਫ਼ਤਰ ਪਤਾ ਏ ਮੈਂ ਕਿਥੇ ਬੈਠਦਾ ਹੁੰਦਾ ਸਾਂ ? ਅਹੁ ਵੇਖ ਜਿਥੇ ਕਾਲਾ ਫੱਟਾ ਟੰਗਿਆ ਹੋਇਆ ਏ, ਉਸ ਤੋਂ ਥੋੜ੍ਹਾ ਕੁ ਪਿਛੇ... ਕਬੂਤਰ ਖ਼ਾਨਾ, ਪਿਜਨ ਹੋਲ ।"

ਮੰਦਰ ਦੇ ਕਬੂਤਰ ਫੜ ਫੜਾ ਰਹੇ ਨੇ ।

"ਹੁਣ ਜੇ ਕਦੇ ਮੈਂ ਆਇਆ ਤਾਂ ਅਹੁ ਦੂਜੇ ਕਮਰੇ ਵਿਚ ਬੈਠਾਂਗਾ ।" ਸਰੋਜਨੀ ਸੁਣਦਿਆਂ ਵੀ ਅਨਸੁਣੀ ਕਰਦੀ ਰਹੀ । ਉਹ ਟੇਢੀ ਅੱਖ ਨਾਲ ਵੇਖ ਰਹੀ ਹੈ । ਕੰਪਨੀ ਦਾ ਦਫ਼ਤਰ ਲੱਗਾ ਹੋਇਆ ਹੈ । ਛਤਰੀ ਤੇ ਬੈਠੇ ਕਬੂਤਰ ਯਾਦ ਆਉਂਦੇ ਹਨ... ਗੁਟਰ-ਕੂੰ-ਗੂੰ-ਗੁਟਰ-ਕੂੰ-ਗੂੰ ਗੱਡੀ ਚੀਂ ਚੀਂ ਕਰਦੀ ਤੁਰੀ ਜਾਂਦੀ ਹੈ । ਕਦੇ ਕਦੇ ਉਹਦੀ ਚੀਂ ਚੀਂ ਕਿਸੇ ਆਦਮੀ ਦੇ ਰੋਣ ਵਾਂਗ ਲਗਦੀ ਹੈ । ਬਿਲਕੁਲ ਇੰਜ ਹੀ ਆਦਮੀ ਵੀ ਰੋਸ, ਗੁੱਸਾ ਤੇ ਵਿਰਲਾਪ ਕਰਦਾ ਹੈ । ਉਹ ਲੜਖੜਾਉਂਦਿਆਂ, ਤੁਰਿਆ ਜਾਂਦਾ ਹੈ । ਆਸੇ ਪਾਸੇ ਨਹੀਂ ਝਾਕਦਾ । ਰਾਹ ਬੜਾ ਲੰਮਾ ਹੈ । ਬਹੁਤ ਲੰਮਾ ।

ਦਿਨ ਦੜ੍ਹ ਗਿਆ ।

ਨਵੀਂ ਥਾਂ ।

ਗੱਡੀਓਂ ਉਤਰ ਕੇ ਜਦੋਂ ਸਟੇਸ਼ਨ ਤੋਂ ਬਾਹਰ ਆਏ ਤਾਂ ਵੇਖਿਆ ਅਧਖੜ੍ਹ ਉਮਰ ਦਾ ਇਕ ਬੰਦਾ ਆਪਣੇ ਅਧਗੰਜੇ ਸਿਰ ਤੇ ਪੱਗ ਲਪੇਟੀ ਜਾਂਦਾ ਸੀ । ਉਹ ਘਬਰਾ ਕੇ ਸਿਰ ਝੁਕਾਉਂਦਿਆਂ ਬੋਲਿਆ, "ਪਰਣਾਮ ਬੀਬੀ ਜੀ, ਪਰਣਾਮ ਹਜ਼ੂਰ ! ਮੈਂ ਹਜ਼ੂਰ ਚਪੜਾਸੀ ਆਂ, ਗੱਡੀ ਤਿਆਰ ਖੜ੍ਹੀ ਏ ।" ਬਲੀਦੱਤ ਨੇ ਰਤਾ ਧੌਣ ,

ਅਕੜਾ ਕੇ ਗੰਭੀਰ ਹੁੰਦਿਆਂ ਦੋ ਕੁ ਵਾਰੀ ਉਹਦੇ ਮੂੰਹ ਵਲ ਵੇਖਿਆ। ਸਰੋਜਨੀ ਸਿਰਫ ਹੱਸੀ। ਬੋਲੀ, "ਤੇਰਾ ਨਾਂ ਕੀ ਏ ?"

"ਜੀ ਹਜ਼ੂਰ ਮੈਨੂੰ 'ਨਿਤਾ' ਕਹਿੰਦੇ ਨੇ।"

ਉਹਨੇ ਸਫ਼ੈਦ ਪਤਲੂਣ ਪਾਈ ਹੋਈ ਸੀ। ਚਿੱਟੇ ਗੰਦੇ ਹੋਏ ਕੋਟ ਵਿਚ ਥਾਂ ਥਾਂ ਵਟ ਪਏ ਹੋਏ ਸਨ। ਪਿਤਲ ਦੇ ਤਗਮੇ ਤੇ ਕੰਪਨੀ ਦਾ ਨਾਂ ਲਿਖਿਆ ਹੋਇਆ ਹੈ। ਨਿਤਾ ਨੇ ਇਸਨੂੰ ਕੋਟ ਦੇ ਉਪਰ ਦੀ ਪਾਇਆ ਹੋਇਆ ਹੈ। ਬਲੀਦੱਤ ਤੇ ਸਰੋਜਨੀ ਦੇ ਚਿਹਰੇ ਵਲ ਵੇਖਦਿਆਂ ਨਿਤਾ ਚਪੜਾਸੀ ਕੁਝ ਘਾਬਰਿਆ ਜਿਹਾ ਬੋਲਿਆ, "ਨਾ ਮੇਰਾ ਪਿਓ ਏ ਨਾ ਮਾਂ, ਤੁਸੀਂ ਹੀ ਮੇਰੇ ਮਾਈ-ਬਾਪ ਓ। ਬਸ ਤੁਹਾਡਾ ਹੀ ਆਸਰਾ ਏ।"

ਸਰੋਜਨੀ ਫੇਰ ਹੱਸ ਪਈ। ਜ਼ਿੰਦਗੀ ਵਿਚ ਪਹਿਲੀ ਵਾਰੀ ਕਿਸੇ ਨੇ ਉਸ ਅੱਗੇ ਆਤਮ-ਸਮਰਪਣ ਕੀਤਾ ਹੈ। ਮਨ ਅੰਦਰ ਮਮਤਾ ਦੇ ਡੂੰਘੇ ਭਾਵ ਜਾਗ ਪਏ। ਚਿਹਰਾ ਸਵੈਮਾਣ ਨਾਲ ਲਿਸ਼ਕ ਪਿਆ। ਉਹਦੇ ਸਾਹਮਣੇ ਸੀ—ਹੱਡਲ ਚਿਹਰਾ, ਛਲਕਦੀਆਂ ਅੱਖਾਂ, ਕਾਲੇ ਬੁੱਲ੍ਹ, ਸਫ਼ੈਦ ਵਾਲ, ਕਿਤੇਂ ਕਿਤੇਂ ਕੰਡਿਆਂ ਵਾਂਗ ਉਗੀ ਹੋਈ ਦਾੜ੍ਹੀ, ਝੁਰੜੀਆਂ ਭਰੀਆਂ ਗਲ੍ਹਾਂ, ਜਿਹਨਾਂ ਤੇ ਕਿਧਰੇ ਕਿਧਰੇ ਕੁਝ ਲਗਿਆ ਹੋਇਆ ਸੀ। ਪੈਰ ਜਿਵੇਂ ਕੰਬ ਰਹੇ ਸਨ। ਸਰੋਜਨੀ ਵੀ ਉਹਦੇ ਨਾਲ ਗੱਲਾਂ ਕਰਨਾ ਚਾਹੁੰਦੀ ਸੀ। "ਨਿਤਾ ਤੇਰੀ ਜਾਤ ਕੀ ਏ ? ਪਿੰਡ ਕਿਹੜਾ ਏ ? ਬਾਲ-ਬੱਚੇ ਕਿੰਨੇ ਨੇ ?" ਬਲੀਦੱਤ ਥੋੜ੍ਹੀ ਦੂਰ ਔਖਾ ਹੋ ਕੇ ਧਰਤੀ ਤੇ ਪੈਰ ਮਾਰੀ ਜਾਂਦਾ ਹੈ। ਫੇਰ ਅਚਾਨਕ ਚੀਕਿਆ, "ਨਿਤਾਏ, ਐਧਰ ਆ।" ਫੇਰ ਜ਼ੋਰ ਨਾਲ ਬੋਲਿਆ— "ਨਿਤਾਏ...ਏਥੇ ਆ।"

"ਹਜ਼ੂਰ..." ਨਿਤਾਈ ਚੀਕ ਜਿਹੀ ਮਾਰਦਾ ਭੱਜਿਆ।

"ਤੂੰ ਚਪੜਾਸੀ ਏਂ ?"

"ਜੀ ਹਾਂ ਹਜ਼ੂਰ।"

"ਕਿੰਨੇ ਚਿਰ ਤੋਂ ਕੰਮ ਕਰਦਾ ਏਂ ?"

"ਵੀਹ ਸਾਲ ਹੋ ਗਏ ਹਜ਼ੂਰ।"

"ਵੀਹ ਸਾਲ।" ਬਲੀਦੱਤ ਨੇ ਰੋਕਿਆ ਗ਼ੁੱਸਾ ਇਕਦਮ ਵਰ੍ਹਾ ਦਿਤਾ, "ਵੀਹ ਸਾਲ। ਤੇ ਤੇਰੀ ਅਕਲ ਮਾੜਾ-ਮੋਟਾ ਵੀ ਕੰਮ ਨਹੀਂ ਕਰਦੀ ਚੋਰਿਆ ? ਗੱਡੀ ਆਈ, ਅਸੀਂ ਗੱਡੀਓਂ ਉਤਰੇ ਤੇ ਤੂੰ ਆਰਾਮ ਨਾਲ ਬਾਹਰ ਖੜਾ ਏਂ ? ਗੱਡੀ ਮੂਹਰੇ ਲੈਣ ਕਿਉਂ ਨਹੀਂ ਗਿਆ ? ਸਾਮਾਨ ਤੂੰ ਨਹੀਂ ਲਾਹਿਆ। ਬਾਹਰ ਖੜਾ ਗੱਪਾਂ ਮਾਰੀ ਜਾਂਦਾ ਏਂ। ਗਾਲੜੀ ਕਿਸੇ ਥਾਂ ਦਾ..." ਇਹ ਪਹਿਲੀ ਵਾਰ ਹੈ। ਯਾਦ ਆਉਂਦਾ ਹੈ, ਉਹ ਇਸੇ ਤਰ੍ਹਾਂ ਦੀਆਂ ਗੱਲਾਂ ਕਹਿੰਦੇ ਹਨ, ਜਿਨ੍ਹਾਂ ਵਰਗੇ ਹੋਣ ਦਾ ਉਹ ਸੁਪਨਾ ਵੇਖ ਰਿਹਾ ਸੀ ਉਹ ਫ਼ੋਲਾਦੀ ਬੰਦੇ। ਤੇ ਕਿਸੇ ਆਦਮੀ ਨੂੰ ਜਦੋਂ ਝਿੜਕੀਏ ਤੇ ਅਗੋਂ ਚੁੱਪਚਾਪ ਖੜੋਤਾ ਆਪਣੇ ਹਾਵਾਂ-ਭਾਵਾਂ ਨਾਲ ਫਟੜ ਬੰਦੇ ਵਾਂਗ ਆਪਣੇ ਜ਼ਖ਼ਮ ਵਿਖਾਏ ਤਾਂ ਇੰਜ ਲਤਾੜਣ ਦਾ ਕਿੰਨਾ ਸੁਆਦ ਆਉਂਦਾ ਏ। ਮੂੰਹ

ਵਿਚੋਂ ਗਾਲ੍ਹਾਂ ਦੀ ਬੋਲੀ ਵਿਚ ਵੁੱਲ ਕਿਰਦੇ ਹਨ। ਗਰਮ ਲਾਵੇ ਵਰਗੇ ਸ਼ਬਦ ਨਿਕਲਦੇ ਹਨ। ਮੂੰਹ ਦੇ ਸੁਆਦ ਤੋਂ ਅਗਾਂਹ ਹੱਥ ਚੁੱਕਣ ਨੂੰ, ਇਹਦਾ ਸੁਆਦ ਮਾਨਣ ਨੂੰ ਦਿਲ ਕਰਦਾ ਹੈ। ਇਸ ਨੂੰ ਪਰਖਣ ਲਈ ਹੀ ਬਲੀਦੱਤ ਦੇ ਅੰਦਰਲਾ ਵੱਡਾ ਆਦਮੀ ਜਾਗ ਪਿਆ ਸੀ। ਤੇਜ਼-ਤਰਾਰ ਹੋ ਕੇ ਉਹ ਵੱਡਾ ਆਦਮੀ ਬਣ ਗਿਆ ਸੀ। "ਜਾਣਾ ਏਂ ਕਿ ਨਹੀਂ, ਹੈਂ ? ਜੇ ਕੰਮ ਨਹੀਂ ਆਉਂਦਾ ਤਾਂ ਹੁਣ ਸਿੱਖਣਾ ਪਏਗਾ। ਕਿੰਨਾ ਢਿੱਲਾ ਬੰਦਾ ਏ ! ਕੰਨ ਖੋਲ੍ਹ ਕੇ ਸੁਣ ਲੈ, ਕੰਪਨੀ ਦਾ ਕੰਮ ਇੰਜ ਨਹੀਂ ਚਲਣਾ। ਕਲਮ ਦੀ ਇਕੋ ਲਕੀਰ ਨਾਲ ਤੇਰਾ ਦਾਣਾਪਾਣੀ ਮੁਕਾ ਦਿਆਂਗਾ, ਜਾਣਦਾ ਏਂ ਤੂੰ ਮੈਨੂੰ ?"

ਨਿਤਾਈ ਇਕਦਮ ਘਬਰਾ ਗਿਆ। ਉਹਦੀ ਦਿਹ ਕੰਬ ਉਠੀ। ਪਰ ਹੁਣ ਉਹ ਬੁੱਢਾ ਹੋ ਗਿਆ ਹੈ। ਉਹਨੇ ਇਕ ਝੁੰਗੀ ਦਾ ਸਹਾਰਾ ਲਿਆ ਸੀ। ਉਹ ਵੀ ਹੁਣ ਚੋਣ ਲੱਗ ਪਈ ਹੈ। ਦਾਣੇ ਪਾਣੀ ਦੇ ਫ਼ਿਕਰ ਨਾਲ ਕੰਮ ਦਾ ਖ਼ਿਆਲ ਆਉਂਦਿਆਂ ਉਹਦੇ ਸਾਰੇ ਹੱਡਾਂ ਨੂੰ ਕਾਂਬਾ ਲੱਗਣ ਲੱਗ ਪਿਆ। ਸਾਰੇ ਸਰੀਰ ਦਾ ਤਾਲ ਹੀ ਹਿੱਲ ਗਿਆ ਹੈ। ਦੋਵੇਂ ਪੈਰ ਦੋ ਪਾਸੀਂ ਵੱਖਰੇ ਵੱਖਰੇ ਕੰਬ ਰਹੇ ਹਨ ਤੇ ਦੋਵੇਂ ਹੱਥ ਵੱਖਰੇ। ਕਈ ਵਿੰਗ-ਵਲੇਵੇਂ ਜਿਹੇ ਖਾਂਦਾ, ਟੇਢਾ-ਸਿੱਧਾ ਹੁੰਦਾ ਉਹ ਕਾਹਲਾ ਕਾਹਲਾ ਤੁਰਿਆ ਜਾ ਰਿਹਾ ਹੈ। ਉਹਨੇ ਮੂੰਹ ਇਕ ਬੈਲਗੱਡੀ ਵਲ ਕੀਤਾ ਹੋਇਆ ਹੈ। ਗੱਡ ਵਾਲਾ ਪੱਤੇ ਵਿਚ ਤਮਾਕੂ ਲਪੇਟ ਕੇ ਇਕ ਬੀੜੀ ਬਣਾਈ ਜਾਂਦਾ ਹੈ। ਨਿਤਾਈ ਮੂੰਹ ਵਿੰਗਾ ਜੇਹਾ ਕਰਦਿਆਂ, ਬਾਬੂ ਤੋਂ ਖਾਧੀਆਂ ਗਾਲ੍ਹਾਂ ਸਣੇ ਵਿਆਜ ਦੇ ਮੋੜਦਿਆਂ ਗੱਡ ਵਾਲੇ ਨੂੰ ਬੜੇ ਭੱਦੇ ਢੰਗ ਨਾਲ ਓਹੋ ਗਾਲ੍ਹਾਂ ਕੱਢਦਾ ਹੈ, "ਤੇਰੀ..."

ਗੱਡ ਵਾਲਾ ਸੁਸਤ ਜਿਹਾ ਹੋਇਆ ਬੈਠਾ ਸੀ। ਉਹ ਉਸੇ ਵੇਲੇ ਸੁਚੇਤ ਹੋ ਗਿਆ। "ਕੀ ਆਖਿਆ ? ਕਿਰਾਇਆ ਦੇਣ ਨੂੰ ਪੱਲੇ ਫੁੱਟੀ ਕੌਡੀ ਨਹੀਂ, ਉਤੋਂ ਰੋਅਬ ਦਿੰਨੈਂ ? ਮੂੰਹ ਸੰਭਾਲ ਕੇ ਗੱਲ ਕਰੀਂ। ਕੋਈ ਤੇਰਾ ਦਿੱਤਾ ਨਹੀਂ ਖਾਂਦਾ, ਨਾ ਤੇਰੀ ਜਗੀਰ ਤੇ ਰਹਿਨੈ। ਜੇ ਗਾਲ੍ਹ ਕੱਢੀ ਏ ਤਾਂ ਹੋਸ਼ ਕਰੀਂ..."

ਝਗੜਾ ਵੱਧ ਗਿਆ। ਨਿਤਾਈ ਉਹਦੇ ਨਾਲ ਹੱਥੋਪਾਈ ਹੋ ਪਿਆ। ਦੋਏ ਇਕ-ਦੂਜੇ ਨੂੰ ਭਾਂਤ-ਭਾਂਤ ਦੀਆਂ ਗਾਲ੍ਹਾਂ ਕੱਢਣ ਲੱਗ ਪਏ। ਲੋਕ ਇਕੱਠੇ ਹੋ ਗਏ। ਓਧਰ ਬਲੀਦੱਤ ਆਪਣੇ ਹੱਥੀਂ ਸਾਮਾਨ ਖਿੱਚ ਖਿੱਚ ਕੇ ਇਕੱਠਾ ਕਰੀ ਜਾਂਦਾ ਹੈ। ਸਰੋਜਨੀ ਏਧਰ ਓਧਰ ਤੁਰੀ ਫਿਰਦੀ ਹੈ। ਕੁਲੀ ਬਲੀਦੱਤ ਨੂੰ ਘੇਰ ਕੇ ਮਜ਼ਦੂਰੀ ਲਈ ਰੌਲਾ ਪਾ ਰਹੇ ਹਨ। ਗੱਡੀਵਾਨ ਲੜ ਝਗੜ ਕੇ ਘਿਚਰ ਘਿਚਰ ਕਰਦਾ ਆਪਣੀ ਗੱਡ ਲੈ ਕੇ ਚਲਾ ਗਿਆ। ਜਾਣ ਲੱਗਿਆਂ ਕਹਿ ਗਿਆ, "ਬਾਬੂ-ਬਾਬੂ, ਅਸੀਂ ਕਿਤੇ ਬਾਬੂ ਨਹੀਂ ਵੇਖੇ ? ਬਾਬੂ-ਬਾਬੂ ਲਾ ਛੱਡੀ ਏ..."

ਨਿਤਾਈ ਮੁੜ੍ਹਕੋ ਮੁੜ੍ਹਕੀ ਹੋਇਆ ਗਾਲ੍ਹਾਂ ਕੱਢਦਾ ਮੁੜ ਆਇਆ।

ਬਲੀਦੱਤ ਨੂੰ ਗੁੱਸਾ ਆ ਗਿਆ। ਉਹ ਥੋੜ੍ਹੀ ਦੂਰ ਖੜੀ ਇਕ ਹੋਰ ਗੱਡ ਵਲ ਤੁਰ ਪਿਆ। ਉਹ ਗੱਡ ਵਾਲਾ ਵੀ ਜਿਵੇਂ ਉਡੀਕੀ ਜਾਂਦਾ ਸੀ। ਹੋਰ ਕੋਈ

ਗੱਡ ਹੈ ਵੀ ਨਹੀਂ ਸੀ।

"ਕਿੰਨੇ ਪੈਸੇ ਲਏਂਗਾ ?"

"ਤਿੰਨ ਰੁਪਏ।"

"ਦੋ ਲੈਣੇ ਨੇ ?"

"ਨਹੀਂ।"

"ਚੰਗਾ ਚਲ। ਓਏ ਚਪੜਾਸੀ, ਸਾਮਾਨ ਰੱਖ।"

"ਜੀ, ਹਜ਼ੂਰ।"

"ਮਕਾਨ ਠੀਕ ਠਾਕ ਏ ?"

"ਜੀ ਹਜ਼ੂਰ।"

ਅੱਜ ਨਵਾਂ ਦਿਨ ਚੜ੍ਹਿਆ ਹੈ, ਨਵੇਂ ਅਫ਼ਸਰ ਨੇ ਆਪਣਾ ਰੂਪ ਵਿਖਾਇਆ ਹੈ। ਚਪੜਾਸੀ ਸਮਝ ਗਿਆ।

ਸਰੋਜਨੀ ਦੇਖ ਰਹੀ ਹੈ। ਇਹ ਉਸਦਾ ਨਵਾਂ ਘਰ ਹੈ—ਸਾਹਮਣੇ ਬਗ਼ੀਚਾ, ਪਿਛੇ ਬਾੜੀ, ਵੱਡਾ ਵਿਹੜਾ। ਘਰ ਤਾਂ ਬਹੁਤ ਵੱਡਾ ਹੈ।

ਘਰ ਵੱਡਾ ਹੈ। ਪੁਰਾਣਾ ਛੱਡਿਆ ਨਵਾਂ ਮਿਲ ਗਿਆ। ਗੱਡ ਤੋਂ ਸਾਮਾਨ ਲਾਹ ਕੇ ਘਰ ਅੰਦਰ ਧਰ ਲਿਆ। ਉਸੇ ਪਲ ਘਰ ਆਪਣਾ ਹੋ ਗਿਆ। ਕਿੰਨੀ ਛੇਤੀ। ਦੇਖਣਸਾਰ ਉਹਨੇ ਸੋਚ ਲਿਆ ਕਿ ਇਹ ਕਮਰਾ ਬੈਠਕ ਬਣ ਜਾਏਗੀ, ਔਹ ਸੌਣ ਵਾਲਾ ਕਮਰਾ, ਓਧਰ ਸਟੋਰ, ਇਧਰ ਰਸੋਈ ਆਦਿ। ਸਮਾਨ ਢੋਂਦਿਆਂ ਨਿਤਾਈ ਦਾ ਸਾਹ ਚੜ੍ਹ ਗਿਆ ਤੇ ਉਹ ਢਿੱਲਾ ਪੈ ਗਿਆ।

"ਨੌਕਰ ਵੀ ਰਖ ਲਿਆ ਏ ਬੀਬੀ ਜੀ ! ਚੰਗੀ ਜ਼ਾਤ ਦਾ ਏ, ਆਖੋ ਤਾਂ ਬੁਲਾ ਲਿਆਵਾਂ ?"

"ਪੁੱਛਦਾ ਕੀ ਏਂ ?" ਬਲੀਦੱਤ ਨੇ ਕਿਹਾ, "ਜਲਦੀ ਬੁਲਾ ਲਿਆ। ਬਹੁਤੇ ਪੈਸੇ ਤਾਂ ਨਹੀਂ ਦੇਣੇ ਕੀਤੇ ?"

"ਹਜ਼ੂਰ ਤੁਸੀਂ ਜੋ ਵੀ ਦੇ ਦਿਓਗੇ ਉਹ ਲੈ ਲਏਗਾ।"

ਬਲੀਦੱਤ ਦਾ ਮਨ ਵੀ ਬੜਾ ਖ਼ੁਸ਼ ਹੈ। ਮਜ਼ਾਕ ਨਾਲ ਬੋਲਿਆ, "ਓਇ ਉੱਲੂਆ ਕਹਿੰਦੇ ਹੁੰਦੇ ਨੇ ਨਾ—ਗਾਂ ਕਾਲੀ ਹੋਵੇ, ਪੂਛ ਧਰਤੀ ਨਾਲ ਲਗਦੀ ਹੋਵੇ, ਖਾਂਦੀ ਥੋੜ੍ਹਾ ਹੋਵੇ ਤੇ ਦੁੱਧ ਬਹੁਤ ਹੋਵੇ।"

"ਵਾਹ ਹਜ਼ੂਰ ਦਾ ਦਿਮਾਗ਼ ! ਆਹਾ ! ਸੱਚੀਂ ਤੁਸੀਂ ਤਾਂ ਧਰਮ ਦੇ ਅਉਤਾਰ ਓ। ਕਿਹੋ ਜਿਹੇ ਬਚਨ ਬੋਲਦੇ ਨੇ, ਹੈ ਨਾ ਬੀਬੀ ਜੀ—" ਨਿਤਾਈ ਨੇ ਕਿਹਾ। ਫੇਰ ਹੌਲੀ ਜਿਹੀ ਬੀਬੀ ਜੀ ਦੇ ਕੰਨ ਕੋਲ ਮੂੰਹ ਕਰਕੇ ਕਿਹਾ ਤਾਂ ਜੋ ਬਾਬੂ ਜੀ ਵੀ ਸੁਣ ਲੈਣ—"ਇਕੱਲੇ ਨੇ ਤਾਂ ਕੀ ਹੋਇਆ, ਬੜੇ ਵੱਡੇ ਹਾਕਮ ਨੇ। ਇਹ ਕੰਮ ਜਾਣਦੇ ਨੇ ਤੇ ਕਰਵਾਉਣਗੇ ਵੀ। ਪਹਿਲਿਆਂ ਹਾਕਮਾਂ ਵਰਗੇ ਨਹੀਂ। ਕੰਮ ਕਰਨ ਵਿਚ ਤਾਂ ਇਹ ਰਾਹੂ ਨੇ ਰਾਹੂ। ਵੱਡੇ ਸਾਹਬ ਨੂੰ ਖ਼ੁਸ਼ ਕਰ ਦੇਣਗੇ।"

"ਪਹਿਲਾਂ ਮੇਰੇ ਕੱਪੜੇ ਤਾਂ ਕੱਢ ਦੇ ਮੈਂ ਜ਼ਰਾ ਸਾਹਬ ਨੂੰ ਮਿਲ ਆਵਾਂ।"

"ਨਹਾਉਣਾ-ਧੋਣਾ ਨਹੀਂ ?"

"ਕੱਪੜੇ ਛੇਤੀ ਕੱਢ। ਤੂੰ ਸਮਝਦੀ ਕਿਉਂ ਨਹੀਂ ਬਈ ਇਹ ਨਵੀ ਥਾਂ ਏ।"

ਸਰੋਜਨੀ ਨੇ ਕੱਪੜੇ ਕੱਢ ਦਿਤੇ। ਬਲੀਦੱਤ ਇਕ ਕਮਰੇ ਵਿਚ ਕੱਪੜੇ ਬਦਲਣ ਲਈ ਚਲਾ ਗਿਆ। ਨਿਤਾਈ ਨੇ ਪੁੱਛਿਆ, "ਨੌਕਰ ਨੂੰ ਬੁਲਾ, ਲਿਆਵਾਂ ਬੀਬੀ ਜੀ ?"

"ਨੌਕਰ।"

ਪਹਿਲਾਂ ਇਹ ਸ਼ਬਦ ਕਿਸੇ ਨੇ ਕਿਹਾ ਸੀ ? ਸਰੋਜਨੀ ਨੂੰ ਯਾਦ ਆਉਂਦਾ ਹੈ। ਮਨ ਕਸੈਲਾ ਹੋ ਜਾਂਦਾ ਹੈ। ਇਕ ਟੁੱਟੀ ਹੋਈ ਯਾਦ, ਛੂਹੰਦਿਆਂ ਹੀ ਭੁਰ ਜਾਂਦੀ ਹੈ। ਉਹ ਡੂੰਘਾ ਸਾਹ ਲੈਂਦੀ ਹੈ।

"ਰਹਿਣ ਦੇ ਨੌਕਰ ਦੀ ਕੀ ਲੋੜ ਹੈ ਨਿਤਾਈ, ਕੁਲ ਦੋ ਹੀ ਤਾਂ ਜੀਅ ਹਾਂ। ਮੈਂ ਆਪੇ ਕੰਮ ਕਰ ਲਵਾਂਗੀ। ਨਾਲੇ ਤੂੰ ਵੀ ਏਂ ਬਸ ਥੋੜ੍ਹਾ ਹੱਥ ਵਟਾ ਛੱਡਿਆ ਕਰੀਂ।"

"ਲੋਕ ਕੀ ਕਹਿਣਗੇ ਬੀਬੀ ਜੀ ? ਮਿਹਣੇ ਮਾਰਨਗੇ ਮਿਹਣੇ। ਕਹਿਣਗੇ ਬਾਬੂ ਘਰੇ ਨੌਕਰ ਵੀ ਨਹੀਂ ? ਨੌਕਰਾਣੀ ਨਹੀਂ ? ਬਾਬੂ ਕੋਈ ਐਵੇਂ ਕੈਵੇਂ ਤਾਂ ਨਹੀਂ ? ਅਫ਼ਸਰ ਨੇ ਅਫ਼ਸਰ। ਏਥੇ ਹਰ ਤਰ੍ਹਾਂ ਦੇ ਬੰਦਿਆਂ ਨੇ ਆਉਣਾ-ਜਾਣਾ ਹੋਵੇਗਾ। ਮੇਰੇ ਹੁੰਦਿਆਂ ਬਾਬੂ ਜੀ ਵੱਲ ਕੌਣ ਉਂਗਲ ਕਰ ਸਕਦੈ ਜੀ ? ਉਂਜ ਇਹ ਕੋਈ ਕੰਮ ਏ ? ਮੈਂ ਥੋੜ੍ਹਾ ਬੁੱਢਾ ਹੋ ਗਿਆਂ। ਮੈਨੂੰ ਗਰਮੀ ਦੀ ਬੀਮਾਰੀ ਏ, ਰਾਤ ਨੂੰ ਤਾਪ ਚੜ੍ਹ ਜਾਂਦਾ ਏ। ਤੁਹਾਡੀ ਕਿਰਪਾ ਨਾਲ ਕਿੰਨੇ ਹੀ ਬਾਬੂਆਂ ਦੀ ਸੇਵਾ ਕੀਤੀ ਏ। ਇਹਨਾਂ ਹੱਥਾਂ ਨਾਲ ਇਕੱਲਾ ਰੋਟੀਆਂ ਪਕਾਉਂਦਾ ਰਿਹਾਂ, ਘਰ ਦੀ ਸਫ਼ਾਈ ਕੀਤੀ ਏ, ਲੱਕੜਾਂ ਪਾੜੀਆਂ ਨੇ, ਸਭ ਕੰਮ ਕੀਤੇ ਨੇ। ਅੱਜਕਲ੍ਹ ਸਰੀਰ ਕੁਝ ਠੀਕ ਨਹੀਂ ਰਹਿੰਦਾ। ਜਦੋਂ ਤਕੜਾ ਹੋਇਆ, ਫੇਰ ਵੇਖਣਾ ਮੇਰਾ ਕੰਮ। ਢਿੱਡ ਵੀ ਦੁੱਖਦਾ ਰਹਿੰਦਾ ਏ। ਪਰ, ਕਦੋਂ ਤਕ ਇਹ ਦੁੱਖ-ਤਕਲੀਫ਼ ਰਹੇਗੀ ?"

"ਪਹਿਲਾਂ ਏਸ ਘਰ ਵਿਚ ਕੌਣ ਰਹਿੰਦਾ ਸੀ ਨਿਤਾਈ ?"

"ਅਠਾਰਾਂ ਬਾਬੂਆਂ ਦੀ ਸੇਵਾ ਕਰ ਚੁੱਕਿਆਂ ਬੀਬੀ ਜੀ। ਏਸ ਘਰ ਵਿਚ ਚਾਰ ਬਾਬੂ ਤਾਂ ਮਰ ਚੁੱਕੇ ਨੇ।"

"ਮਰ ਚੁੱਕੇ ਨੇ ?"

"ਹਾਂ ਜੀ। ਮਰਨ ਜੰਮਣ ਦਾ ਕੀ ਏ ਜੀ, ਇਹ ਤਾਂ ਸੰਸਾਰ ਵਿਚ ਬਣਿਆ ਆਇਆ ਏ। ਮੈਂ ਵੀ ਕਿਸੇ ਦਿਨ ਅੱਖਾਂ ਮੀਟ ਜਾਵਾਂਗਾ। ਮੇਰੀ ਤਾਂ ਬਸ ਭਗਵਾਨ ਅਗੇ ਇਹੋ ਬੇਨਤੀ ਏ ਕਿ ਮੈਂ ਬਾਬੂ ਤੇ ਬਾਬੂਆਇਣ ਦੇ ਚਰਨਾਂ ਵਿਚ ਹੀ ਮਰਾਂ। ਤਦੇ ਮੈਨੂੰ ਸਵਰਗ ਨਸੀਬ ਹੋਵੇਗਾ। ਸਾਰੀ ਉਮਰ ਅਫ਼ਸਰਾਂ ਦੀ ਸੇਵਾ ਕੀਤੀ ਏ, ਮਰਨ ਵੇਲੇ ਅਫ਼ਸਰਾਂ ਨੂੰ ਦੇਖੇ ਬਿਨਾਂ ਮੈਂ ਅੱਖਾਂ ਨਹੀਂ ਮੀਟ ਸਕਦਾ।...ਆਹੋ

ਬੀਬੀ ਜੀ, ਚਾਰ ਜਣੇ ਮਰੇ ਸਨ ਏਸੇ ਘਰ ਵਿਚ। ਆਪ ਜਾ ਕੇ ਗੱਡੀ ਚੜ੍ਹਾ ਕੇ ਬਾਲ ਬੱਚਿਆਂ ਨੂੰ ਛੱਡ ਕੇ ਆਇਆ ਸਾਂ। ਇਸ ਤੋਂ ਬਿਨਾਂ ਇਸ ਘਰ ਵਿਚ ਦੋ ਦੀਆਂ ਘਰਵਾਲੀਆਂ ਮਰੀਆਂ। ਇਕ ਦੀ ਜਦੋਂ ਵਹੁਟੀ ਮਰੀ, ਉਹਦੇ ਪੰਜ-ਛੇ ਬੱਚੇ ਸਨ। ਓਦੋਂ ਵੀ ਮੈਂ ਹੀ ਚਿਤਾ ਨੂੰ ਅੱਗ ਲਾਈ, ਗੰਗਾ ਨਹਾ ਕੇ ਆਇਆ। ਕੰਮ ਵੇਲੇ ਮੈਂ ਕਦੇ ਪਿਛਾਂਹ ਨਹੀਂ ਹਟਿਆ। ਸਾਟੀਫਟੇਕ ਰੱਖੇ ਹੋਏ ਨੇ ਬੀਬੀ ਜੀ। ਵਿਖਾਵਾਂ?"

"ਕੋਈ ਕਿਰਾਏ ਦਾ ਮਕਾਨ ਨਹੀਂ ਮਿਲ ਸਕਦਾ?"

"ਕਰਾਏ ਦੇ ਮਕਾਨ ਦੀ ਕੀ ਲੋੜ ਏ ਜੀ? ਏਥੇ ਬੜੇ ਠੀਕ ਆਂ। ਸਾਰੀਆਂ ਸਹੂਲਤਾਂ ਨੇ। ਕਿਰਾਇਆ ਕੋਈ ਨਹੀਂ। ਆਫ਼ਿਸ ਵੀ ਨੇੜੇ ਏ ਤੇ ਨਾਲੇ ਬਾਜ਼ਾਰ ਵੀ ਕੋਲ ਏ।"

"ਪਰ ਤੂੰ ਤੇ ਕਿਹਾ ਕਿ ਏਨੇ ਬੰਦੇ ਏਸ ਘਰ ਵਿਚ ਮਰੇ ਨੇ।"

"ਉਂਜ ਕਿਹੜਾ ਕੋਈ ਮਰਦਾ ਨਹੀਂ ਬੀਬੀ ਜੀ? ਹੋਣੀ ਨੂੰ ਭਲਾ ਕੌਣ ਟਾਲ ਸਕਦਾ ਏ? ਨਾਲੇ ਘਰ ਛੱਡ ਕੇ ਕੌਣ ਜਾਂਦਾ ਏ? ਅਹਿ ਈ ਦੇਖ ਲਓ, ਇਹ ਜਿਹੜੀ ਮਿੱਟੀ ਏ, ਜਿੱਥੇ ਆਪਾਂ ਬੈਠੇ ਆਂ, ਕੌਣ ਜਾਣਦਾ ਏ ਕਿ ਏਥੇ ਕੀ ਹੁੰਦਾ ਸੀ?"

"ਹੈਂ।"

ਸਰੋਜਨੀ ਨੇ ਹੈਰਾਨੀ ਨਾਲ ਚਾਰ-ਚੁਫੇਰੇ ਵੇਖਿਆ। ਕੀ ਕਹਿੰਦਾ ਏ ਇਹ ਆਦਮੀ! ਦਿਹ ਪੱਤੇ ਵਾਂਗ ਕੰਬਣ ਲੱਗ ਪਈ।

"ਨਹੀਂ ਬੀਬੀ ਜੀ, ਮੈਂ ਤਾਂ ਇਉਂ ਕਹਿੰਦਾ ਸਾਂ ਕਿ ਇਹ ਜਿਹੜੇ ਏਨੇ ਬੰਦੇ ਮਰਦੇ ਨੇ ਉਹ ਜਾਂਦੇ ਕਿੱਥੇ ਨੇ? ਏਸੇ ਮਿੱਟੀ ਵਿਚ ਹੀ ਨਾ? ਇਹ ਦੁਨੀਆਂ ਇਕ ਮੁਰਦਘਾਟ ਏ। ਇਸੇ ਮਿੱਟੀ ਵਿਚ ਹੀ ਸੱਭ ਦੇ ਹੱਡ ਖਪ ਜਾਂਦੇ ਨੇ। ਉਹ ਲੋਕ ਕਿੱਥੇ ਗਏ? ਏਸੇ ਮਿੱਟੀ ਵਿਚ ਰਲ਼ੇ ਨੇ ਨਾ? ਸ਼ਾਸਤਰ ਕਹਿੰਦੇ ਨੇ ਇਹ ਧਰਤੀ ਤੇ ਇਹਦਾ ਸੱਭ ਕੁਝ, ਇਹ ਕਿਸੇ ਅਸੁਰ ਦੀ ਹੱਡੀ ਏ। ਇਸ ਹੱਡਾਂ ਦੇ ਢੇਰ ਉੱਤੇ ਹੀ ਅਸੀਂ ਘਰ ਬਣਾ ਲੈਂਦੇ ਹਾਂ। ਉਹਨਾਂ ਹੀ ਹੱਡੀਆਂ ਦੇ ਢੇਰ ਵਿਚੋਂ ਰਸ ਲੈ ਕੇ ਤੋਰੀ, ਕਰੇਲੇ ਤੇ ਸਾਰੀਆਂ ਸਬਜ਼ੀਆਂ-ਭਾਜੀਆਂ ਉਗਦੀਆਂ ਨੇ। ਅਸੀਂ ਉਹ ਖਾਂਦੇ ਹਾਂ। ਏਸੇ ਰਸ ਵਿਚੋਂ ਆਲੂ, ਗਾਜਰ, ਸ਼ਲਗਮ...।"

"ਰਹਿਣ ਦੇ, ਰਹਿਣ ਦੇ ਨਿਤਾਈ, ਬਸ ਹੋਰ ਨਾ ਬੋਲ..."

"ਕੋਈ ਗੱਲ ਨਹੀਂ ਬੀਬੀ ਜੀ! ਦਾਲ, ਚੌਲ ਤੇ ਮੂੰਗੀ ਦੇ ਬੂਟੇ, ਸਾਰੇ ਰੁੱਖ ਤੇ ਹੋਰ ਬੇਲ-ਬੂਟੇ, ਏਸੇ ਮਾਸ ਤੇ ਹੱਡੀਆਂ ਤੋਂ ਖਾਦ ਲੈ ਕੇ ਵੱਧਦੇ ਫੁੱਲਦੇ ਨੇ। ਇਹਨਾਂ ਦਾ ਰਸ ਹੀ ਅੰਦਰ ਜਾਂਦਾ ਏ, ਫਲਦਾ ਏ। ਇਹਨਾਂ ਮਰੇ ਹੋਏ ਬੰਦਿਆਂ ਦਾ ਮਾਸ ਤੇ ਹੱਡੀਆਂ ਹੀ...।"

"ਛੱਡ! ਰਹਿਣ ਦੇ, ਰਹਿਣ ਦੇ। ਅਜਿਹੀਆਂ ਗੱਲਾਂ ਸੁਣਨ ਮਗਰੋਂ ਕੋਈ ਚੀਜ਼

ਖਾਣ ਨੂੰ ਦਿਲ ਨਹੀਂ ਕਰਨਾ ।"

"ਬੀਬੀ ਜੀ, ਏਸੇ ਕਰਕੇ ਮੈਂ ਵੀ ਬਹੁਤ ਘੱਟ ਖਾਂਦਾ ਹਾਂ । ਸੋਚਦਾ ਹਾਂ ਇਹ ਸਾਰਾ ਕੁਝ ਲੋਕਾਂ ਦਾ ਲਹੂ ਏ । ਪਰ ਕੀ ਕਰੀਏ ਸਰਦਾ ਨਹੀਂ । ਰੱਬ ਨੇ ਸਭ ਨੂੰ ਬੇਹਾਲ ਕੀਤਾ ਹੋਇਆ ਹੈ । ਲਹੂ-ਮਾਸ ਖਾਧੇ ਬਿਨਾਂ ਆਦਮੀ ਜੀ ਹੀ ਨਹੀਂ ਸਕਦਾ ।"

"ਹਾਏ ਮਾਂ—"

ਸਰੋਜਨੀ ਚਾਰੇ ਪਾਸੇ ਦੇਖ ਰਹੀ ਸੀ । ਉਹਨੂੰ ਹੱਡੀਆਂ, ਲਹੂ-ਮਾਸ ਤੇ ਨਿਰਦੋਸ਼ ਮਿੱਟੀ ਦਾ ਚਿਹਰਾ ਬਹੁਤ ਹੀ ਘਿਣਾਉਣਾ ਦਿਸ ਰਿਹਾ ਸੀ । ਪਰ ਨਿਤਾਈ ਉਹਦਾ ਚਿਹਰਾ ਵੇਖ ਕੇ ਖੁਸ਼ ਹੋ ਰਿਹਾ ਸੀ । ਹੁਣ ਉਹ ਅਰਾਮ ਨਾਲ ਸੌਂ ਨਹੀਂ ਸਕੇਗਾ । ਹੁਣ ਉਹ ਉਸਨੂੰ ਬਾਬੂਆਣੀ ਨਹੀਂ ਲੱਗਦੀ । ਬਸ ਇਕ ਔਰਤ ਲੱਗਦੀ ਹੈ ਜਿਸ ਨੂੰ ਡਰ ਲੱਗਦਾ ਹੈ । ਨਿਤਾਈ ਬੋਲਿਆ, "ਇਹੋ ਬ੍ਰਹਮ ਗਿਆਨ ਹੈ । ਬੀਬੀ ਜੀ ਦੁਨੀਆਂ ਬੱਸ ਆਉਣ ਜਾਣ ਦਾ ਹੀ ਨਾਂ ਹੈ । ਇਹ ਸੋਚ ਕੇ ਮਾਇਆ-ਜਾਲ ਦੀ ਫਾਹੀ ਕੱਟੀ ਜਾਂਦੀ ਏ । ਰਹਿਣ ਦਿਓ, ਬਹੁਤਾ ਨਹੀਂ ਸੋਚੀਦਾ ਹੁੰਦਾ । ਇਹ ਸਭ ਬਿਧਮਾਤਾ ਦੀ ਖੇਡ ਏ । ਹੋਰ ਕਰੀਏ ਵੀ ਕੀ ?" ਫੇਰ ਕੁਝ ਰੁਕ ਕੇ ਬੋਲਿਆ, "ਨੌਕਰ ਨੂੰ ਸੱਦ ਲਿਆਵਾਂ ?"

"ਹਾਂ, ਹਾਂ ਸੱਦ ਲਿਆ । ਇਕੱਲੀ ਨੂੰ ਘਰ ਸੁੰਨਾ ਸੁੰਨਾ ਲੱਗਦਾ ਏ...।"

"ਮੈਂ ਤਾਂ ਸੋਚਦਾ ਸਾਂ ਕਿ ਨੌਕਰਾਣੀ ਰੱਖ ਲਈਏ ਤਾਂ ਠੀਕ ਏ । ਏਨਾ ਵੱਡਾ ਘਰ ਏ । ਘਰ ਤਾਂ ਆਦਮੀਆਂ ਨਾਲ ਈ ਸੋਭਦੇ ਨੇ ਬੀਬੀ ਜੀ । ਮੈਂ ਤੇ ਬਾਬੂ ਜੀ ਤਾਂ ਅਕਸਰ ਦੌਰੇ ਤੇ ਹੀ ਰਿਹਾ ਕਰਾਂਗੇ । ਘਰ ਦੋ ਬੰਦੇ ਹੋਣ ਤਾਂ ਦਿਲ ਲੱਗਿਆ ਰਹਿੰਦਾ ਏ । ਸਸਤੀ ਜਿਹੀ ਕੋਈ ਨੌਕਰਾਣੀ ਰਖਾ ਦਿਆਂਗਾ । ਰੋਟੀ ਸਣੇ ਦੋ-ਚਾਰ ਰੁਪਏ ਲੈ ਲਏਗੀ ।"

"ਦੋ ਚਾਰ—ਸਾਡੀ ਤਨਖਾਹ ਕਿੰਨੀ ਕੁ ਏ ਜਿਹੜੇ ਏਨੇ ਪੈਸੇ..."

"ਪੈਸਿਆਂ ਦਾ ਤੁਸੀਂ ਫ਼ਿਕਰ ਨਾ ਕਰੋ ਬੀਬੀ ਜੀ । ਏਥੇ ਤਾਂ ਸੋਨਾ ਰੁਲਦਾ ਏ । ਬਾਬੂ ਜੀ ਨੂੰ ਪਤਾ ਵੀ ਨਹੀਂ ਲੱਗੇਗਾ । ਮੈਂ ਸੱਭ ਕਰਵਾ ਦਿਆਂਗਾ । ਕਿੰਨੇ ਬਾਬੂ ਆਏ, ਕਿੰਨੇ ਗਏ । ਉਹਨਾਂ ਨੇ ਕੀ ਖਾਧਾ, ਕੀ ਪੀਤਾ, ਕੀ ਕੀ ਲਿਆ, ਦਿੱਤਾ— ਸਭ ਮੈਨੂੰ ਭੋਰਾ-ਭੋਰਾ ਪਤਾ ਏ । ਏਥੇ ਤਾਂ ਪੈਸੇ ਬੋਰੀਆਂ ਵਿਚ ਭਰ ਭਰ ਕੇ ਤੁਲਦੇ ਨੇ । ਮੈਂ ਸਭ ਆਪੇ ਸੰਭਾਲ ਲਵਾਂਗਾ । ਤੁਹਾਨੂੰ ਕਿਹੜੀ ਗੱਲ ਦੀ ਚਿੰਤਾ ਏ ? ਬੱਸ ਇਹ ਖ਼ਿਆਲ ਰੱਖਿਓ ਕਿ ਮਹੀਨੇ ਵਿਚ ਇਕ ਅੱਧ ਵਾਰੀ ਆਂਢ-ਗੁਆਂਢ ਦੀਆਂ ਤੀਵੀਆਂ ਆਇਆ ਕਰਨਗੀਆਂ । ਉਦੋਂ ਮੈਨੂੰ ਢਿੱਲਾ ਜਿਹਾ ਮੂੰਹ ਕਰਕੇ ਕਹਿ ਦਿਆ ਕਰਨਾ— ਨਿਤਾ ਅੱਜ ਤਾਂ ਘਰੇ ਚੌਲ ਦਾ ਦਾਣਾ ਵੀ ਨਹੀਂ, ਕਿਧਰੋਂ ਪੰਜ ਦਸ ਉਧਾਰ ਹੀ ਫੜ ਲਿਆਉਂਦਾ । ਜਦੋਂ ਕਹੋ ਤਾਂ ਬੂਹੇ ਕੋਲ ਖੜੋ ਕੇ ਰਤਾ ਉੱਚੀ ਕਹਿਆ ਕਰਨਾ ਤਾਂ ਜੋ ਸਾਰਿਆਂ ਨੂੰ ਸੁਣ ਜਾਏ । ਬਾਬੂ ਜੀ ਵੀ ਹਰੇਕ ਮਹੀਨੇ ਕਲਰਕ ਤੋਂ

ਦਸ ਵੀਹ ਉਧਾਰ ਫੜ ਲਿਆ ਕਰਨ ।"

"ਕਰਜ਼ਾ ਚੁੱਕ ਕੇ ਕੋਈ ਨੌਕਰ-ਚਾਕਰ ਰੱਖੇ ਜਾਂਦੇ ਨੇ ?"

"ਕਾਹਨੂੰ ਜੀ, ਇਹ ਤਾਂ ਸਭ ਜੱਗ ਦਿਖਾਵਾ ਏ । ਤੁਸੀਂ ਸਮਝਦੇ ਨਹੀਂ ? ਇਹੋ ਤਾਂ ਭੇਤ ਵਾਲੀ ਗੱਲ ਏ । ਬਸ ਲੋਕ ਇਹੋ ਸਮਝਣ ਕਿ ਤੁਸੀਂ ਉਧਾਰ ਲੈ ਕੇ ਡੰਗ ਟਪਾਉਂਦੇ ਹੋ । ਲੋਕਾਂ ਦੀਆਂ ਨਜ਼ਰਾਂ ਈਰਖਾਲੂ ਨੇ । ਉਹਨਾਂ ਦੀਆਂ ਅੱਖਾਂ ਵਿਚ ਘੱਟਾ ਪਾਏ ਬਿਨਾਂ ਪੈਸਾ ਨਹੀਂ ਬਣਦਾ । ਨਹੀਂ ਉਹ ਬਦਲਾ ਨਹੀਂ ਲੈਣਗੇ ?"

ਸਰੋਜਨੀ ਨੇ ਕੁਝ ਨਾ ਕਿਹਾ । ਇਹ ਦਾਣੇ ਪਾਣੀ ਦਾ ਨਵਾਂ ਵਿਆਕਰਣ ਹੈ । ਉਹਦੇ ਮਨ ਵਿਚ ਕਈ ਵਿਚਾਰ ਆਉਂਦੇ ਹਨ । ਉਹ ਸੋਚਣ ਲੱਗ ਪਈ ਕਿ ਇਸ ਨਿਤਾਈ ਦੇ ਮੂੰਹ ਲਹੂ ਲੱਗਿਆ ਹੋਇਆ ਏ ।

ਮਿਸਟਰ 'ਸ਼'—।

'ਸ਼' ਪਦ ਸਦੀਆਂ ਤੋਂ ਸਨੇਹ ਭਰੇ ਮਧੁਰ ਸੰਬੰਧਾਂ ਦੀ ਸੂਚਨਾ ਦਿੰਦਾ ਆਇਆ ਹੈ । ਸਾਡੀ ਬੋਲੀ ਵਿਚ ਇਹਦੀ ਇਕ ਖ਼ਾਸ ਥਾਂ ਹੈ । ਬਹੁਤਾ ਵਰਤਣ ਨਾਲ ਜੀਭ ਇਹਨੂੰ 'ਹ' ਵੀ ਬੋਲਣ ਲੱਗ ਪੈਂਦੀ ਏ । ਵਾਕ ਦੇ ਅਖ਼ੀਰ ਵਿਚ ਇਹਦਾ ਉਚਾਰਨ ਕਰਕੇ ਕਈ ਤਾਂ ਨਵੀਂ ਉਮੰਗ, ਨਵਾਂ ਉਤਸ਼ਾਹ ਮਹਿਸੂਸ ਕਰਦੇ ਨੇ । ਅਤੇ 'ਸ਼' ਵਿਚ ਏਥੇ ਇਕ ਵਿਆਪਕਤਾ ਹੈ । ਸੰਗੀ ਦਾ ਸੰਗੀ ਨੂੰ ਸੰਬੋਧਨ, ਹਾਲੀ ਦਾ ਬਲਦ ਨੂੰ, ਮਜ਼ਦੂਰ ਦਾ ਆਪਣੀ ਇਸਤ੍ਰੀ ਨੂੰ ਤੇ ਸਾਰਿਆਂ ਦਾ ਸਾਰਿਆਂ ਨੂੰ ।

ਪਰ 'ਸ਼' ਦੀ ਬਣਤਰ ਵਿਚ ਸਨੇਹ ਦਾ ਕੋਈ ਅੰਸ਼ ਨਹੀਂ ਹੈ । ਕਾਲਾ-ਕਲੂਟਾ, ਝੋਟੇ ਵਰਗਾ ਮੋਟਾ ਆਦਮੀ, ਫਾਬੜੇ ਵਰਗਾ ਚਿਹਰਾ, ਗੰਭੀਰ, ਰੁੱਸਿਆ ਜਿਹਾ ਤੇ ਨਿਰਮੋਹੀ । ਸਿਰ ਤੇ ਕਦੰਬ ਦੇ ਫੁੱਲਾਂ ਵਰਗੇ ਬਰੀਕ ਬਰੀਕ ਕੱਟੇ ਵਾਲ ਤੇ ਬੰਟਿਆਂ ਵਰਗੀਆਂ ਅੱਖਾਂ । ਮੋਟੇ ਬੁੱਲ੍ਹ ਇਕ ਪਾਸਿਓਂ ਅੱਧੇ ਖੁੱਲ੍ਹੇ ਹੋਏ, ਜਿਵੇਂ ਸੱਜੇ ਪਾਸੇ ਵਾਲੀ ਗਲ੍ਹ ਹਮੇਸ਼ਾਂ ਲਮਕਦੀ ਰਹਿੰਦੀ ਹੋਵੇ । ਅਸੁਭਾਵਿਕ ਮੋਟੀ ਧੌਣ ਜਿਹੜੀ ਇਕਦਮ ਮੁੜ ਕੇ ਇੱਕੋ ਥਾਂ ਰੁਕੀ ਰਹਿੰਦੀ ਹੈ । ਕਿਸੇ ਜਾਨਵਰ ਦੇ ਪੰਜਿਆਂ ਵਰਗੇ ਮੋਟੇ ਗੁਦਗੁਦੇ ਹੱਥ ਤੇ ਘੜੇ ਵਰਗਾ ਢਿੱਡ । ਉਹ ਦਿਖਾਵਾ ਇੰਜ ਕਰਦਾ ਰਹਿੰਦਾ ਹੈ ਜਿਵੇਂ ਹਮੇਸ਼ਾਂ ਕਿਸੇ ਦਾਅ ਤੇ ਬੈਠਾ ਹੋਵੇ ਤੇ ਮੌਕਾ ਮਿਲਦਿਆਂ ਹੀ ਛਾਲ ਮਾਰੇਗਾ । ਇਹਨੂੰ ਵੇਖ ਕੇ ਫੂਲਕਾ ਪਿੰਡ ਦੇ ਕੁਸ਼ਤੀਆਂ ਵਾਲੇ ਅਖਾੜੇ ਦਾ ਖ਼ਲੀਫ਼ਾ ਯਾਦ ਆ ਜਾਂਦਾ ਹੈ ।

ਪਰ ਖ਼ਲੀਫ਼ਾ ਜਵਾਨ ਨਹੀਂ ਪੱਕੀ ਉਮਰ ਦਾ ਬੰਦਾ ਹੈ । ਸਤਿਕਾਰ ਕਰਾਉਂਦਿਆਂ ਹੰਕਾਰ ਵੱਧ ਗਿਆ ਹੈ । ਦੂਜੇ ਪਾਸੇ ਟੱਬਰ ਦਾ ਜੰਜਾਲ ਵਧਣ ਕਰਕੇ ਦਿਨੋਂ ਦਿਨ ਖਿਝ ਵਧਦੀ ਜਾਂਦੀ ਹੈ । ਦਾਣੇ ਪਾਣੀ ਦੀ ਤਰੱਕੀ ਲਈ ਉਹਨੇ ਜੀਵਨ ਦੇ ਦੂਜੇ ਪੱਖਾਂ ਨੂੰ ਤਿਆਗ ਦਿਤਾ ਹੈ । ਇਥੋਂ ਤੱਕ ਕਿ ਤਿਆਗ ਦੀ ਚੇਤਨਾ ਵਿਚ ਉਹਦਾ ਮਨ ਭਾਂਬੜ ਬਣ ਮਚਦਾ ਹੈ ।

ਇਹੋ ਜਿਹਾ ਬੰਦਾ ਸਨੇਹਸ਼ੀਲ ਨਹੀਂ ਹੁੰਦਾ ਤੇ ਨਾ ਹੀ ਉਹ ਲੋਕਾਂ ਵਿਚ ਮਾਣ

ਦਾ ਅਧਿਕਾਰੀ ਹੁੰਦਾ ਹੈ। ਜਿਸ ਦੀ ਚਾਲ ਨਾਲ ਧਰਤੀ ਥਰ-ਥਰ ਕੰਬਦੀ ਹੋਵੇ। ਜਿਸ ਦੇ ਬੋਲ ਨਾਲ ਰੁੱਖਾਂ ਤੇ ਬੈਠੀਆਂ ਚਿੜੀਆਂ ਫੁੱਰਰ ਕਰਕੇ ਉੱਡ ਜਾਂਦੀਆਂ ਹੋਣ, ਜਿਸ ਦੀ ਕਰੋਪੀ ਨਾਲ ਲੋਕਾਂ ਵਿਚ ਹਾਹਾਕਾਰ ਮੱਚ ਜਾਂਦੀ ਹੋਵੇ, ਉਹ ਮਸ਼ਹੂਰ ਨਹੀਂ ਅਜ਼ਾਦ ਹੈ। ਆਸੇ ਪਾਸੇ ਕਿਸੇ ਸਮਾਜੀ ਬੰਦੇ ਵੱਲ ਜੇ ਉਹ ਵੇਖਦਾ ਹੈ ਤਾਂ ਉਸਨੂੰ ਮਿਲਣ ਲਈ ਨਹੀਂ ਸਗੋਂ ਉਸ ਤੋਂ ਕੁਝ ਵਸੂਲ ਕਰਨ ਲਈ। ਬੰਦੇ ਨੂੰ ਵੇਖਣ ਦੀ ਲਾਲਸਾ ਉਹਨੂੰ ਨਹੀਂ। ਉਹ ਤਾਂ ਬੇਜਾਨ ਖਿਡੌਣੇ ਵੇਖਣਾ ਚਾਹੁੰਦਾ ਹੈ। ਉਸਦੀ ਦੁਨੀਆਂ ਕੱਠਪੁਤਲੀ ਦੀ ਦੁਨੀਆਂ ਹੈ। ਮਨ ਦੇ ਕਿਸੇ ਡੂੰਘੇ ਦਬਾਅ ਹੇਠਾਂ ਆ ਕੇ ਉਹ ਆਪਣੀ ਇੱਛਾ ਨੂੰ ਸਾਕਾਰ ਵੇਖਣਾ ਚਾਹੁੰਦਾ ਹੈ ਤੇ ਉਹਦਾ ਇਹਨਾਂ ਕੱਠਪੁਤਲੀਆਂ ਦੇ ਮੇਲੇ ਵਿਚ ਘੋੜ-ਦੌੜ ਕਰਨ ਨੂੰ ਜੀਅ ਕਰਦਾ ਹੈ। ਕਿਹੜੀ ਕੱਠਪੁਤਲੀ ਦਾ ਸਿਰ, ਕਿਹੜੀ ਦੇ ਢਿੱਡ ਵਿਚ ਵੱਜ ਕੇ ਫੁਟਦਾ ਹੈ, ਪੁਤਲੀ-ਸੰਸਾਰ ਵਿਚ ਗੜਬੜ ਪੈਦਾ ਕਰਕੇ ਉਹਨਾਂ ਦਾ ਤਮਾਸ਼ਾ ਵੇਖਦਾ ਹੈ। ਉਹਨੂੰ ਇਹ ਵੇਖ ਕੇ ਬੜਾ ਆਨੰਦ ਆਉਂਦਾ ਹੈ ਕਿ ਕਿਹੜੀ ਕੱਠਪੁਤਲੀ ਮੂੰਹ-ਪਰਨੇ ਡਿੱਗੀ ਹੈ, ਕਿਹੜੀ ਦਾ ਸਿਰ ਹੇਠਾਂ ਤੇ ਪੈਰ ਉਤੇ ਹੋ ਗਏ ਨੇ ਤੇ ਕਿਹੜੀ ਟੁੱਕੜੇ ਟੁੱਕੜੇ ਹੋ ਗਈ ਹੈ। ਏਹਦੇ ਕਰਕੇ ਜੇ ਲੋਕ ਉਹਨੂੰ ਸੈਡਿਸਟ ਜਾਂ ਕੁਝ ਹੋਰ ਵੀ ਕਹਿਣ ਤਾਂ ਪਏ ਕਹਿਣ।

ਉਹ 'ਸ' ਹੈ ਕਿਉਂਕਿ ਉਥੇ 'ਸਹੂ' ਨਾਲੋਂ 'ਸ਼' ਦੀ ਸਾਹਬ ਬਹਾਦਰੀ ਦਾ ਪ੍ਰਤਾਪ ਬਹੁਤਾ ਹੈ। ਉਹ ਸੂਟ ਪਾਈ ਰਖਦਾ ਹੈ, ਸਿਰ ਤੇ ਟੋਪ ਤੇ ਮੂੰਹ ਵਿਚ ਚੁਰਟ ਪਾਈ ਰਖਦਾ ਹੈ। ਹੱਥ ਵਿਚ ਖੂੰਡੀ ਫੜੀ ਹੁੰਦੀ ਹੈ। ਬੰਧੋਪਾਧਿਆਏ ਦੀ ਥਾਂ 'ਬੈਨਰਜੀ' ਵਾਂਗ ਪੁਸ਼ਤ-ਦਰ-ਪੁਸ਼ਤ 'ਸਹੂ' ਦੀ ਥਾਂ ਅੰਗਰੇਜ਼ੀ ਤਾਲ ਵਿਚ 'ਸ਼' ਸੁਣਦਿਆਂ ਉਹਨੂੰ ਬੜੀ ਖ਼ੁਸ਼ੀ ਹੁੰਦੀ ਹੈ।

ਮਿਸਟਰ 'ਸ਼' ਇਕ ਕਰਮਚਾਰੀ ਹਨ, ਸਧਾਰਨ ਨਹੀਂ—ਕੰਪਨੀ ਦੇ ਸਾਹਬ ਹਨ। ਘਰ ਮਿਸਟਰ 'ਸ਼' ਬੈਠੇ ਹਨ। ਦੋਵੇਂ ਪਾਸੇ ਲੱਕੜ ਦੀਆਂ ਟਰੇਆਂ ਵਿਚ ਕਾਗ਼ਜ਼ਾਂ ਦੇ ਢੇਰ ਪਏ ਹਨ ਜਿਨ੍ਹਾਂ ਵਿਚ ਬਹੁਤ ਵੱਡੀਆਂ ਵੱਡੀਆਂ ਸਮੱਸਿਆਵਾਂ ਹਨ। ਵੱਡਾ ਕਮਰਾ ਹੈ, ਖਿੜਕੀਆਂ ਅਤੇ ਦਰਵਾਜ਼ਿਆਂ ਤੇ ਮੋਟੇ ਪਰਦੇ ਟੰਗੇ ਹੋਏ ਹਨ। ਬਾਹਰਲੇ ਚਾਨਣ ਦਾ ਅੰਦਰ ਆਉਣਾ ਮਨਾ ਹੈ ਇਸ ਲਈ ਕਮਰੇ ਵਿਚ ਟੇਬਲ ਤੇ ਰੌਸ਼ਨੀ ਕੀਤੀ ਹੋਈ ਹੈ। ਟੇਬਲ ਦੇ ਦੂਜੇ ਪਾਸੇ ਆਉਣ ਵਾਲਿਆਂ ਲਈ ਇਕ ਬਾਜ਼ੂ ਵਾਲੀ ਕੁਰਸੀ ਪਈ ਹੈ। ਉਸਦੇ ਨਾਲ ਇਕ ਹੋਰ ਪੁਰਾਣੀ ਕੁਰਸੀ ਪਈ ਹੈ। ਉਸਦੀ ਇਕ ਬਾਂਹ ਗ਼ਾਇਬ ਹੈ। ਇਕ ਸਟੂਲ ਪਿਆ ਹੈ। ਆਉਣ ਵਾਲੇ ਨੂੰ ਜੇ ਜ਼ਰੂਰੀ ਬਿਠਾਉਣਾ ਹੀ ਹੋਵੇ ਤਾਂ ਉਸਦਾ ਦਰਜਾ ਵੇਖ ਕੇ, ਵਿਚਾਰ ਕੇ, 'ਸ਼' ਇਹਨਾਂ ਤਿੰਨਾਂ ਵਿਚੋਂ ਜਿਸ ਦੇ ਯੋਗ ਉਸਨੂੰ ਸਮਝਦਾ ਹੈ ਉਥੇ ਬਿਠਾ ਦਿੰਦਾ ਹੈ। ਇਹ ਸੋਚਣ ਲਈ 'ਸ਼' ਨੂੰ ਫ਼ੁਰਸਤ ਚਾਹੀਦੀ ਹੈ, ਉੱਨਾ ਚਿਰ ਆਉਣ ਵਾਲੇ ਨੂੰ ਖੜੇ ਹੋਣਾ ਪੈਂਦਾ ਹੈ।

ਕਮਰੇ ਦੇ ਅੰਦਰ ਹੀ ਇਕ ਲੱਕੜ ਦੇ ਚੌਖਟੇ ਉਤੇ ਉੱਚਾ ਕੱਪੜਾ ਲਟਕਾ ਕੇ ਪਰਦਾ ਕੀਤਾ ਹੋਇਆ ਹੈ। ਇਹਦੇ ਉਹਲੇ ਹੀ ਪਿਸ਼ਾਬ ਕਰਨ ਲਈ ਇਕ ਬਰਤਨ

ਅਤੇ ਟੱਟੀ ਜਾਣ ਲਈ ਚਿਲਮ ਜਿਹੀ ਰੱਖੀ ਹੋਈ ਹੈ। ਇਹ ਦੋਵੇਂ ਕੰਮ 'ਸ਼' ਉਸ ਪਰਦੇ ਦੇ ਉਹਲੇ ਕਰਦੇ ਹਨ। ਇਹ ਸਾਹਬਪੁਣੇ ਦੇ ਲੱਛਣ ਹਨ। ਕਮਰੇ ਦੇ ਹੁੰਮਸ ਜਿਹੇ ਵਿਚ ਪਿਸ਼ਾਬ ਦਾ ਮੁਸ਼ਕ ਰਲ ਕੇ ਇਕ ਅਜੀਬ ਬਦਬੂ ਪੈਦਾ ਕਰਦਾ ਹੈ। ਉਸੇ ਕਮਰੇ ਵਿਚ ਦੂਜੇ ਪਾਸੇ ਇਕ ਪਰਦੇ ਦੀ ਓਟ ਵਿਚ ਨਾਸ਼ਤੇ ਵਾਲੇ ਭਾਂਡੇ, ਫਲਾਸਕ ਵਿਚ ਚਾਹ ਤੇ ਖਾਣ ਪੀਣ ਦਾ ਸਾਮਾਨ ਤੇ ਖਾਣ ਲਈ ਇਕ ਟੇਬਲ, ਜਿਸ ਉਤੇ ਵੇਲੇ-ਕੁਵੇਲੇ ਵਾਲ ਸੁਆਰਨ ਲਈ ਇਕ ਸ਼ੀਸ਼ਾ ਵੀ ਰਖਿਆ ਹੋਇਆ ਹੈ।

ਮਿਸਟਰ 'ਸ਼' ਬੈਠੇ ਲਿਖ ਰਹੇ ਹਨ। ਕਲਮ ਨੂੰ ਘੁੱਟ ਕੇ ਫੜਿਆ ਹੈ ਤੇ ਦਬਾਅ ਦੇ ਕੇ ਲਿਖੀ ਜਾ ਰਹੇ ਹਨ, ਜਿਵੇਂ ਕਾਗਜ਼ ਨਾਲ ਕਸਰਤ ਕਰਦੇ ਹੋਣ। ਚਿਹਰੇ ਦੇ ਪੱਠੇ ਸੁੰਗੜ ਕੇ ਤਣ ਜਾਂਦੇ ਹਨ। ਚਿਹਰੇ ਦੇ ਭਾਵ ਸਪੱਸ਼ਟ ਨਜ਼ਰ ਆਉਂਦੇ ਹਨ—ਕਦੇ ਹਿੰਸਾ, ਕਦੇ ਕ੍ਰੋਧ, ਕਦੇ ਤਰਕ ਤੇ ਕਦੇ ਕੁਟਿਲਤਾ।

ਟੇਬਲ ਤੇ ਰੱਖੀ ਘੰਟੀ ਤੇ ਹੱਥ ਰੱਖਿਆਂ ਘੰਟੀ ਖੜਕਣ ਲੱਗ ਪਈ। ਓਧਰ ਕੰਧ ਨਾਲ ਢੋਅ ਲਾਈ ਬੈਠਾ, ਊਂਘਦਾ ਚਪੜਾਸੀ ਘਬਰਾ ਕੇ ਉਠਦਾ ਹੈ ਤੇ ਅੰਦਰ ਜਾ ਕੇ ਸਲਾਮ ਕਰਦਾ ਹੈ, "ਹਜ਼ੂਰ ?"

"ਬੁਲਾਓ।"

ਓਵੇਂ ਹੀ ਘਾਬਰਿਆ ਜਿਹਾ ਚਪੜਾਸੀ, ਨੱਸ ਕੇ ਬਾਹਰ ਨਿਕਲ ਜਾਂਦਾ ਹੈ। ਏਧਰ ਓਧਰ ਦੇਖਦਾ ਹੈ। ਅੱਗੇ ਕਤਾਰ ਵਿਚ ਬੈਠੇ ਬਾਬੂ ਲੋਕ ਕੰਮ ਕਰ ਰਹੇ ਹਨ। ਪਿੱਛੇ ਛੋਟੀਆਂ ਛੋਟੀਆਂ ਕੋਠੜੀਆਂ ਵਿਚ ਬੈਠੇ ਹਨ ਛੋਟੇ ਛੋਟੇ ਸਾਹਬ, ਆਫ਼ਿਸ ਦੇ ਵੱਡੇ ਬਾਬੂ। ਸਾਹਬ ਨੇ ਕਿਹਾ ਹੈ ਤਾਂ ਬੁਲਾਣਾ ਹੀ ਪਏਗਾ। ਕਿਸ ਨੂੰ ਬੁਲਾਵਾਂ ? ਸੋਚ ਸਮਝ ਕੇ ਉਹ ਵੱਡੇ ਬਾਬੂ ਕੋਲ ਨੱਸਿਆ ਗਿਆ, ਓਹੀ ਮੌਲਾ ਬਲਦ, ਸਾਰੀਆਂ ਬਲਾਵਾਂ ਨੂੰ ਸਾਂਭ ਸਕਦਾ ਹੈ। "ਸਾਹਿਬ ਨੇ ਸਲਾਮ ਭੇਜਿਆ ਏ ਜੀ !"

ਵੱਡੇ ਬਾਬੂ ਇਕਦਮ ਉਠ ਕੇ ਕਮਰੇ ਵੱਲ ਦੌੜੇ, ਜਾਂਦਿਆਂ ਜਾਂਦਿਆਂ ਰਾਹ ਵਿਚ ਹੀ ਛੇਤੀ ਛੇਤੀ ਕੋਟ ਦੇ ਬਟਨ ਬੰਦ ਕਰ ਲਏ। ਸਾਹਿਬ ਕੁਝ ਲਿਖ ਰਹੇ ਸਨ। ਇਸ ਕਰਕੇ ਉਸਨੂੰ ਖੜਾ ਹੀ ਰਹਿਣਾ ਪਿਆ। ਸਿਰ ਉਤਾਂਹ ਕੀਤੇ ਬਿਨਾਂ ਸਿਰਫ਼ ਅੱਖਾਂ ਉਤਾਂਹ ਕਰਕੇ ਸਾਹਿਬ ਬੋਲੇ—

"ਕੰਮ ਕੀਤਾ ?"

ਮੂੰਹੋਂ ਨਿਕਲ ਗਿਆ, "ਕਿਹੜਾ ਕੰਮ ਜਨਾਬ ?"

ਗਜਦਿਆਂ ਸਾਹਬ ਬੋਲੇ, "ਕਿਹੜਾ ਕੰਮ ? ਕਿੰਨੀ ਵਾਰੀ ਦੱਸਾਂ ? ਇਸ ਨੂੰ ਮਿਲਾ ਕੇ ਸੋਲਾਂ ਵਾਰੀ ਹੋ ਗਿਆ। ਬੋਲ, ਕੀਤਾ ਏ ਕਿ ਨਹੀਂ ?" ਜਲਦਬਾਜ਼ੀ ਵਿਚ ਵੱਡੇ ਬਾਬੂ ਨੂੰ ਕਹਿਣਾ ਪਿਆ "ਹੋ ਰਿਹਾ ਏ, ਹੋ ਰਿਹਾ ਏ, ਜੀ। ਬਸ ਪੂਰਾ ਹੋਣ ਹੀ ਵਾਲਾ ਹੈ, ਕਲ੍ਹ ਸਾਰੀ ਰਾਤ ਇਹੋ ਕੰਮ ਕਰਦਾ ਰਿਹਾ ਹਾਂ।

"ਚੰਗਾ ਜਾਓ.. ਹਾਲੇ ਤਕ ਖ਼ਤਮ ਨਹੀਂ ਹੋਇਆ, ਕਿੰਨੇ ਨਿਕੰਮੇ ਲੋਕ ਨੇ।"

ਮੂੰਹ ਲਮਕਾ ਕੇ ਵੱਡੇ ਬਾਬੂ ਤੁਰ ਪਏ। ਬਾਹਰ ਆ ਕੇ ਸੁੱਖ ਦਾ ਸਾਹ ਲਿਆ। ਉਹਨਾਂ ਨੂੰ ਕੋਈ ਪਤਾ ਨਹੀਂ ਕਿਹੜਾ ਕੰਮ ਹੈ। ਡੇਢ ਸੌ ਕੰਮ ਹੋਣਗੇ। ਹੋ ਚੁੱਕਾ ਕਹਿਣਾ ਛੱਡ ਕੇ ਹੋ ਰਿਹਾ ਹੈ, ਕਹਿ ਕੇ ਗ਼ਲਤੀ ਹੋ ਗਈ।

ਕਿਹੜੇ ਕੰਮ ਲਈ ਕੀ ਜਵਾਬ ਦਿਤਾ ਹੈ ਉਹਨਾਂ ਨੂੰ ਕੁਝ ਪਤਾ ਨਹੀਂ। ਫੇਰ ਵੀ ਸਵਾਲ ਦਾ ਜਵਾਬ ਤਾਂ ਦੇਣਾ ਹੀ ਪੈਣਾ ਸੀ। ਬਾਹਰਲੇ ਕੰਮ ਵੀ ਕਰਨੇ ਪੈਂਦੇ ਹਨ। ਅੱਧੀ ਅੱਧੀ ਰਾਤ ਨੂੰ ਤਾਂ ਟੈਲੀਗਰਾਮ ਦੇਣੀ ਪੈਂਦੀ ਹੈ...ਤੁਹਾਡੇ ਵੱਖੋ-ਵੱਖਰੇ ਡਿਪੂਆਂ ਵਿਚ ਕਿੰਨੇ ਬਲਦ ਹਨ, ਟੈਲੀਗਰਾਮ ਕਰੋ। ਇਸ ਸਾਲ ਕਿੰਨੇ ਏਕੜਾਂ ਵਿਚ ਤਮਾਕੂ ਦੀ ਖੇਤੀ ਕਿੰਨੀ ਹੋਈ, ਟੈਲੀਗਰਾਮ ਕਰੋ।

ਜਵਾਬ ਵਿਚ ਟੈਲੀਗਰਾਮ ਦੇਣੀ ਹੀ ਪੈਂਦੀ ਹੈ। ਜੇ ਖੋਜ ਕੇ ਤੱਥ ਇਕੱਠੇ ਕਰਕੇ ਜਵਾਬ ਦੇਣਾ ਹੋਵੇ ਤਾਂ ਦੇਰ ਹੋ ਜਾਵੇਗੀ ਤੇ ਇੰਜ ਕੰਮ ਕਰਕੇ ਉਹ ਬਹੁਤੇ ਦਿਨ ਇਸ ਦਫ਼ਤਰ ਵਿਚ ਨਹੀਂ ਰਹਿ ਸਕਦੇ। ਵੱਡੇ ਬਾਬੂ ਚਲੇ ਗਏ, ਸਾਹਿਬ ਕਮਰੇ ਵਿਚ ਇਕੱਲੇ ਹਨ।

ਕਾਗਜ਼ ਤੇ ਜ਼ੋਰਾਂ-ਸ਼ੋਰਾਂ ਨਾਲ ਕਲਮ ਦਾ ਹਲ ਚਲ ਰਿਹਾ ਹੈ। ਬਾਹਰੋਂ ਸ਼ਾਦੀ ਦੀ ਸ਼ਹਿਨਾਈ ਸੁਣਾਈ ਦਿੰਦੀ ਹੈ। ਬੜੀ ਮਿੱਠੀ ਤਾਨ ਵਿਚ ਸ਼ਹਿਨਾਈ ਵੱਜ ਰਹੀ ਹੈ। ਇਕ ਲਹਿਰ ਜਿਹੀ ਮਨ ਨੂੰ ਕਿਸੇ ਬੀਤੇ ਸਮੇਂ ਵੱਲ ਬਹਾ ਕੇ ਲੈ ਜਾਂਦੀ ਹੈ।

ਸਾਹਿਬ ਚਿੜ ਗਏ—ਓਹ! ਆਦਮੀ ਜੰਮਦਾ ਹੈ, ਵਿਆਹ ਕਰਾਉਂਦਾ ਹੈ, ਘਰ ਵਸਾਉਂਦਾ ਹੈ ਤੇ ਮਰ ਜਾਂਦਾ ਹੈ। ਜੀਵਨ ਦੀਆਂ ਸਾਧਾਰਨ ਘਸੀਆਂ ਪਿੱਟੀਆਂ ਗੱਲਾਂ ਕਿੰਨਾ ਚਿੜਾਉਣ ਵਾਲੀਆਂ ਹੁੰਦੀਆਂ ਨੇ। ਬਾਹਰ ਉਹੋ ਰੌਲਾ-ਰੱਪਾ। ਕੱਪੜਿਆਂ ਹੇਠਾਂ ਸਵਾਰਥ ਪਹਿਨੀ ਲੋਕ ਆਪਣਾ ਆਪਣਾ ਉੱਲੂ ਸਿੱਧਾ ਕਰਨ ਲਈ ਤੁਰੇ ਫਿਰਦੇ ਹਨ।

ਦੂਰ ਕਿਧਰੇ ਜੰਞ ਜਾ ਰਹੀ ਹੈ। ਦਿਨੇ ਹੀ ਢੋਲ-ਢਮੱਕਾ, ਸ਼ਹਿਨਾਈ ਵੱਜ ਰਹੀ ਹੈ। ਦਾਰੂ ਦੀ ਇਕ ਬੋਤਲ ਪੀ ਚੁੱਕੇ ਹਨ। ਘੜੀ-ਮੁੜੀ ਉਹੋ ਗੱਲ, ਜਿਵੇਂ ਗੱਡੀਆਂ ਦੀ ਕਤਾਰ ਓਵੇਂ ਚਕਰ-ਚੂੰ ਕਰਦੀ, ਇਕੋ ਰਾਹ ਤੁਰੀ ਜਾਂਦੀ ਹੋਵੇ।

ਬੱਦਲਵਾਈ ਹੋਣ ਪਿਛੋਂ ਹੁੰਮਸ ਵਰਗਾ ਜੀਵਨ। ਲੋਕ ਸੂਰਾਂ ਵਾਂਗ ਚਿੱਕੜ ਵਿਚ ਲਿਟ ਕੇ ਵੀ ਜਿਉਂ ਰਹੇ ਹਨ। ਇਹੋ ਜੀਵਨ ਹੈ।

ਦੂਰ ਸ਼ਹਿਨਾਈ ਦੀ ਮਿੱਠੀ ਸੁਰ ਗੂੰਜਦੀ ਹੈ। ਮਨ ਟਿਕਦਾ ਨਹੀਂ। ਚਲਣ ਦਿਓ ਇਸੇ ਜੀਵਨ ਨੂੰ। ਕਾਗਜ਼ ਉਤੇ ਕਲਮ ਰੁਕ ਗਈ, ਧੌਣ ਮੁੜ ਗਈ। ਚਿਹਰੇ ਤੇ ਇਕ ਕਰੂਰ ਅਧੂਰੀ ਮੁਸਕਾਨ ਹੈ। ਅਰਧ ਚੇਤਨਾ ਵਿਚ ਫੁਲਝੜੀ ਵਾਂਗ ਕੋਈ ਯਾਦ ਉਭਰੀ ਹੈ—ਲਾਲ, ਨੀਲੀ, ਬੈਂਗਣੀ, ਪੀਲੀ ਕਿੰਨੇ ਰੰਗਾਂ ਦੀ। ਪਰਿਚਿਤ ਮਨ ਜ਼ੋਰ ਜ਼ੋਰ ਦੀ ਚੀਕ ਰਿਹਾ ਹੈ, ਇਹ ਦੁਰਬਲਤਾ ਹੈ, ਇਹ ਝੂਠ ਹੈ, ਬਿਲਕੁਲ ਤੁੱਛ। ਇਹ ਸਾਧਾਰਨ ਲੋਕਾਂ ਵਰਗੀ ਚੇਤਨਾ ਹੈ।

ਉਹ ਆਪ—ਏਸ ਦਫ਼ਤਰ ਦੀ ਕੋਠੀ ਦੇ ਡਿਕਟੇਟਰ। ਡਿਕਟੇਟਰ। ਉਹ ਇਕੋ ਠੋਕਰ ਨਾਲ ਕਿੰਨੇ ਲੋਕਾਂ ਦੀ ਕਿਸਮਤ ਬਦਲ ਸਕਦਾ ਹੈ, ਤੇ ਠੋਕਰ ਵਿਚ ਹੀ ਦਾਣੇ ਪਾਣੀ ਦਾ ਸਹਾਰਾ ਖੋ ਸਕਦਾ ਹੈ। ਮੂੰਹੋਂ ਬੁਰਕੀ ਖੁੱਸ ਜਾਣ ਮਗਰੋਂ ਆਕੜੀ ਧੌਣ ਵੀ ਆਪਣੇ ਆਪ ਝੁੱਕ ਜਾਂਦੀ ਹੈ। ਆਦਮੀ ਵਿਲਕ ਕੇ ਰੋ ਪੈਂਦਾ ਹੈ। ਲੱਖ ਦੋਸਤੀ ਹੋਵੇ, ਕਿਸੇ ਦੀ ਪੱਤਲ ਵਿਚ ਬਚਿਆ-ਖੁਚਿਆ ਥੋੜ੍ਹਾ ਜਿਹਾ ਕੁਝ ਸੁੱਟ ਦਿਓ, ਦਸ ਜਣੇ ਝਪਟ ਪੈਂਦੇ ਹਨ। ਅਨੇਕਾਂ ਢੰਗਾਂ ਨਾਲ ਖੋਹ-ਖੁਹਾਈ ਕਰਨ ਦੀ ਕੋਸ਼ਿਸ਼ ਕਰਦੇ ਹਨ। ਰਿਸ਼ਤੇ ਹਵਾ ਵਿਚ ਉੱਡ ਜਾਂਦੇ ਹਨ। ਉਸ ਵੇਲੇ ਲੜਾਈ ਕਰਾਉਣਾ ਬੜੀ ਸੌਖੀ ਗੱਲ ਹੁੰਦੀ ਹੈ। ਬੱਸ ਥੋੜ੍ਹਾ ਜਿਹਾ ਕਿਸੇ ਨੂੰ ਉਕਸਾ ਦਿਓ। ਫੇਰ ਦੇਖੋ ਆਦਮੀ ਕਿੰਜ ਪਸ਼ੂਆਂ ਵਾਂਗ ਲੜਦੇ ਹਨ, ਖੋਹਾ-ਖਿੰਜੀ, ਹੇਠ ਉੱਤੇ ਤੇ ਝੜਪਾਂ। ਗਰਜ ਨਾਲ ਆਸਮਾਨ ਫਟ ਜਾਂਦਾ ਹੈ ਕਿੰਨੇ ਦੁਸ਼ਟ ਹੁੰਦੇ ਹਨ। ਸੱਚ ਮੰਨੋ ਤਾਂ ਲਗਦਾ ਹੈ ਜਿਵੇਂ ਗਲੀ ਦੇ ਕੁੱਤੇ ਲੜਦੇ ਹੋਣ।

ਜਵਾਨ ਤੇ ਚਮਕਦੇ ਚਿਹਰਿਆਂ ਵਾਲੇ ਮੁੰਡੇ ਚਲੇ ਜਾਂਦੇ ਹਨ। ਅੱਖਾਂ ਵਿਚ ਉਮੀਦਾਂ ਦੀ ਰੌਸ਼ਨੀ, ਕੰਮ ਕਰਨ ਲਈ ਸਿਰ ਉੱਤੇ ਗੰਭੀਰਤਾ ਦਾ ਭੂਤ ਸਵਾਰ, ਚਾਲ ਵਿਚ ਤੇਜ਼ੀ ਅਤੇ ਨੱਚਦੇ ਜਵਾਨ ਮੁੰਡੇ। ਇਕ-ਦੋ ਦਿਨ ਤਾਂ ਕਾਲੇ ਬਲਦ ਵਾਂਗ ਜੁਟਣਗੇ ਪਰ ਫੇਰ ਦੋ-ਚਾਰ ਦਿਨਾਂ ਪਿਛੋਂ ਉਸੇ ਦਾਣੇ ਪਾਣੀ ਦੇ ਗੇੜ ਵਿਚ ਪੈ ਜਾਣਗੇ। ਇਸ ਪਿਛੋਂ ਫੁੱਲ ਕੁਮਲਾ ਜਾਂਦਾ ਹੈ। ਜਵਾਨੀ ਬੁੱਢਾਪੇ ਅੱਗੇ ਸਿਰ ਝੁਕਾ ਦਿੰਦੀ ਹੈ। ਗੁਠਲੀਆਂ ਵਰਗੀਆਂ ਗਲ੍ਹਾਂ ਤੇ ਚਮੜੀ ਖੁਰਦਰੀ ਹੋ ਜਾਂਦੀ ਹੈ। ਅੱਖਾਂ ਜਿਵੇਂ ਜ਼ਖ਼ਮੀ ਤੇ ਬੇਰੰਗ ਹੋ ਜਾਂਦੀਆਂ ਹਨ—ਕਿਸੇ ਵੱਲ ਸਿੱਧਾ ਤੱਕਣੋਂ ਵੀ ਡਰਦੀਆਂ ਹਨ। ਜਵਾਨੀ ਦਾ ਪਤਨ ਲੁਕਾ ਲੈਂਦੀਆ ਹਨ। ਇਸ ਪਿਛੋਂ ਉਹ ਵੀ ਇਕ ਮਸ਼ੀਨ ਬਣ ਜਾਂਦਾ ਹੈ। ਦਿਨ ਚੜ੍ਹਦੇ ਦੀ ਲਾਲੀ ਜਾਂ ਛਿਪਦਾ ਸੂਰਜ ਵੇਖਣ ਲਈ ਮਨ ਵਿਚ ਕੋਈ ਉਤਸ਼ਾਹ ਨਹੀਂ ਰਹਿੰਦਾ। ਖੇਡਾਂ ਖੇਡਣ ਜਾਂ ਰੰਗ-ਤਮਾਸ਼ੇ ਵੇਖਣ ਦੀਆਂ ਗੱਲਾਂ ਚੇਤੇ ਵੀ ਨਹੀਂ ਰਹਿੰਦੀਆਂ। ਕਿਤਾਬਾਂ ਪੜ੍ਹਨ ਤੋਂ ਲੈ ਕੇ, ਯਾਰਾਂ ਦੋਸਤਾਂ ਵਿਚ ਬੈਠ ਕੇ ਗੱਪਾਂ ਮਾਰਨ ਤਕ ਦੇ ਸਾਰੇ ਆਨੰਦ ਦੀ ਚੇਤਨਾ ਮੁਰਝਾ ਜਾਂਦੀ ਹੈ। ਸਿਰਫ਼ ਇਕ ਮਸ਼ੀਨ ਵਾਂਗ, 'ਬੈਠੋ' ਕਹਿ ਦਿਓ ਤਾਂ ਬਹਿ ਜਾਏਗਾ, 'ਉਠੋ' ਕਹੋ ਤਾਂ ਉਠ ਖੜੋਏਗਾ। ਫ਼ੱਲ ਪੇਸ਼ ਕਰਦਿਆਂ ਸਲਾਮ ਕਰੇਗਾ। ਬੇਤੁਕੀ ਆਵਾਜ਼ ਵਿਚ ਗੁਣ ਗਾਏਗਾ। ਸਿਰਫ਼ ਇਕੋ ਚੇਤਨਾ ਰਹਿ ਜਾਂਦੀ ਹੈ, ਮੌਕਾ ਮਿਲਦਿਆਂ ਹੀ ਝਟ ਅਗਾਂਹ ਹੋ ਕੇ ਦਾਣਾਪਾਣੀ ਦੇ ਡਿੱਗੇ ਭੋਰੇ ਸਮੇਟਣ ਲੱਗ ਪਏਗਾ, "ਇਕ ਮੁੱਠੀ ਹੋਰ ਸਰ, ਇਕ ਮੁੱਠੀ ਹੋਰ ! ਹਾਏ ਓਇ ਰੱਬਾ ! ਬੱਸ ਇਕੋ ਮੁੱਠੀ !"

ਦੂਜੇ ਪਾਸੇ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਉਸਦੀ ਘਰਵਾਲੀ ਮਹਿੰਦੀ ਲਾ ਕੇ, ਸਜ ਧਜ ਕੇ, ਦੇਵੀ ਵਾਂਗ ਉਸਦੇ ਘਰ ਆਈ ਸੀ ਤੇ ਹੁਣ ਉਹ ਨਿਰਾ, ਵੱਢੂ-ਖਾਊਂ ਕਰਦਾ ਇਕ ਪਿੰਜਰ ਹੈ। ਇੰਜ ਹੋ ਗਈ ਹੈ ਜਿਵੇਂ ਕਿਸੇ ਲਾਸ਼ ਵਿਚ

ਜ਼ਹਿਰੀਲੇ ਸਾਹ ਵਗਦੇ ਹੋਣ । ਗੱਲ ਕਰੇ ਤਾਂ ਲੱਗਦਾ ਹੈ ਜਿਵੇਂ ਕਿੰਨੇ ਹੀ ਨੀਮ ਪਾਗਲ ਬੋਲ ਰਹੇ ਹੋਣ । ਸਭ ਕੁਝ ਇੰਜ ਲੱਗਦਾ ਹੈ ਜਿਵੇਂ ਯਮਰਾਜ ਦੀ ਕੋਈ ਪ੍ਰਚਾਰ ਮੰਡਲੀ ਹੋਵੇ ਜਿਹੜੀ ਹੱਡਾਂ ਨੂੰ ਕੜਕਾ ਕੇ ਹਿੰਸਾ ਦਾ ਵਿਖਾਵਾ ਕਰ ਰਹੀ ਹੋਵੇ— "ਮੌਤ ਨੂੰ ਮੱਥਾ ਟੇਕੋ । ਜ਼ਿੰਦਗੀ ਨਹੀਂ ਮੌਤ ਮੋਹਰੀ ਹੈ । ਹੇ ਮੌਤ ਆਓ ! ਫ਼ਿਕਰਾਂ ਦੇ ਮਾਇਆ ਜਾਲ ਵਿਛਾਉਂਦਿਆਂ ਆ ਜਾਓ, ਛੇਤੀ ਆਓ ।" ਘਰਵਾਲੀ ਚੀਕਦੀ ਹੈ, "ਮਰ, ਮਰ, ਮਰ ।" ਨਿਆਣਿਆਂ ਦੇ ਝੁੰਡ ਘੀਂ ਘੀਂ ਕਰਦੇ ਤਾਂਡਵ ਨਾਚ ਨੱਚਦੇ ਫਿਰਦੇ ਹਨ । ਹਾ: ਹਾ: ਹਾ: ਹਾ:—ਡਿਕਟੇਟਰ—ਹੋ ਹੋ ਹੋ ਹਾ- ਇਕ ਤੋਂ ਪਿਛੋਂ ਦੂਜਾ ਵਾਦਨ ਵਜਦਾ ਹੈ—ਜੀਵਨ, ਕੈਸਾ ਬਦਲਾ ਹੈ ? ਮਰ ਮਰ ਮਰ ਮਰ ।

ਜੰਞ ਹੁਣ ਦੂਰ ਜਾ ਢੁੱਕੀ ਹੈ । ਦੂਰੋਂ ਸ਼ਹਿਨਾਈ ਦੀ ਟੁੱਟੀ ਜਿਹੀ ਹੂਕ ਕਦੇ ਰੁਕ-ਰੁਕ ਕੇ ਸੁਣਦੀ ਹੈ, ਕਦੇ ਨਹੀਂ ਸੁਣਦੀ ।

ਕਦੇ ਦੂਜੇ ਪਾਸਿਓਂ ਲਹਿਰਾਂ ਵਾਂਗ ਤਰਦੀ ਆਉਂਦੀ ਹੈ ।

ਉਹਦਾ ਕੋਈ ਬਹੁਤ ਆਡੰਬਰ ਨਹੀਂ, ਤੇ ਨਾ ਹੀ ਕਿਸੇ ਵਲੈਤੀ ਬੈਂਡ ਨਾਲ ਪਲਟਣ ਦਾ ਜਲੂਸ ਹੈ । ਉਹ ਆਪਣੀ ਸ਼ਾਨ ਸ਼ੌਕਤ ਧਰਤੀ ਨੂੰ ਬੂਟਾਂ ਦੀਆਂ ਅੱਡੀਆਂ ਨਾਲ ਧਮਕਾ ਕੇ ਤੇ ਬੈਂਡ ਦੇ ਰੌਲੇ ਕੰਨ ਬੋਲੇ ਕਰਕੇ, ਵਾਤਾਵਰਨ ਉਤੇ ਹਮਲਾ ਨਹੀਂ ਕਰਦਾ, ਤੇ ਨਾ ਹੀ ਉਹਨੂੰ ਪਿੱਤਲ ਵਾਂਗ ਲਿਸ਼ਕਦਾ ਜਗ-ਦਿਖਾਵਾ ਪਸੰਦ ਹੈ ।

ਦੂਰੋਂ ਸਿਰਫ਼ ਸ਼ਹਿਨਾਈ ਸੁਣਦੀ ਹੈ । ਪਿਓ-ਦਾਦੇ ਦੇ ਜ਼ਮਾਨੇ ਤੋਂ ਪੁਰਾਣਾ ਪੇਂਡੂ ਰਿਵਾਜ । ਪਹਿਲਾਂ ਆਵਾਜ਼ ਨੇੜਿਓਂ ਆਉਂਦੀ ਹੈ ਫੇਰ ਦੂਰ ਚਲੀ ਜਾਂਦੀ ਹੈ । ਸ਼ਹਿਨਾਈ ਰੁਕ ਰੁਕ ਕੇ ਵੱਜਦੀ ਹੈ ।

ਆਪਣੀਆਂ ਬਾਹਾਂ ਵਿਚ ਲੈ ਕੇ ਘੁੱਟਦੀ ਨਹੀਂ । ਥੋੜ੍ਹਾ ਜਿੰਨਾ ਵੀ ਨਹੀਂ ਰੁਕਦੀ । ਸਿਰਫ਼ ਛੂਹ ਕੇ ਦੌੜ ਜਾਂਦੀ ਹੈ । ਛੂਹਣ ਪਿਛੋਂ ਚੀਕ ਕੇ ਬਗ਼ੀਚੇ ਵਿਚ ਕਿਧਰੇ ਲੁਕ ਜਾਂਦੀ ਹੈ । ਅਹਿ ਵੇਖੋ ਦੂਰ ਹਟਦੀ ਜਾਂਦੀ ਹੈ । ਅਹੁ, ਉਲਝ ਗਈ...ਨਿਕਲ ਗਈ ...।

ਫੇਰ ਵੀ ਮਨ ਦੌੜ ਕੇ ਉਸਦੇ ਪਿੱਛੇ ਜਾਂਦਾ ਹੈ । ਦੂਰੋਂ ਉਸ ਦੀਆਂ ਟੁੱਟੀਆਂ ਲਹਿਰਾਂ ਇਕੱਠੀਆਂ ਕਰਨ ਲਈ ਚੇਤਨਾ ਕੰਨ ਲਾਈ ਬੈਠੀ ਹੈ ।

ਕਿਥੇ, ਕਦੋਂ ਦੀਆਂ ਗੱਲਾਂ ਨੇ ? ਗੱਲਾਂ ਤਾਂ ਕਲ੍ਹ ਦੀਆਂ ਹੀ ਲੱਗਦੀਆਂ ਨੇ । ਸ਼ਹਿਨਾਈ ਦੀ ਦੂਰ ਹੁੰਦੀ ਜਾਂਦੀ ਗੂੰਜ ਪਿਛੋਂ ਸੰਘਣੇ ਲੱਗੇ ਅੰਬ ਦਿਸਦੇ ਹਨ । ਅੰਬਾਂ ਨੂੰ ਬੂਰ ਪਿਆ ਹੈ । ਦੂਰੋਂ ਨਿਗਾਹ ਮਾਰਦਿਆਂ ਉਭਰਦੇ ਹਨ, ਧੁੱਪ ਵਿਚ ਸੜ ਕੇ ਟੇਢੀ ਵਿੰਗੀ ਹੋਈ ਉਹਦੀ ਆਪਣੀ ਕਾਇਆ, ਢੇਰਾਂ ਦੇ ਢੇਰ ਖੇਤਾਂ ਵਿਚ ਧਾਨ ਕਟਣ ਪਿਛੋਂ ਰਹਿ ਗਈਆਂ ਜੜ੍ਹਾਂ, ਵੱਟਾਂ ਤੇ ਸਬਜ਼ ਵੇਲ ਦੇ ਮੋਟੇ ਪੱਤਿਆਂ ਵਿਚਕਾਰ ਛੋਟੇ-ਛੋਟੇ ਪੀਲੇ ਫੁੱਲ । ਮੁਹੱਲੇ ਵਿਚ ਨਵੇਂ ਬੋਹਲ । ਚਾਰੇ ਪਾਸੇ ਹਲਦੀ, ਓਹੋ ਹੀ ਬਸੰਤੀ-ਭਾਹ ।

ਸ਼ਹਿਰ ਦੀ ਕਿਤਾਬੀ ਦੁਨੀਆਂ ਤੋਂ ਬਾਹਰ ਨਿਕਲ ਕੇ ਲੱਗਦਾ ਹੈ ਕਿ ਏਥੇ ਕਿੰਨਾ ਆਰਾਮ ਹੈ। ਰੁੱਖ-ਬੂਟਿਆਂ ਦੀਆਂ ਕਤਾਰਾਂ, ਘਰਾਂ ਦੇ ਛੱਪਰ, ਖੇਤ ਅਤੇ ਬਗ਼ੀਚੇ। ਸਮੇਂ ਦੇ ਦੂਰ ਤਕ ਫੈਲੇ ਚੰਦੋਏ ਹੇਠਾਂ, ਜਿਥੇ ਗੀਤ ਚੁੱਪ ਤਾਂ ਹਨ ਪਰ ਉਹਨਾਂ ਦੀ ਆਪਣੀ ਇਕ ਥਾਂ ਹੈ ਜਿਥੇ ਜੀਵਨ ਵਿਚ ਕੋਈ ਭੁਲੇਖਾ ਨਹੀਂ ਸਗੋਂ ਸਿੱਧਾ-ਸਾਦਾ ਤੇ ਸਪਾਟ ਹੈ।

"ਓ ਸਾਹੂ, ਘਰ ਏਂ ?"

"ਮਿਸਟਰ 'ਸ਼' ਨਹੀਂ, ਸਾਹੂ।

"ਬੈਠੋ, ਪਾਨ ਲਾਓ, ਬਈ ਪਾਨ ਦੇਈਂ ਪਾਨ।"

ਬੈਠ ਕੇ ਆਪਣੀ ਮੌਜ ਨਾਲ ਗੱਲਾਂ ਕਰਨੀਆਂ। ਸਹਿਜੇ ਸਹਿਜੇ ਪਾਨ ਦੇ ਪੱਤੇ ਤੇ ਚੂਨਾ ਲਾਉਣਾ ਹੌਲੀ ਹੌਲੀ ਕਿਚਰ-ਕਿਚਰ ਸੁਪਾਰੀ ਕੁਤਰਨਾ, 'ਮਸਾਲਾ' ਮਸਲ ਦੇ ਜਾੜ੍ਹ ਹੇਠ ਰੱਖਣਾ, ਇਕ ਖ਼ਤਮ ਹੋ ਗਿਆ ਤਾਂ ਦੂਜਾ ਲਾਉਣਾ।

ਪਿੰਡਾਂ ਦੀਆਂ ਗਲੀਆਂ ਵਿਚ ਜਿਥੇ ਦੇਸ ਦਾ ਦਿਲ ਧੜਕਦਾ ਹੈ, ਉਥੇ ਸਨੇਹ ਭਰੀਆਂ ਨਿਗਾਹਾਂ ਨਾਲ ਪਿੰਡ ਦਾ ਆਥਣ-ਉੱਗਣ ਦਾ ਕੰਮ ਕਾਰ ਚਲਦਾ ਉਹ ਵੇਖਦਾ ਰਹਿੰਦਾ। ਉਹੋ ਪੁਰਾਣੇ ਮੋਹ-ਪਿਆਰ ਤੇ ਓਹੋ ਰਿਚਕ-ਰਿਚਕ ਕਰਦੀ ਪਿੰਡ ਦੀ ਗੱਡ ਸਦੀਆਂ ਤੋਂ ਰਿੜ੍ਹੀ ਆਉਂਦਾ ਹੈ। ਕਾਹਲ ਦੀ ਕੋਈ ਲੋੜ ਹੀ ਨਹੀਂ। ਏਥੇ ਗੱਡੀ ਮਿੱਟੀ ਦੇ ਬੱਦਲ ਉਡਾਉਂਦੀ ਨਹੀਂ ਲੰਘਦੀ। ਨਾ ਹੀ ਗੱਡੀ ਆਉਣ ਦਾ ਸਮਾਂ ਹੋਣ ਤੇ ਲੋਕ ਧੱਕਾ-ਮੁੱਕੀ ਹੁੰਦੇ ਨੇ ਦੌੜਦਿਆਂ ਸਾਹ ਚੜ੍ਹਾਣ, ਠੇਡੇ ਖਾ ਕੇ ਡਿੱਗਣ, ਡਿੱਗ ਕੇ ਫੇਰ ਉਠਣ ਦੀ ਕੋਈ ਲੋੜ ਨਹੀਂ।

ਏਥੇ ਤਾਂ ਬਸ ਉਸ ਦਿਲ ਦੀ ਧੜਕਣ ਵੇਖਣ, ਸਮਝਣ ਤੇ ਆਪਣੇ ਦਿਲ ਵਿਚ ਉਹੋ ਧੜਕਣ ਮਹਿਸੂਸ ਕਰਨ ਦੀ ਲੋੜ ਹੈ ਜਿਹੜੀ ਕਿਤਾਬਾਂ ਵਿਚ ਨਹੀਂ ਲੋਕਾ ਦੇ ਖ਼ੂਨ ਵਿਚ ਲਿਖੀ ਹੁੰਦੀ ਹੈ।

ਪਿੰਡ ਵਿਚ ਰਹਿੰਦਿਆਂ ਇਹੋ ਕੁਝ ਸੀ : ਧੜਕਣ ਸੁਣਦੇ ਰਹਿਣਾ। ਭਾਵਨਾ ਦੀਆਂ ਲਹਿਰਾਂ ਵਿਚ ਬਹਿ ਜਾਣਾ, ਦੂਰ ਤਕ ਸੁਪਨਾਈਆਂ ਅੱਖਾਂ ਨਾਲ ਵੇਖਦਿਆਂ ਰਹਿਣਾ। ਦਿਨ ਚੜ੍ਹਦਿਆਂ ਜੀਵਨ-ਤਾਲ ਸ਼ੁਰੂ ਹੁੰਦੀ ਹੈ, ਹੌਲੀ ਹੌਲੀ। ਧਾਨ ਛੰਡਣਾ, ਵੜੀਆਂ ਬਣਾਉਣਾ, ਤਮਾਕੂ ਕੁੱਟਣਾ, ਰੰਗੋਲੀ ਸਜਾਉਣਾ ਤੇ ਪਿੰਡ ਦੀਆਂ ਨੂੰਹਾਂ-ਧੀਆਂ ਦੀਆਂ ਗੱਲਾਂ ਰੋਜ਼ ਦੇ ਕੰਮ ਹਨ। ਸਾਰੇ ਪਿੰਡ ਦੇ ਘਰਾਂ ਵਿਚ ਹੌਲੀ ਹੌਲੀ ਮਚਦੀ ਬਾਂਸਾਂ ਤੇ ਪੱਤਿਆਂ ਦੀ ਅੱਗ ਭਕ ਭਕ ਮੱਚਦੀ ਹੈ, ਧੁੱਖਦੀ ਨਹੀਂ। ਘਰ ਦੇ ਇਕ ਖੂੰਜੇ ਕਾਂਜੀ ਦਾ ਪਾਣੀ ਪਿਆ ਹੈ। ਉਹ ਵੀ ਇਸ ਸਿਧੇ ਸਾਦੇ ਪੇਂਡੂ ਵੇਗ ਦੀ ਕਹਾਣੀ ਦੱਸੇਗਾ। ਘਰਾਂ ਵਿਚ ਦਸ-ਦਸ ਪੰਦਰਾਂ-ਪੰਦਰਾਂ ਸਾਲ ਦਾ ਕਾਂਜੀ ਦਾ ਪਾਣੀ ਪਿਆ ਹੈ। ਵਰ੍ਹਿਆਂ ਦੀ ਮਿੱਟੀ ਨਾਲ ਭਰਿਆ ਹੋਇਆ ਹੈ। ਇਹ ਘਰ ਵੀ ਬੜੇ ਪੁਰਾਣੇ ਹਨ। ਪੁਰਾਣੇ ਅਚਾਰ ਵਾਲੇ ਕੁੱਜੇ ਲੋਕਾਂ ਨੇ ਸੰਭਾਲ ਕੇ ਰੱਖੇ ਹੋਏ ਨੇ।

"ਸਾਹੂ, ਘੁੰਮਣ ਨਹੀਂ ਚਲਣਾ ?"

ਕੜਕਦੀ ਧੁੱਪ ਵਿਚ ਗਾਂਈਆਂ ਦੇ ਵੱਗ ਵਿਚ ਢੱਗਾ ਭੂਤਰਿਆ ਫਿਰਦਾ ਹੈ। ਕੁਝ ਪਲ ਉਸ ਵੱਲ ਵੇਖਦਿਆਂ ਬੀਤ ਜਾਂਦੇ ਹਨ। ਰੁੱਖ ਉਤੋਂ ਕਾਂ ਤੀਲਾ ਲੈ ਕੇ ਉਡਿਆ ਜਾਂਦਾ ਹੈ। ਇਹ ਸਭ ਕੁਝ ਦੇਖਣ ਸਮਝਣ ਦੀ ਤਾਂਘ ਹੈ। ਇਕ ਤਿੱਤਲੀ ਉੱਡੀ ਫਿਰਦੀ ਹੈ। ਬੱਚੇ ਉਹਨੂੰ ਫੜਣਾ ਚਾਹੁੰਦੇ ਹਨ। ਕਬੱਡੀ ਦੇਖਣ ਪਿਛੋਂ ਲੋਕ ਘਰਾਂ ਨੂੰ ਮੁੜ ਰਹੇ ਹਨ। ਕੋਈ ਪਰਾਹੁਣਾ ਆ ਰਿਹਾ ਹੈ। ਮੂਹਰੇ-ਮੂਹਰੇ ਕੋਈ ਚਿਰਰ-ਮਿਤਰਾ ਘੜਾ ਲਈ ਜਾਂਦਾ ਹੈ, ਮਗਰ-ਮਗਰ ਕਮੀਜ਼ ਤੇ ਦੁਪੱਟੇ ਵਾਲੀ ਕੋਈ ਔਰਤ ਤੁਰੀ ਆਉਂਦੀ ਹੈ ਤੇ ਲਾਲ ਪੋਤੜੇ ਵਿਚ ਲਪੇਟਿਆ ਨਿੱਕਾ ਜਿਹਾ ਬੱਚਾ ਉਹਨੇ ਮੋਢੇ ਲਾਇਆ ਹੋਇਆ ਹੈ।

ਸਭ ਕੁਝ ਹੈ, ਕੋਈ ਝਗੜਾ-ਝੇੜਾ ਨਹੀਂ, ਖਾਣ ਲਈ ਮਾਸ ਭਾਵੇਂ ਨਾ ਮਿਲੇ, ਸਾਦੀ ਦਾਲ ਰੋਟੀ ਤਾਂ ਮਿਲੀ ਜਾਂਦੀ ਹੈ।

ਇਹ ਬੀਤੇ ਸਮੇਂ ਦਾ ਦ੍ਰਿਸ਼ ਹੈ। ਏਥੇ ਹੀ ਮਿਸਟਰ 'ਸ਼' ਦੀਆਂ ਜੜ੍ਹਾਂ ਹਨ। ਉਹਨਾਂ ਹੀ ਬੀਤੇ ਦਿਨਾਂ ਦੇ ਆਦਮੀਪੁਣੇ ਦੀ ਯਾਦ ਹੌਲੀ ਹੌਲੀ ਆ ਰਹੀ ਹੈ।

ਮਿਸਟਰ 'ਸ਼' ਤ੍ਰਭਕ ਪਏ। ਬੁੜਬੁੜਾਂਦਿਆਂ ਬੋਲ ਪਏ, "ਡੈਮ, ਸੈਂਟੀਮੈਂਟਲ, ਰਬਿਸ਼। ਈਡੀਅਟ।" ਕ੍ਰੋਧ ਨਾਲ ਬੁਲ੍ਹ ਟੇਢਾ ਹੋ ਗਿਆ, ਅੱਖਾਂ ਚਮਕਣ ਪਿਛੋਂ ਜਿਵੇਂ ਕਿਸੇ ਦੁਸ਼ਮਣ ਦੇ ਕਾਰਨ, ਕੋਈ ਜ਼ਹਿਰ ਸਰੀਰ ਵਿਚ ਘੁਲਣ ਲੱਗ ਪਿਆ ਹੈ। ਉਹ ਕੰਮ ਕਰਦਿਆਂ ਕਰਦਿਆਂ ਘਸ ਕੇ ਘੁਲ ਕੇ ਮਰ ਜਾਣਾ ਚਾਹੁੰਦਾ ਹੈ, ਪਿੰਡ ਵਾਲਾ ਸ਼ਾਂਤ ਵਾਤਾਵਰਨ ਉਸਨੂੰ ਨਹੀਂ ਚਾਹੀਦਾ।

ਪੜ੍ਹਾਈ ਪੂਰੀ ਕਰ ਲਈ। ਆਪ ਮਹਾਂ ਪੰਡਤ ਬਣ ਗਏ। ਉਸ ਪਿਛੋਂ ਵਿਆਹ ਹੋਇਆ ਤੇ ਫੇਰ ਨੌਕਰੀ ਮਿਲ ਗਈ। ਸੁਲੇਖਾ ਇਕ ਸੁਹਣੀ ਬੀਵੀ ਹੈ, ਪਰ ਉਹ ਪੜ੍ਹਾਈ ਦੀ ਕੀਮਤ ਨਹੀਂ ਜਾਣਦੀ। ਬਸ ਪੋਲਾ ਪੋਲਾ ਲਾਡ ਭਾਲਦੀ ਹੈ। ਮਰਦਉਪੁਣੇ ਦਾ ਮਹੱਤਵ ਨਹੀਂ ਸਮਝਦੀ। ਕਠੋਰ ਕਬੀਲਦਾਰੀ ਵਿਚ ਘੁਲ ਘੁਲ ਕੇ ਆਪਣਾ ਆਪ ਖਪਾ ਦੇਣਾ ਚਾਹੁੰਦੀ ਹੈ। ਉਸਨੂੰ ਸੰਗੀਤ ਚੰਗਾ ਲੱਗਦਾ ਹੈ ਤੇ ਕਵਿਤਾ ਵੀ ਪੜ੍ਹਦੀ ਹੈ। ਆਪਣੇ ਸਭਿਆ ਮਨ ਵਿਚੋਂ ਉਠੀਆਂ ਲਹਿਰਾਂ ਨੂੰ ਉਹ ਦੂਰ ਤਾਈਂ ਜਾਣ ਦਿੰਦੀ ਹੈ। ਪਰਾਇਆਂ ਨੂੰ ਵੀ ਆਪਣਾ ਬਣਾ ਲੈਂਦੀ ਹੈ। ਉਹਦੀ ਸੁੰਦਰਤਾ ਵਿਚ ਇਕ ਵਿਸ਼ੇਸ਼ ਸ਼ਖ਼ਸੀਅਤ ਦਾ ਤੇਜ਼ ਹੈ। ਬੇੜੀਆਂ ਖੋਲ੍ਹ ਕੇ ਆਜ਼ਾਦ ਹੋ ਜਾਂਦੀ ਹੈ। ਜੰਗਲ ਦਾ ਪੰਛੀ ਸੁੰਦਰ ਜ਼ਰੂਰ ਹੁੰਦਾ ਹੈ, ਪਰ ਆਪਣਾ ਮਨ ਮਾਰ ਕੇ ਵੀ ਪਾਲਤੂ ਨਹੀਂ ਬਣ ਸਕਦਾ। ਗੁਦਗੁਦੇ ਡੌਲੇ ਨੂੰ ਕਸ ਕੇ ਫੜ ਲੈਂਦਾ ਸੀ ਤਾਂ ਉਹ ਗੁੱਸੇ ਨਾਲ ਕੰਬ ਉਠਦੀ। ਉਂਜ ਖੁਲ੍ਹੀਆਂ ਗੱਲਾਂ ਕਰੋ ਤਾਂ ਉੱਚੀ ਉੱਚੀ ਖੁਲ੍ਹ ਕੇ ਹੱਸਦੀ ਹੈ।

ਇਸ ਪਿਛੋਂ ਸੰਘਰਸ਼ ਦਾ ਜੀਵਨ, ਈਰਖਾ, ਸ਼ੱਕ ਤੇ ਇੱਛਾਵਾਂ ਦਾ ਹੜ੍ਹ। ਸ਼ੱਕ ਦੀ ਕੰਧ ਹੋਰ ਉੱਚੀ ਹੋ ਜਾਂਦੀ ਹੈ। ਸੁਲੇਖਾ ਦੀ ਹਾਸੀ ਮੁਰਝਾਉਂਦੀ ਜਾਂਦੀ ਹੈ। ਉਹਦਾ ਕੁਝ ਨਾ ਕਹਿਣ ਦਾ ਸੁਭਾਅ ਅਜਿਹੀ ਅੱਗ ਬਣ ਗਿਆ ਹੈ ਕਿ

ਉਸੇ ਨੂੰ ਸਾੜੀ ਜਾਂਦਾ ਹੈ। ਮਿਸਟਰ 'ਸ਼' ਦਾ ਪਸ਼ੂਪੁਣਾ ਉਹਦੇ ਲਈ ਢਾਲ ਦਾ ਕੰਮ ਦਿੰਦਾ ਹੈ।

ਪਹਿਲੇ ਦਿਨ ਤੋਂ ਉਹ ਇਹੋ ਢੰਗ ਵਰਤ ਰਿਹਾ ਹੈ। ਸੁਲੇਖਾ ਨੂੰ ਮਾਰ ਖਾਣੀ ਪੈਂਦੀ ਹੈ।

ਸੁਲੇਖਾ ਨੂੰ ਦੁੱਖ ਦਿੰਦਿਆਂ ਮਨ ਵਿਚ ਉਤੇਜਨਾ ਪੈਦਾ ਹੁੰਦੀ ਹੈ।

ਮਨ ਦੇ ਧੁਰ ਅੰਦਰ ਕੋਈ ਸੁਆਦ ਮਹਿਸੂਸ ਹੁੰਦਾ ਹੈ।

ਮਾਲਕ ਆਪਣੀ ਮਾਨਸਿਕ ਤਸੱਲੀ ਲਈ ਸੁਲੇਖਾ ਨੂੰ ਕੁੱਟਦਾ ਹੈ।

ਕੋਈ ਗੁਆਂਢੀ, ਹਮੈਤੀ ਬਣ ਪੁੱਛਦਾ ਤਾਂ ਸੁਲੇਖਾ ਨਵੇਂ-ਨਵੇਂ ਬਹਾਨੇ ਘੜ ਲੈਂਦੀ। ਕਦੇ ਕਹਿੰਦੀ—ਭੂਆ ਮਰ ਗਈ ਏ, ਕਦੇ ਮਾਸੀ ਮਰ ਗਈ। ਭੂਆ ਤੇ ਮਾਸੀਆਂ ਦੀ ਗਿਣਤੀ ਵੀ ਮੁੱਕ ਗਈ ਪਰ ਸੁਲੇਖਾ ਦਾ ਰੋਣ ਨਹੀਂ ਮੁੱਕਿਆ। ਪਰ ਸਾਨ੍ਹ ਵਰਗਾ ਉਹਦਾ ਮਾਲਕ ਜਿੱਤ ਨਹੀਂ ਸਕਦਾ, ਸਗੋਂ ਉਹਨੂੰ ਖਿਝ ਹੀ ਮਿਲਦੀ ਹੈ। ਜਿਵੇਂ ਜਿਵੇਂ ਉਹਦਾ ਅਹੁਦਾ ਵਧਦਾ ਜਾਂਦਾ ਹੈ, ਉਹ ਸਗੋਂ ਵਧੇਰੇ ਪਸ਼ੂ ਬਣਦਾ ਜਾਂਦਾ ਹੈ। ਉਹ ਮੁੜ ਮੁੜ ਸੋਚਦੀ ਹੈ—ਕਾਸ਼! ਉਹਦਾ ਮਾਲਕ ਕੋਈ ਵੱਖਰੀ ਤਰ੍ਹਾਂ ਦਾ ਬੰਦਾ ਹੁੰਦਾ!

ਅੱਜ ਜੀਵਨ ਚੇਤਨਾ ਨਹੀਂ ਹੈ; ਪਰ ਦੁੱਖ-ਦਰਦਾਂ ਦੀਆਂ ਯਾਦਾਂ ਦਾ ਕੋਈ ਅੰਤ ਨਹੀਂ। ਹੁਣ ਉਹ ਖ਼ੁਦ ਪੁੱਤਾਂ-ਧੀਆਂ ਵਾਲੀ ਹੈ। ਕਿੰਨੇ ਸਾਰੇ ਬੱਚਿਆਂ ਦੀ ਓਟ ਵਿਚ ਹੱਡ-ਮਾਸ ਦੀ ਸੁਲੇਖਾ ਆਪਣੀ ਉਮਰ ਦਾ ਭਾਰ ਢੋਈ ਜਾਂਦੀ ਹੈ। ਹੁਣ ਤਾਂ ਜਿਵੇਂ ਖਿੱਚ ਕੇ ਮੌਤ ਦੇ ਦਿਨ ਹੀ ਨੇੜੇ ਕਰਦੀ ਲੱਗਦੀ ਹੈ। ਮਿਸਟਰ 'ਸ਼' ਨੇ ਫ਼ਾਈਲਾਂ ਦਾ ਸਹਾਰਾ ਲੈ ਲਿਆ ਹੈ। ਆਪਣੇ ਆਪ ਨੂੰ ਕੰਮ ਨਾਲ ਲੱਦੀ ਰਖਦੇ ਹਨ। ਉਹਨਾਂ ਦੇ ਹੇਠ ਕੰਮ ਕਰਨ ਵਾਲੇ ਸਾਰੇ ਲੋਕ ਸੁਲੇਖਾ ਦੇ ਹੀ ਪ੍ਰਤੀਕ ਹਨ। ਹੁਣ ਉਹ ਬੇਸਹਾਰਾ ਲੋਕਾਂ ਉੱਤੇ ਅਤਿਆਚਾਰ ਕਰਕੇ ਕਮਜ਼ੋਰ ਪੈਂਦੇ ਜਾ ਰਹੇ ਜਵਾਨੀ ਦੇ ਜੋਸ਼ ਦਾ ਆਖ਼ਰੀ ਰਾਹੂ-ਰੂਪ ਵਿਖਾਉਂਦਿਆਂ ਸੁਆਦ ਲੈਂਦੇ ਹਨ। ਡਿਕਟੇਟਰ ਬਣ ਕੇ ਵੀ ਉਹ ਸਵੈ-ਭਰੋਸਾ ਲੱਭਦੇ ਹਨ। ਦੂਜਿਆਂ ਨੂੰ ਘੂਰ-ਘਪ ਕੇ, ਅੱਖਾਂ ਵਿਖਾ ਕੇ, ਚੀਚੀ ਹੇਠ ਉਹਨਾਂ ਨੂੰ ਮਸਲ ਕੇ ਜਿਉਂਦੇ ਹੋਣ ਦਾ ਅਹਿਸਾਸ ਕਰਦੇ ਹਨ।

ਜ਼ਖ਼ਮੀ ਆਦਮੀ ਹੈ—ਸ਼ੱਕੀ ਤੇ ਅਸ਼ਾਂਤ।

ਉਹ ਇਕ ਭਿਆਨਕ ਆਦਮੀ ਹਨ। ਪਰ ਕੰਪਨੀ ਦੇ ਅਧਿਕਾਰੀਆਂ ਦੇ ਵਿਚਾਰ ਅਨੁਸਾਰ ਉਹ ਆਪਣੇ ਕੰਮ ਵਿਚ ਨਿਪੁੰਨ ਹਨ। ਧਰਤੀ ਧਕੇਲ, ਸਟੀਮ ਰੋਲਰ—ਉਹ ਸਭ ਕੁਝ ਕਰ ਸਕਦਾ ਹੈ।

ਭਾਵਨਾ ਨੂੰ ਚੁਆਤੀ ਲੱਗਣ ਵਾਂਗ ਮਿਸਟਰ 'ਸ਼' ਭੜਕ ਉਠਦੇ ਹਨ। ਇਕ ਜ਼ਿੰਮੇਵਾਰੀ ਵਾਲੀ ਸਮੱਸਿਆ ਯਾਦ ਆ ਜਾਂਦੀ ਹੈ। ਹੁਣ ਉਹ ਬੀੜੀ ਪੀਣਗੇ। ਮਿਸਟਰ 'ਸ਼' ਬੀੜੀ ਪੀਣਾ ਪਸੰਦ ਕਰਦੇ ਹਨ। ਘੰਟੇ ਵਿਚ ਇਕ ਬੰਡਲ ਖ਼ਤਮ

ਹੋ ਜਾਏਗਾ। ਹੇਠ ਰਖਿਆ ਵੱਡਾ ਸਾਰਾ ਭਾਂਡਾ ਬੀੜੀਆਂ ਨਾਲ ਭਰ ਜਾਏਗਾ। ਉਹਨਾਂ ਬੀੜੀਆਂ ਪੀਣੀਆਂ ਸ਼ੁਰੂ ਕਰ ਦਿਤੀਆਂ ਹਨ। ਪਰਦੇ ਦੀ ਮੋਰੀ ਵਿਚੋਂ ਵੇਖ ਕੇ ਕਲਰਕ ਮੁੜ ਜਾਂਦੇ ਹਨ। ਸਾਹਬ ਨੂੰ ਬੀੜੀ ਪੀਣ ਵੇਲੇ ਟੋਕਣਾ ਕਾਨੂੰਨ ਦੇ ਖ਼ਿਲਾਫ਼ ਹੈ ਕਿਉਂਕਿ ਸਾਰਿਆਂ ਨੂੰ ਪਤਾ ਹੈ ਕਿ ਬੀੜੀ ਦੇ ਧੂੰਏ ਨਾਲ ਆਪਣੀ ਬ੍ਰਹਮ-ਸੁਰਤੀ ਜਗਾ ਕੇ ਸਾਹਿਬ ਕੋਈ ਦਿਮਾਗ਼ੀ ਕੰਮ ਕਰ ਰਹੇ ਹੁੰਦੇ ਹਨ। ਵੱਡੀਆਂ ਵੱਡੀਆਂ ਸਮੱਸਿਆਵਾਂ ਦਾ ਹੱਲ ਲੱਭਦੇ ਹਨ।

ਬਾਹਰ ਚਪੜਾਸੀ ਨੂੰ ਬਲੀਦੱਤ ਨੇ ਆਪਣਾ ਨਾਂ ਲਿਖ ਕੇ ਚਿਟ ਦਿਤੀ।

"ਠਹਿਰੋ ! ਦੇਖਦੇ ਨਹੀਂ, ਸਾਹਬ ਬੀੜੀ ਪੀ ਰਹੇ ਨੇ ? ਇਸ ਵੇਲੇ ਸੋਚਣ ਦਾ ਕੰਮ ਹੋ ਰਿਹਾ ਏ। ਕੋਈ ਅੰਦਰ ਨਹੀਂ ਜਾ ਸਕਦਾ..."

ਚਪੜਾਸੀ ਆਪਣੇ ਬੈਂਚ ਤੇ ਬੈਠਾ ਬੀੜੀ ਪੀ ਰਿਹਾ ਹੈ। ਆਪਣਾ ਅਧਿਕਾਰ ਲਿਖਾਉਣ ਲਈ ਪੱਗ ਲਾਹ ਕੇ ਕੋਲ ਰੱਖ ਛੱਡੀ ਹੈ। ਕਦੇ ਕਦੇ, ਬੇਚੈਨ ਜਿਹੇ ਹੋਏ ਤੁਰੇ ਫਿਰਦੇ ਬਲੀਦੱਤ ਵੱਲ ਉਹ ਅਵੱਗਿਆ ਤੇ ਤਿਰਸਕਾਰ ਭਰੀਆਂ ਨਜ਼ਰਾਂ ਨਾਲ ਵੇਖ ਲੈਂਦਾ ਹੈ। ਕਦੇ ਕਦੇ ਕਮਰੇ ਅੰਦਰੋਂ ਅਜਿਹੀ ਆਵਾਜ਼ ਸੁਣਾਈ ਦਿੰਦੀ ਹੈ ਜਿਵੇਂ ਕੋਈ ਜਾਨਵਰ ਘੁਰਕਦਾ ਹੋਵੇ। ਇਹ ਗਰਜ ਦਬਵੀਂ ਪਰ ਭਿਆਨਕ ਹੈ। ਚਪੜਾਸੀ ਤ੍ਰਭਕ ਪੈਂਦਾ ਹੈ, ਘਬਰਾਹਟ ਕਰਕੇ ਅੱਧੇ ਸਿਰ ਤੇ ਹੀ ਪੱਗ ਧਰ ਕੇ ਪਰਦਾ ਚੁੱਕਦਿਆਂ ਰਤਾ ਕੁ ਅੰਦਰ ਹੁੰਦਾ ਹੈ, ਪਰ ਉਥੋਂ ਹੀ ਮੁੜ ਬੈਂਚ ਉਤੇ ਆ ਬੈਠਦਾ ਹੈ। ਬਲੀਦੱਤ ਚਪੜਾਸੀ ਨੂੰ ਘੂਰਦਿਆਂ ਵਰਾਂਡੇ ਵਿਚ ਟਹਿਲਣ ਲੱਗ ਪੈਂਦਾ ਹੈ। ਉਸ ਦੀ ਦਸ਼ਾ ਅਜੀਬ ਹੈ। ਰਿਹਾ ਵੀ ਨਹੀਂ ਜਾਂਦਾ, ਅੰਦਰ ਵੀ ਨਹੀਂ ਜਾ ਸਕਦਾ।

ਅੱਧਾ ਘੰਟਾ, ਇਕ ਘੰਟਾ, ਫੇਰ ਡੇਢ ਘੰਟਾ ਬੀਤ ਗਿਆ। ਨਵਾਂ ਅਫ਼ਸਰ ਬਾਹਰ ਭਾਉਂਦਾ ਫਿਰਦਾ ਹੈ। ਗੁੱਟ ਉਤੋਂ ਕਮੀਜ਼ ਦਾ ਕਫ਼ ਉਤਾਂਹ ਖਿਸਕਾ ਕੇ ਘੜੀ ਵੇਖਦਾ ਹੈ, ਹਰ ਵਾਰੀ ਘੜੀ ਵੇਖਣਾ ਜਿਵੇਂ ਕੋਈ ਨਵੀਂ ਕਾਢ ਹੋਵੇ। ਬਹੁਤ ਬੋਰ ਹੋ ਕੇ ਘੜੀ ਵੇਖ ਵੇਖ ਕੇ ਦਿਲ ਨੂੰ ਟਿਕਾਣੇ ਕਰ ਚੁੱਕਾ ਹੈ। ਸਮਾਂ ਅਰੁੱਕ ਗਤੀ ਹੈ। ਦੇਖ ਲਿਆ—ਕਾਲ: ਗੱਛਤਿ ਗੱਛਤਾਯਯੁ। ਗਏ ਪਲ ਕਦੇ ਮੁੜ ਨਹੀਂ ਆਉਂਦੇ। ਨਿਢਾਲ ਜ਼ਰੂਰ ਹੋ ਗਿਆ ਹੈ, ਨਿਰਾਸ ਨਹੀਂ ਹੋਇਆ। ਸਹਿਜ ਨਾਲ ਉਡੀਕਣਾ ਉਹ ਜਾਣਦਾ ਹੈ, ਨਹੀਂ ਤਾਂ ਉਹਨੇ ਏਥੋਂ ਤਕ ਕਿਵੇਂ ਪਹੁੰਚ ਸਕਣਾ ਸੀ। ਦਰਸ਼ਨ ਕਰਨ ਲਈ ਇਕ ਹੋਰ ਸੱਜਣ ਸਾਹਿਬਾਂ ਵਾਲੀ ਪੁਸ਼ਾਕ ਪਾਈ ਆ ਗਏ ਹਨ। ਉਹ ਵੀ ਚਪੜਾਸੀ ਨੂੰ ਆਪਣਾ ਨਾਂ ਲਿਖ ਕੇ ਇਕ ਕਾਗਜ਼ ਦੇ ਦਿੰਦੇ ਹਨ ਅਤੇ ਨੀਵੀਂ ਪਾ ਕੇ, ਮਿਣ-ਮਿਣ ਕੇ ਕਦਮ ਪੁੱਟਦਿਆਂ, ਠਪ-ਠਪ ਕਰਦੇ ਟਹਿਲਣ ਲੱਗ ਜਾਂਦੇ ਹਨ। ਬਲੀਦੱਤ ਉਸਦੇ ਸਾਹਮਣੇ ਵਾਲੇ ਪਾਸਿਓਂ ਟਹਿਲਣਾ ਸ਼ੁਰੂ ਕਰ ਦਿੰਦਾ ਹੈ।

ਠੀਕ ਹੈ, ਦੋ ਆਦਮੀ ਦੋ ਪਾਸੀਂ ਮੂੰਹ ਕਰੀ ਠਪ-ਠਪ ਕਰੀ ਜਾਂਦੇ ਹਨ।

ਚਪੜਾਸੀ ਇਸ ਦ੍ਰਿਸ਼ ਦਾ ਸੁਆਦ ਲਈ ਜਾਂਦਾ ਹੈ। ਉਸਨੇ ਆਪਣੀ ਥੈਲੀ ਖੋਹਲ ਕੇ ਪਾਨ ਲਾਉਣਾ ਸ਼ੁਰੂ ਕਰ ਦਿਤਾ। ਕਦੇ ਕਦੇ ਬੰਦਿਆਂ ਵੱਲ ਵੇਖ ਲੈਂਦਾ ਹੈ। ਕੋਈ ਪੁੱਛਣਾ ਚਾਹੇ ਤਾਂ ਆਪਣੇ ਹੱਥ ਦੀ ਹਥੇਲੀ ਅੱਗੇ ਕਰ ਦਿੰਦਾ ਹੈ ਤੇ ਵਰਾਂਡੇ ਵਿਚ ਟ੍ਰੈਫਿਕ ਰੁਕ ਜਾਂਦਾ ਹੈ। ਕਮਰੇ ਵਲ ਉਹ ਚੁੱਪਚਾਪ ਇੰਜ ਸੈਨਤ ਕਰ ਦਿੰਦਾ ਹੈ ਜਿਵੇਂ ਬੂਹੇ ਨੂੰ ਵੱਜਾ ਜੰਦਰਾ ਵਿਖਾ ਰਿਹਾ ਹੋਵੇ। ਬਸ ਏਨਾ ਇਸ਼ਾਰਾ ਹੀ ਬਹੁਤ ਹੈ। ਇਸ ਪਿਛੋਂ ਉਹ ਬਾਬੂਆਂ ਦੀ ਚਹਿਲਕਦਮੀ ਦਾ ਸੁਆਦ ਲੈਂਦਿਆਂ ਪਾਨ ਲਾਉਣ ਲੱਗ ਪੈਂਦਾ ਹੈ। ਉਹਨਾਂ ਦੇ ਇੰਜ ਉਡੀਕ ਵਿਚ ਟਹਿਲਦੇ ਫਿਰਨ ਨਾਲ, ਪੁਰਾਣੇ ਜ਼ਮਾਨੇ ਦੇ ਚਪੜਾਸੀਆਂ ਵਾਂਗ ਉਹਦੀ ਇੱਜ਼ਤ ਵਧਦੀ ਹੈ। ਚਪੜਾਸੀ ਬੁੱਢਾ ਆਦਮੀ ਹੈ। ਭਰਵੱਟੇ ਚਿੱਟੇ ਹਨ ਪਰ ਅੱਖਾਂ ਚਰਾਗਾਂ ਵਾਂਗ ਜਗਦੀਆਂ ਹਨ। ਚਿੱਟੀਆਂ ਮੁੱਛਾਂ ਕੁੰਡਿਆਂ ਵਾਂਗ ਖੜੋਤੀਆਂ ਹਨ। ਸਿਰ ਤੇ ਮੂਧਾ ਮਾਰਨ ਲਈ ਵੱਡਾ ਸਾਰਾ ਪੱਗੜ ਹੈ ਜਿਸ ਦਾ ਰੰਗ ਕਾਲਾ ਪੀਲਾ ਜਿਹਾ ਲੱਗਦਾ ਹੈ। ਨਾਟਕ ਕੰਪਨੀ ਵਾਲਿਆਂ ਵਰਗਾ ਲਾਲ ਕੋਟ ਪਹਿਨਿਆ ਹੋਇਆ ਹੈ ਜਿਸ ਤੇ ਤਿਰਛੀ ਚੌੜੀ ਮੋਟੀ ਦੂਹਰੀ ਪੱਟੀ ਕੱਸੀ ਹੈ। ਪੱਟੀ ਤੇ ਵੱਡੀ ਸਾਰੀ ਪਿੱਤਲ ਦੀ ਪਲੇਟ ਲੱਗੀ ਹੋਈ ਹੈ ਜਿਸ ਉੱਤੇ ਕੰਪਨੀ ਦਾ ਨਾਂ ਲਿਖਿਆ ਹੋਇਆ ਹੈ। ਸਾਹਿਬ ਅੰਦਰ ਹਨ ਤੇ ਬਾਹਰ ਦਰਸ਼ਨ-ਅਭਿਲਾਖੀ। ਤੇ ਹਾਲਾਤ ਨੂੰ ਹੋਰ ਸੰਜੀਦਾ ਕਰਨ ਲਈ ਵਿਚਕਾਰ ਉਹ ਟੰਗ ਅੜਾਈ ਬੈਠਾ ਹੈ।

ਬਲੀਦੱਤ ਫੇਰ ਉਸ ਕੋਲ ਜਾ ਕੇ ਹੌਲੀ ਜਿਹੀ ਮਿੰਨਤ ਕਰਦਾ ਹੈ—"ਜ਼ਰਾ ਜਾਈਓ।"

"ਹੂੰ!"

"ਜਾਹ ਨਾ, ਜ਼ਰੂਰੀ ਹੈ, ਓਧਰ ਕੰਪਨੀ ਦੇ ਕੰਮ ਦਾ ਹਰਜ ਹੋ ਰਿਹਾ ਹੈ, ਮੈਂ ਏਧਰ ਉਡੀਕੀ ਜਾਂਦਾ ਹਾਂ, ਸਾਹਿਬ ਨੂੰ ਪਤਾ ਲੱਗ ਗਿਆ ਤਾਂ ਨਾਰਾਜ਼ ਹੋਣਗੇ।"

ਚਪੜਾਸੀ ਉਸ ਸਿੱਧੜ ਬੰਦੇ ਦੀ ਮੂਰਖਤਾ ਤੇ ਹੱਸਣਾ ਚਾਹੁੰਦਾ ਸੀ। ਟੇਢੇ ਬੁਲ੍ਹ ਥੋੜ੍ਹੇ ਸਿਧੇ ਹੋ ਗਏ। ਉਹ ਆਪਣਾ ਰੋਅਬ ਛੱਡ ਕੇ ਦਬਾਅ ਹੇਠਾਂ ਨਹੀਂ ਆਉਣਾ ਚਾਹੁੰਦਾ ਸੀ। ਗੰਭੀਰ ਹੋ ਸਿਰ ਹਿਲਾਉਂਦਿਆਂ ਬੋਲਿਆ, "ਪਤਾ ਨਹੀਂ, ਉਹ ਸ਼ੇਰ ਹੈ ਸ਼ੇਰ।"

ਬਲੀਦੱਤ ਦਾ ਖ਼ੂਨ ਸੁੱਕ ਗਿਆ। ਹੋ ਸਕਦਾ ਹੈ ਆਉਣ ਵਾਲੇ ਦਾ ਖ਼ੂਨ ਸੁਕਾਉਣ ਲਈ ਹੀ ਇਹੋ ਜਿਹੇ ਸ਼ਬਦ ਬੋਲੇ ਜਾਂਦੇ ਹੋਣ। ਅੰਦਰ ਜਾਣ ਤੋਂ ਪਹਿਲਾਂ ਹੀ ਘੰਟੀ ਖੜਕਦੀ ਹੈ। ਅੰਦਰੋਂ ਗਰਜਵੀਂ ਆਵਾਜ਼ ਆਉਂਦੀ ਹੈ, "ਕੋ ਹੈਜ! ਕੋ ਹੈਜ!"

ਘਬਰਾ ਕੇ ਚਪੜਾਸੀ ਦੌੜਿਆ ਗਿਆ ਤੇ ਅੰਦਰੋਂ ਉਹਦਾ ਜਵਾਬ ਸੁਣਾਈ ਦਿੱਤਾ—

"ਹਜ਼ੂਰ।"

ਬਲੀਦੱਤ ਦੇ ਦਿਲ ਤੇ ਸੱਟ ਵਜੀ, ਉਹ ਸੋਚਣ ਲੱਗਾ—ਕੀ ਇਹੋ ਵੇਲਾ ਹੈ!

ਇਹੋ ਵੇਲਾ ! ਦਿਮਾਗ ਭੰਬਲ ਭੂਸਿਆਂ ਵਿਚ ਪੈ ਜਾਂਦਾ ਹੈ—'ਕੌ ਹੈ ਯ !' 'ਕੌ ਹੈ' ਦਾ ਸਾਹਿਬੀ ਰੂਪ ਤੇ 'ਹਜ਼ੂਰ'—ਉਸ 'ਹਜ਼ੂਰ' ਦੀ ਤੁਰਤ ਹੋਣ ਵਾਲੀ ਰੌਸ਼ਨੀ ਝੱਟਪਟ ਚਿਹਰਾ ਮੁੜ੍ਹਕੇ ਨਾਲ ਭਿੱਜ ਗਿਆ । ਉਸਨੇ ਕੰਧ ਦਾ ਸਹਾਰਾ ਲਿਆ ।

ਮਨ ਅੰਦਰੋਂ ਕਿਸੇ ਅਣਜਾਣੀ ਚੇਤਨਾ ਦਾ ਸੁਨੇਹਾ ਮਿਲਦਾ ਹੈ । ਹੁਣੇ ਉਹਦਾ ਬੁਲਾਵਾ ਆਏਗਾ । ਲਗਿਆ—ਜਿਵੇਂ ਭਾਵਨਾਵਾਂ ਗੁੱਥਮ-ਗੁੱਥਾ ਹੋ ਗਈਆਂ ਹੋਣ । ਕਿਸੇ ਅਣਪਛਾਤੇ ਜਿਹੇ ਡਰ ਨੇ ਸਰੀਰ ਨੂੰ ਕੰਬਣੀ ਛੇੜ ਦਿਤੀ ਹੈ । ਅੰਦਰ ਉਹ ਸਾਹਿਬ ਬੈਠੇ ਹਨ ਜਿਹੜੇ ਉਹਦੀ ਗਤੀ ਕਰ ਸਕਦੇ ਹਨ । ਉਹਦੀ ਮੁਕਤੀ ਉਹਨਾਂ ਦੇ ਹੱਥ ਹੈ, ਚਾਹੁਣ ਤਾਂ ਕਲਮ ਦੀ ਇਕੋ ਲੀਕ ਨਾਲ ਉਹਦਾ ਦਾਣਾਪਾਣੀ ਮੁਕਾ ਸਕਦੇ ਹਨ, ਚਾਹੁਣ ਤਾਂ ਬਚਾ ਵੀ ਸਕਦੇ ਹਨ । ਦਾਣਾਪਾਣੀ ! ਉਹ ! ਕਿੰਨਾ ਦਰਿਦਰ ਹੈ । ਉਹ ਅਜਿਹੀ ਗੁਰਬਤ ਦਾ ਚਿੰਨ੍ਹ ਹੈ ਜਿਹੜੀ ਮਾਸਖਾਣੀ ਵੇਲ ਦੀਆਂ ਲਗਰਾਂ ਵਰਗਾ ਹੈ । ਇਹ ਗੰਦਲ ਜਕੜਾਂ ਉਤਾਂਹ ਪਸਰਦੀਆਂ ਆਉਂਦੀਆਂ ਹਨ ।

ਧੌਣ ਤੇ ਦਬਾਅ ਪੈਂਦਾ ਹੈ, ਸੰਘ ਸੁਕਦਾ ਜਾਂਦਾ ਹੈ । ਰੁਮਾਲ ਕੱਢ ਕੇ ਮੂੰਹ ਪੂੰਝਿਆ । ਆਪਣੇ ਆਪ ਨੂੰ ਇੰਜ ਦਰਸਾ ਰਿਹਾ ਹੈ ਜਿਵੇਂ ਉਹ ਮੁਲਾਕਾਤ ਲਈ ਤਿਆਰ ਹੋਵੇ । ਉਹ ਬਲੀ ਦਾ ਬੱਕਰਾ ਬਣਨ ਲਈ ਤਿਆਰ ਹੈ । ਚਪੜਾਸੀ ਅੰਦਰੋਂ ਭੱਜ ਕੇ ਨਿਕਲਦਾ ਹੈ ਤੇ ਹੱਥ ਹਿਲਾ ਕੇ ਉਹਨੂੰ ਦੱਸਦਾ ਹੈ ਤੁਹਾਨੂੰ ਬੁਲਾਇਆ ਹੈ ।

ਹੜ੍ਹ ਵਿਚ ਰੁੜ੍ਹ ਜਾਣ ਵਾਂਗ ਪਰਦਾ ਚੁੱਕ ਕੇ ਅੰਦਰ ਗਿਆ ਤੇ ਦਰਵਾਜ਼ਾ ਲੰਘਦਿਆਂ ਹੀ ਦੂਰੋਂ ਝੁਕ ਕੇ ਅਧੀਨਗੀ ਨਾਲ ਕਿਹਾ, "ਗੁਡ ਮਾਰਨਿੰ...ਸਰ ਯੌਰ ਆਨਰ..."

ਦੂਰੋਂ ਜਵਾਬ ਆਇਆ—"ਸਿਟ ਡਾਊਨ, ਸਿਟ ਡਾਊਨ...ਬੈਠੋ ।" ਉਹ ਅਵਾਕ ਦੂਰ ਵੇਖਣ ਲੱਗ ਪਿਆ । ਬੈਠਣ ਲਈ ਤਾਂ ਨੇੜੇ ਹੀ ਜਾਣਾ ਪਏਗਾ । ਜਾਵਾਂ ਕਿ ਨਾ ? ਸਾਹਿਬ ਨੇ ਨੀਵੀਂ ਪਾ ਲਈ ਹੈ, ਅੱਖਾਂ ਫਾਈਲ ਤੇ ਟਿਕ ਗਈਆਂ ਹਨ ।

"ਸਿਟ ਡਾਊਨ...ਯੂ ਹਿਆ..."

ਹੁਕਮ ਦਾ ਦਬਾਅ ਜਿਵੇਂ ਉਸਦੇ ਮੋਢਿਆਂ ਨੂੰ ਆਪਣੇ ਹੱਥਾਂ ਨਾਲ ਹੇਠਾਂ ਵੱਲ ਦੱਬੀ ਜਾਂਦਾ ਸੀ । ਕੋਟ ਪੈਂਟ ਪਾਈ ਬਲੀਦੱਤ ਦਬਾਅ ਹੇਠਾਂ, ਓਥੇ ਹੀ ਸਿਟ ਡਾਊਨ ਦੀ ਢਾਬ ਥੱਲੇ ਆਇਆ ਬਹਿ ਗਿਆ ।

"ਈਡਿਅਟ..." ਸਾਹਬ ਗਰਜ ਪਏ—"ਖਮ ਹਿਆ ।"

ਬਲੀਦੱਤ ਕੰਬਦਿਆਂ ਅਗਾਂਹ ਹੋ ਗਿਆ । ਕੰਨਾਂ ਵਿਚ ਮਿਆਂ-ਮਿਆਂ ਦੀਆਂ ਆਵਾਜ਼ਾਂ ਸੁਣ ਰਹੀਆਂ ਹਨ । ਸਾਹਿਬ ਨੇ ਕਾਗਜ਼ਾਂ ਵਿਚੋਂ ਉਹਦੇ ਨਾਂ ਵਾਲੀ ਪਰਚੀ ਆਪਣੇ ਢੰਗ ਨਾਲ ਚੁੱਕਦਿਆਂ ਉਸ ਵੱਲ ਸਿਰ ਤੋਂ ਪੈਰਾਂ ਤਕ ਕਈ ਵਾਰੀ ਵੇਖਿਆ ।

ਬਲੀਦੱਤ ਥਰ ਥਰ ਕੰਬਣ ਲੱਗ ਪਿਆ । ਉਹ ਬਿਲਕੁਲ ਹਿਲ ਚੁੱਕਾ ਸੀ ।

ਵਿਆਕਰਣ ਭੁੱਲ ਗਿਆ ਤੇ ਗ਼ਲਤ ਅੰਗਰੇਜ਼ੀ ਬੋਲਦਿਆਂ ਉਸਨੇ ਆਪਣੀ ਗੱਲ ਦੱਸੀ ਕਿ ਉਹ ਆ ਗਿਆ ਹੈ, ਆਉਂਦਿਆਂ ਹੀ ਜੁਆਇਨ ਕਰ ਲਿਆ ਹੈ। ਉਹ ਜੀ-ਜਾਨ ਨਾਲ ਮਿਹਨਤ ਕਰੇਗਾ। ਜੇ ਉਸ ਤੋਂ ਕੋਈ ਗ਼ਲਤੀ ਹੋਵੇ ਤਾਂ ਸਾਹਿਬ ਮਾਫ਼ ਕਰ ਦੇਣਗੇ। ਤੇ ਕਿੰਨੀਆਂ ਹੀ ਹੋਰ ਗੱਲਾਂ ਵੀ ਦੱਸ ਗਿਆ।

ਪੰਜ ਮਿੰਟਾਂ ਤਕ ਸਾਹਬ ਸੁਣਦੇ ਰਹੇ। ਫੇਰ ਬੋਲੇ, "ਯੈਸ।"

'ਯੈਸ' ਦਾ ਮਤਲਬ 'ਹਾਂ' ਤਾਂ ਉਹ ਜਾਣਦਾ ਹੈ ਪਰ ਇਹ ਨਹੀਂ ਜਾਣਦਾ ਕਿ ਜਦੋਂ ਸਾਹਿਬ 'ਯੈਸ' ਕਹਿਣ ਤਾਂ ਅਰਥ 'ਹੁਣ ਜਾਓ' ਹੁੰਦਾ ਹੈ।

ਉਹ ਖੜਾ ਰਿਹਾ।

ਸਾਹਿਬ ਨੇ ਗੰਭੀਰਤਾ ਨਾਲ ਪੁੱਛਿਆ—"ਕਿਸ ਲਈ ਆਏ ?"

"ਕੁਝ ਨਹੀਂ, ਸਰ।"

"ਤੂੰ ਜਾ ਸਕਦਾ ਏਂ। ਜਾ ਕੇ ਕੰਮ ਕਰ। ਬੇਵਕੂਫ਼ਾਂ ਵਾਂਗ ਖੜਾ ਕੀ ਵੇਖ ਰਿਹਾ ਏਂ...ਜਾ।"

ਉਹ ਇਕਦਮ ਘਬਰਾ ਗਿਆ ਤੇ ਮੂੰਹੋਂ ਨਿਕਲਿਆ, "ਹਜ਼ੂਰ..."

"ਗੇਟ ਆਊਟ, ਯੈਸ !"

ਗੇਟ ਆਊਟ ਸੁਣ ਕੇ ਉਹ ਛਾਲ ਮਾਰ ਕੇ ਬਾਹਰ ਆ ਗਿਆ। ਲੱਗਦਾ ਸੀ ਆਪਣੀ ਸ਼ਖ਼ਸੀਅਤ ਦੀ ਪੂਛ ਉਹਨਾਂ ਦੇ ਚਰਨਾਂ ਹੇਠ ਹੀ ਛੱਡ ਆਇਅ ਹੈ। ਬਾਹਰ ਆਉਂਦਿਆਂ ਚਪੜਾਸੀ ਨੇ ਫੜ ਲਿਆ "ਬਕਸੀਸ ?"

ਸ਼ਖ਼ਸੀਅਤ ਹੀ ਵਿਗੜ ਗਈ। ਬਾਹਰ ਖੁਲ੍ਹੀ ਹਵਾ ਵਿਚ ਆ ਕੇ ਉਹ ਸਭ ਕੁਝ ਭੁੱਲ ਜਾਂਦਾ ਹੈ। ਬਾਰ ਬਾਰ ਆਪਣੇ ਆਪ ਨੂੰ ਚੇਤੇ ਕਰਾਉਂਦਾ ਹੈ ਕਿ ਉਹ ਇਕ ਅਫ਼ਸਰ ਹੈ ਕੋਈ ਸਾਧਾਰਨ ਬੰਦਾ ਨਹੀਂ। ਉਸ ਵਿਚ ਪਰਵੀਨਤਾ ਹੈ। ਵਿਸ਼ੇਸ਼ਤਾਈਆਂ ਹਨ। ਲਾਈਨ ਵਿਚ ਬੈਠੇ ਕਲਰਕ ਕੰਮ ਕਰ ਰਹੇ ਹਨ। ਏਨੇ ਚਿਹਰੇ, ਵੱਖਰੇ ਵੱਖਰੇ ਚਿਹਰੇ-ਮੋਹਰੇ—ਉਹ ਸਾਰਿਆਂ ਨਾਲੋਂ ਉੱਚਾ ਹੈ। ਕੀ ਪਤਾ ਕਿਸ ਹਾਲਾਤ ਵਿਚ ਕਿਸ ਦਾ ਦਾਣਾਪਾਣੀ ਉਸਦੀ ਕਲਮ ਦੀ ਨੋਕ ਹੇਠ ਆ ਜਾਏ, ਜਦੋਂ ਕਿਸੇ ਸੁਨਹਿਰੀ ਘੜੀ ਉਹ ਕਿਸੇ ਦੇ ਭਾਗਾਂ ਦਾ ਵਿਧਾਤਾ ਬਣ ਜਾਏ।

ਉਹ...

ਉਹ ਸਾਰੇ ਉਸ ਵੱਲ ਵੇਖ ਰਹੇ ਹਨ। ਬੇਚੈਨ ਅੱਖਾਂ ਨਾਲ ਉਹ ਸਾਰੇ ਉਸੇ ਵੱਲ ਹੀ ਤਾਂ ਵੇਖ ਰਹੇ ਹਨ।

ਬਸ ਇਕ ਘੰਟੇ ਕੁ ਦੀ ਗੱਲ ਹੈ, ਫੇਰ ਤਾਂ ਚਾਰੇ ਪਾਸੇ ਉਸ ਦਾ ਨਾਂ ਫੈਲ ਜਾਏਗਾ। ਸਿਰਫ਼ ਏਸ ਦਫ਼ਤਰ ਵਿਚ ਹੀ ਨਹੀਂ, ਬਾਹਰ, ਸ਼ਹਿਰ ਵਿਚ ਆਉਣ ਵਾਲੇ ਪੇਂਡੂ ਲੋਕਾਂ ਦੀਆਂ ਜ਼ਬਾਨਾਂ ਉਤੋਂ ਦੀ ਹੁੰਦਾ ਹੋਇਆ ਦੂਰ ਦੁਰੇਡੇ ਇਲਾਕਿਆਂ ਤਕ ਵੀ ਫੈਲੇਗਾ। ਏਸ ਸੂਬੇ ਵਿਚ ਕੰਪਨੀ ਕਾਫ਼ੀ ਕਾਮਯਾਬ ਹੈ, ਧਨ ਵਿਚ, ਜ਼ੋਰ ਦੇ ਪੱਖੋਂ, ਹਰ ਹਿੱਸੇ-ਪੱਤੀ ਵਿਚ ਵਪਾਰ ਅਤੇ ਤਾਕਤ ਵਿਚ ਵੀ। ਤੇ ਉਹ ਇਸ ਸੱਭ ਕਾਸੇ ਤੋਂ

ਬਾਹਰ ਤਾਂ ਨਹੀਂ । ਇਹਨਾਂ ਦਾ ਹੀ ਰੂਪ ਹੈ ।

ਇਕਾਂਤ ਕੋਠੀ ਦੇ ਪੜਦੇ ਪਿਛੇ ਜਿਹੜੀ ਦੁਬਧਾ ਸੀ, ਹੁਣ 'ਕੰਪਨੀ' ਦੀ ਕੋਠੀ ਦੇ ਵਰਾਂਡੇ ਵਿਚ ਅੱਡੀਆਂ ਖੜਕਾ ਕੇ ਅਗਾਂਹ ਤੁਰਦਿਆਂ ਉਸ ਦੁਬਧਾ ਦੀ ਚੇਤਨਾ ਹੌਲੀ ਹੌਲੀ ਦੂਰ ਹੁੰਦੀ ਜਾਂਦੀ ਹੈ । ਵਾਪਰ ਚੁੱਕੀ ਘਟਨਾ ਤੇ ਵਿਚਾਰਾਂ ਨੂੰ ਭਾਰੂ ਕਰਦਿਆਂ ਉਹ ਉੱਚ ਵਿਚਾਰਾਂ ਤੋਂ ਮੁਕਤ ਹੋ ਕੇ ਦਿਲ ਦੀ ਸਮਝ ਵਾਲੀ ਗੁਫਾ ਵਿਚੋਂ ਬਾਹਰ ਆਉਂਦਾ ਹੈ । ਉਹ ਉਸ ਖੁਲ੍ਹੇ ਥਾਂ ਆ ਜਾਂਦਾ ਹੈ ਜਿਥੇ ਮਨ ਦੇ ਕੋਈ ਅਰਮਾਨ ਨਹੀਂ ਸਿਰਫ਼ ਕਾਰਨਾਂ ਦੇ ਸਮੂਹਕ ਲਾਭਾਂ ਦੀ ਗਿਣਤੀ ਹੀ ਕੀਤੀ ਜਾਂਦੀ ਹੈ । ਉਹ ਮਨ ਨੂੰ ਛੋਂਹਦੀ ਤਕ ਨਹੀਂ ।

ਉਹਨਾਂ ਵਿਚਾਰਾਂ ਨਾਲ ਮਿਣ ਕੇ ਬਲੀਦੱਤ ਆਪਣੇ ਪਿਛੋਕੜ ਨੂੰ ਪਰਖਦਾ ਹੈ ਤਾਂ ਜਾਪਦਾ ਹੈ ਕੁਝ ਵੀ ਗਿਣਨਯੋਗ ਨਹੀਂ, ਹੋਇਆ ਹੀ ਕੁਝ ਨਹੀਂ—ਉਂਜ ਹੋਇਆ ਵੀ ਕੀ ਹੈ ? ਕਲਰਕੀ ਕਰਦਿਆਂ ਸਾਹਿਬ ਦੇ ਮਗਰ ਫਿਰ ਫਿਰ ਬਹੁਤ ਕੁਝ ਵੇਖ-ਚਾਖ ਲਿਆ ਹੈ । ਮੋਟੇ ਪਰਦਿਆਂ ਪਿੱਛੇ ਇਕਾਂਤ ਕੋਠੀ ਵਿਚ ਕਿੰਨੇ ਵੱਡੇ ਬੰਦਿਆਂ ਦਾ ਕਿਸ ਕਿਸ ਤਰ੍ਹਾਂ ਦਾ ਸਤਿਕਾਰ ਹੁੰਦਾ ਹੈ । ਕਿੰਜ ਸਾਹਿਬ ਗਰਜਦੇ ਹਨ, ਕਿੰਜ ਹਾਕਮ ਚਿਹਰੇ ਉੱਤੇ ਤਿਉੜੀ ਪੈਂਦੀ ਹੈ, ਕਿੰਜ ਕੁਬੋਲਾਂ ਦੀ ਤਾਂਡਵ ਲੀਲਾ ਹੁੰਦੀ ਹੈ । ਇਹ ਸਾਰੀਆਂ ਗੱਲਾਂ ਬਾਹਰੋਂ ਨਹੀਂ ਦਿਸਦੀਆਂ ਨਾ ਦੱਸੀਆਂ ਜਾ ਸਕਦੀਆਂ ਹਨ, ਤੇ ਇਹਨਾਂ ਦੀ ਹੱਦ ਵੀ ਕੋਈ ਨਹੀਂ । ਇਹ ਸਭ ਕੁਝ ਕਾਗਜ਼ਾਂ ਉਤੇ ਨਹੀਂ ਲਿਖਿਆ ਜਾਂਦਾ ਤੇ ਨਾ ਹੀ ਇਹ ਸਭ ਕੁਝ ਕਮਰੇ ਦੇ ਪਰਦੇ ਤੋਂ ਬਾਹਰ ਆਉਂਦਾ ਹੈ । ਅਪਮਾਨ ਤੇ ਝਾੜਾਂ ਝਿੜਕਾਂ ਪਾਣੀ ਵਾਂਗ ਪੀ ਕੇ, ਹੰਸਾਂ ਵਾਂਗ ਖੰਭ ਝਾੜ ਕੇ ਬਾਹਰ ਆ ਕੇ ਵੱਡੇ ਵੱਡੇ ਲੋਕ ਵੀ ਮੁਸਕਰਾ ਕੇ ਇਹ ਕਹਿ ਸਕਦੇ ਹਨ ਕਿ ਸਾਹਿਬ ਨੇ ਬੜੀਆਂ ਗੱਲਾਂ ਕੀਤੀਆਂ, ਦੁੱਖ-ਸੁੱਖ ਪੁੱਛਿਆ । ਉਹਨਾਂ ਦੀਆਂ ਗੱਲਾਂ ਵਿਚ ਕਿੰਨਾ ਮੋਹ ਤੇ ਹਮਦਰਦੀ ਸੀ ।

ਅਜਿਹੇ ਲੋਕ ਚੁੱਪਚਾਪ ਗਾਲ੍ਹਾਂ ਹਜ਼ਮ ਕਰਕੇ ਬਾਹਰ ਆ ਕੇ ਜਦੋਂ ਦੱਸਦੇ ਹਨ ਕਿ ਸਾਡੀ ਸਾਹਬ ਨੇ ਕਿੰਜ ਵਡਿਆਈ ਕੀਤੀ ਤਾਂ ਲੋਕਾਂ ਦੀਆਂ ਨਜ਼ਰਾਂ ਵਿਚ ਉੱਚੇ ਹੋ ਜਾਂਦੇ ਹਨ । ਇਹ ਉਹਨਾਂ ਵਪਾਰੀਆਂ ਵਰਗੇ ਹੁੰਦੇ ਹਨ ਜਿਹੜੇ ਬਿਲਕੁਲ ਖ਼ਾਲੀ ਪੱਲਾ ਹੁੰਦਿਆਂ ਵੀ ਹਜ਼ਾਰਾਂ-ਲੱਖਾਂ ਦੀਆਂ ਗੱਲਾਂ ਕਰਕੇ ਦੂਜਿਆਂ ਦਾ ਅਜਿਹਾ ਵਿਸ਼ਵਾਸ ਜਿੱਤਦੇ ਹਨ ਕਿ ਉਹਨਾਂ ਕੋਲੋਂ ਪੈਸਾ ਬਟੋਰ ਲੈਂਦੇ ਹਨ । ਇਹੋ ਤਾਂ ਟੈਕਟ ਹੈ—ਸਫ਼ਲਤਾ ਦਾ ਨੀਤੀ-ਸ਼ਾਸ਼ਤਰ । ਜੇ ਬੰਦਾ ਹਾਰ ਕੇ ਹਾਰ ਮੰਨ ਲਏ ਤਾਂ ਹੌਲੀ ਹੌਲੀ ਨਿੱਘਰ ਜਾਂਦਾ ਹੈ ਤੇ ਉਹਦੀ ਜਿੱਤ ਦੀ ਉਮੀਦ ਨਹੀਂ ਰਹਿੰਦੀ । ਪਰ ਹਾਰ ਨੂੰ ਜਿੱਤ ਕਰਕੇ ਮੰਨੀਏ ਤਾਂ ਅਪਮਾਨ ਕਰਵਾਉਣ ਪਿਛੋਂ ਵੀ ਦਸ ਆਦਮੀਆਂ ਨੂੰ ਇਹ ਕਹਿ ਕੇ ਪਾਰਟੀ ਦਿਤੀ ਜਾਂਦੀ ਹੈ ਕਿ ਸਾਨੂੰ ਤਾਂ ਮਾਣ ਮਿਲਿਆ ਹੈ । ਅਜਿਹੇ ਲੋਕ ਹੀ ਤਾਂ ਅਜਿੱਤ ਹੁੰਦੇ ਹਨ । ਕੀ ਉਹ ਅਜਿਹਾ ਨਹੀਂ ਬਣ ਸਕਦਾ ? ਮੀਂਹ ਵੇਲੇ ਸਿਰਫ਼ ਛਤਰੀ ਤਾਣ ਕੇ ਵਿਖਾਉਣ ਨਾਲ ਹੀ ਨਹੀਂ ਸਰਦਾ, ਪਿੱਠ ਨੂੰ

ਪੱਥਰ ਬਣਾਉਣਾ ਵੀ ਸਫਲਤਾ ਦੀ ਅਚੁੱਕ ਨੀਤੀ ਹੈ। ਨਾਲੇ ਸੋਚੀਏ ਤਾਂ ਜੇ ਉਤਲੇ ਸਾਹਿਬ ਹੀ ਗਾਲ੍ਹਾਂ ਨਹੀਂ ਦੇਣਗੇ ਤਾਂ ਹੋਰ ਗਾਲ੍ਹਾਂ ਦੇਣ ਦੀ ਕਿਸ ਦੀ ਸੱਤਿਆ ਹੈ ? ਹੋਰ ਗਾਲ੍ਹ ਕੱਢ ਵੀ ਕੌਣ ਸਕਦਾ ਹੈ ?

ਸੋਚਦਿਆਂ ਸੋਚਦਿਆਂ ਬਲੀਦੱਤ ਦਾ ਚਿਹਰਾ ਉਸੇ ਵਪਾਰਕ ਮੁਸਕਰਾਹਟ ਨਾਲ ਖਿੜ ਉਠਿਆ। ਮੁਸਕਰਾਹਟ ਭਾਵੇਂ ਇਹ ਨਾ ਹੋਵੇ ਪਰ ਲੱਗਦੀ ਮੁਸਕਾਨ ਵਰਗੀ ਹੀ ਹੈ।

ਉਸਨੂੰ ਵੱਡੇ ਬਾਬੂ ਨਾਲ ਵਰਤਦਿਆਂ ਇਹ ਵਿਸ਼ਵਾਸ ਹੋ ਚੁੱਕਾ ਹੈ–ਉਹ ਆਪਣੀ ਨੀਤੀ ਨਹੀਂ ਬਦਲੇਗਾ ਤੇ ਛੇਤੀ ਹੀ ਇਸੇ ਨੀਤੀ ਦੇ ਸਿਰ ਤੇ ਸਾਰੰਗੀ ਵਜਾ ਉਹ ਰਿੱਛ ਨੂੰ ਨਚਾਏਗਾ—ਭਾਵੇਂ ਉਹ ਕਿੰਨਾ ਵੀ ਵੱਡਾ ਰਿੱਛ ਹੋਵੇ।

ਵੱਡੇ ਬਾਬੂ, ਅਫ਼ਸਰਾਂ ਵਿਚ ਨਹੀਂ ਗਿਣੇ ਜਾਂਦੇ ਭਾਵੇਂ ਉਹ ਉੱਚੇ ਤਬਕੇ ਵਿਚ ਹੀ ਹੋਣ ਪਰ ਗਿਣੇ ਕਲਰਕਾਂ ਦੇ ਟੋਲੇ ਵਿਚ ਹੀ ਜਾਂਦੇ ਹਨ। ਕੰਪਨੀ ਦੇ ਵੱਡੇ ਅਫ਼ਸਰ ਉਹਨਾਂ ਨੂੰ ਆਪਣੇ ਵਿਚ ਨਹੀਂ ਗਿਣਦੇ ਤੇ ਤ੍ਰਿਸਕਾਰ ਭਰੀਆਂ ਨਜ਼ਰਾਂ ਨਾਲ ਵੇਖਦੇ ਹਨ। ਉਹਨਾਂ ਦਾ ਫੋਕਾ ਰੋਅਬ-ਦਾਬ ਵੇਖ ਕੇ ਹੱਸਦੇ ਹਨ। ਉਹਨਾਂ ਦੀਆਂ ਨਿਗਾਹਾਂ ਵਿਚ ਇਹ ਲੋਕ ਦੂਜੀ ਜਾਤੀ ਦੇ ਬੰਦੇ ਹਨ। ਉਹਨਾਂ ਨੂੰ ਮਿਲਦਿਆਂ ਜਿਵੇਂ ਉਹਨਾਂ ਦੀ ਹਸਤੀ ਘੱਟ ਰਹੀ ਹੋਵੇ। ਪਰ ਸਫਲਤਾਵਾਦੀ ਬਲੀਦੱਤ ਨੇ ਆਪਣੇ ਬੀਤੇ ਜੀਵਨ ਤੋਂ ਕੁਝ ਹੋਰ ਗਿਆਨ ਪ੍ਰਾਪਤ ਕਰਕੇ ਨਵੇਂ ਤੱਤ ਕੱਢੇ ਹਨ। ਉਹ ਸਮਝਦਾ ਹੈ ਕਿ ਕਲਰਕ ਵੀ ਹੱਸ ਸਕਦਾ ਹੈ ਪਰ ਵੱਡੇ ਬਾਬੂ ਦਾ ਹਾਸਾ ਤਲਵਾਰ ਦੀ ਧਾਰ ਜਿੰਨਾ ਤਿੱਖਾ ਹੁੰਦਾ ਹੈ, ਥੋਥਾ ਨਹੀਂ। ਕਲਰਕ ਹੀ ਕੰਪਨੀ ਹੁੰਦਾ ਹੈ। ਉਹ ਕਿਸੇ ਵੀ ਯੋਜਨਾ ਦਾ ਅਸਲ ਕਾਰੀਗਰ ਹੁੰਦਾ ਹੈ। ਇਹ ਨਿੱਕਾ ਆਦਮੀ, ਅੱਧਾ-ਭੁੱਖਾ ਵੀ ਕੰਮ ਕਰਦਾ ਰਹਿੰਦਾ ਹੈ। ਸਵੇਰ ਤੋਂ ਸ਼ਾਮ ਤਕ ਮਿਹਨਤ ਦੀ ਸ਼ਿਲਾ ਤੇ ਰਗੜੇ ਖਾਂਦਾ ਰਹਿੰਦਾ ਹੈ। ਫੇਰ ਘਰ ਆ ਕੇ ਫ਼ਾਈਲਾਂ ਦਾ ਢੇਰ ਵੇਖ ਕੇ ਲਾਲਟੈਣ ਦੀ ਹਨੇਰੀ ਰੌਸ਼ਨੀ ਵਿਚ ਚਟਾਈ ਤੇ ਬੈਠਾ ਝੁਕ ਕੇ ਕੰਮ ਕਰਦਾ ਰਹਿੰਦਾ ਹੈ। ਜਿਸਦੀ ਤਨਖ਼ਾਹ ਪੰਦਰਾਂ ਦਿਨ ਵੀ ਨਹੀਂ ਚਲਦੀ, ਜਿਸਦੀ ਨਿਗਾਹ ਨੂੰ ਫ਼ਾਈਲਾਂ ਟੱਪ ਕੇ ਬਾਹਰ ਜਾਣ ਦਾ ਮੌਕਾ ਕਦੇ ਨਹੀਂ ਮਿਲਦਾ—ਇਹ ਦੇਖਣ ਲਈ ਵੀ ਉਹਨੂੰ ਮੌਕਾ ਨਹੀਂ ਮਿਲਦਾ ਕਿ ਉਸਦੀ ਗ੍ਰਹਿਸਤੀ ਨੂੰ ਚਲਾਉਂਦਿਆਂ ਘਰ ਵਾਲੀ ਦਾ ਕਿੰਨਾ ਖ਼ੂਨ ਸੁੱਕ ਚੁੱਕਾ ਹੈ, ਕਿੰਨੀ ਉਮਰ ਝੜ ਗਈ ਹੈ, ਬੱਚਿਆਂ ਨੇ ਕਿਹੜੀਆਂ ਗੱਲਾਂ ਵਿਚ ਮੁਹਾਰਤ ਹਾਸਲ ਕੀਤੀ ਹੈ—ਪੜ੍ਹਾਈ ਵਿਚ ਜਾਂ ਪਤੰਗਬਾਜ਼ੀ ਵਿਚ। ਇਹ ਓਹੀ 'ਵਿਚਾਰਾ' ਜੀਵ ਹੈ ਜਿਹੜਾ ਜਦੋਂ ਗਲੋਂ ਪੰਜਾਲੀ ਲਾਹ ਕੇ ਆਪਣੀ ਪੁਰਾਣੀ ਟੇਬਲ ਤੇ ਰੱਖ ਆਉਂਦਾ ਹੈ ਤਾਂ ਨਾਲ ਆਪਣਾ ਜੀਵਨ ਵੀ ਓਥੇ ਹੀ ਛੱਡ ਆਉਂਦਾ ਹੈ। ਇਸ ਦੇ ਸਿੱਟੇ ਵਜੋਂ ਉਹ ਬੁੱਢਾਪੇ ਵਿਚ ਕੰਪਨੀ ਤੋਂ 'ਮੁਫ਼ਤ' ਪੈਨਸ਼ਨ ਖਾਣ ਲਈ ਬਹੁਤ ਚਿਰ ਜਿਉਂਦਾ ਨਹੀਂ ਰਹਿੰਦਾ। ਕਲਰਕ ਹੀ ਸਾਰੇ ਕੰਮਾਂ ਦਾ ਕਰਤਾ ਹੈ, ਅਫ਼ਸਰ ਤਾਂ ਸਿਰਫ਼ ਦਸਤਖ਼ਤ ਕਰਦਾ ਹੈ।

ਵੱਡੇ ਬਾਬੂ ਖ਼ੁਸ਼ ਰਹਿਣ ਤਾਂ ਸਾਹਿਬ ਤੋਂ ਸ਼ਾਬਾਸ਼ ਮਿਲਣੀ ਬਹੁਤੀ ਔਖੀ ਗੱਲ ਨਹੀਂ ਹੁੰਦੀ। ਜੇ ਨਾ ਖ਼ੁਸ਼ ਹੋਣ ਤਾਂ ਕੁਝ ਵੀ ਵਾਪਰ ਸਕਦਾ ਹੈ। ਕਿੰਨੀਆਂ ਗੱਲਾਂ ਆਫ਼ਿਸ ਦੀ ਟਾਈਪ ਮਸ਼ੀਨ ਵਿਚੋਂ ਨਿਕਲਦੀਆਂ ਹਨ ਜਿਸ ਤੇ ਸਾਹਿਬ ਦੇ ਦਸਤਖ਼ਤ ਵੀ ਹੁੰਦੇ ਹਨ। ਉਹਨਾਂ ਵਿਚੋਂ ਕੋਈ ਸਾਡੇ ਲਈ ਮਾੜੀ ਵੀ ਹੋ ਸਕਦੀ ਹੈ।

"ਨਤੀਜਾ—ਨਮਸਕਾਰ ਜੀ! ਕਿਵੇਂ ਓ? ਸਭ ਠੀਕ ਹੈ ਨਾ? ਮੈਂ ਅੱਜ ਹੀ ਆਇਆ ਸਾਂ। ਸੋਚਿਆ ਪਹਿਲਾਂ ਤੁਹਾਨੂੰ ਮਿਲਦਾ ਜਾਵਾਂ।"

...ਹਾ...ਹਾ ਵੱਡੇ ਬਾਬੂ ਉਠ ਕੇ ਖੜੇ ਹੋ ਗਏ..."ਜੀ, ਤੁਸੀਂ...ਆਓ ਬੈਠੋ, ਬੈਠੋ ਨਾ! ਓਇ ਕੁਰਸੀ ਲਿਆ...ਤੁਸੀ ਬੈਠੋ ਨਾ, ਖੜੇ ਕਿਉਂ ਓ..."

"ਖੜੇ ਰਹਿਣ ਨਾਲ ਕੀ ਫ਼ਰਕ ਪੈਂਦਾ ਹੈ, ਘਰ ਦੀ ਗੱਲ ਹੈ...ਓਹੋ, ਏਨੀਆਂ ਫ਼ਾਈਲਾਂ? ਏਨਾ ਕੰਮ! ਤੁਸੀਂ ਏਨਾ ਕੰਮ ਕਰਦੇ ਓ? ਅਹਿ ਲਓ..." ਇਹ ਕਹਿ ਕੇ ਪਾਨ ਅੱਗੇ ਕਰਦਾ ਹੈ।

"ਕੰਮ ਦੀਆਂ ਕੀ ਗੱਲਾਂ ਕਰਦੇ ਓ ਤੁਸੀਂ! ਕੰਮ ਕੌਣ ਵੇਖਦਾ ਹੈ? ਮੇਰੇ ਚਾਰਜ ਵਿਚ ਪੂਰੇ ਨੌਂ ਡੀਪਾਰਟਮੈਂਟ ਹਨ ਤੇ ਸਾਹਿਬ ਬਾਰ-ਬਾਰ ਲਿਖਦੇ ਰਹਿੰਦੇ ਨੇ 'ਜ਼ਰੂਰੀ—ਜ਼ਰੂਰੀ।' ਜਦੋਂ ਤਕ ਮੈਂ ਆਪ ਅੱਗੇ ਨਾ ਲਿਖਾਂ ਤਾਂ ਹੋਏਗਾ ਕੀ? ਚੰਗੀ ਤਰ੍ਹਾਂ ਸਮਝਾਉਣ ਪਿਛੋਂ ਵੀ ਇਹ ਲੋਕ ਗ਼ਲਤੀਆਂ ਕਰ ਬੈਠਦੇ ਹਨ। ਜੇ ਬਿਨਾਂ ਵੇਖੇ ਅੱਗੇ ਭੇਜ ਦਿਆਂ ਤਾਂ ਸਮਝੋ ਆਫ਼ਤ ਆ ਗਈ।"

"ਮੈਂ ਸਭ ਜਾਣਦਾ ਹਾਂ ਬਾਬੂ ਜੀ, ਮੈਨੂੰ ਪਤਾ ਹੈ, ਮੈਂ ਤੁਹਾਡੇ ਬਾਰੇ ਸੁਣ ਵੀ ਚੁੱਕਿਆ ਹਾਂ। ਤੁਸੀਂ ਇਕੱਲੇ ਏਨੀ ਵੱਡੀ ਜ਼ਿਮੇਵਾਰੀ ਦਾ ਬੋਝ ਚੁੱਕ ਰਹੇ ਹੋ। ਉਤਲਿਆਂ ਨੇ ਤਾਂ ਸਿਰਫ਼ ਦਸਤਖ਼ਤ ਹੀ ਕਰਨੇ ਹਨ ਹੋਰ ਕੀ ਕਰਨਾ?"

ਬਸੰਤ ਬਾਬੂ ਹੱਸ ਪਏ। ਬੇਨਤੀ ਦੇ ਲਹਿਜੇ ਵਿਚ ਬੋਲੇ, "ਇਹ ਕਿਵੇਂ ਹੋ ਸਕਦਾ ਏ ਜੀ, ਅਸੀਂ ਤਾਂ ਕਲਰਕ ਹੀ ਹਾਂ ਨਾ ਜੋ ਅਫ਼ਸਰ ਕਹਿਣਗੇ ਓਹੀ ਹੋਵੇਗਾ। ਸਾਡੇ ਕੰਮ ਦਾ, ਕਾਹਦਾ ਮਹੱਤਵ ਹੈ, ਜੀ, ਅਕਲ ਤਾਂ ਤੁਹਾਡੇ ਲੋਕਾਂ ਦੀ ਹੀ ਏ ਨਾ।"

ਇਹਨਾਂ ਗੱਲਾਂ ਤੋਂ ਤਾਂ ਪਤਾ ਲਗਦਾ ਏ ਕਿ ਤੁਸੀਂ ਕਿੰਨੇ ਜਾਣਕਾਰ ਆਦਮੀ ਓ। ਪਰ ਮੇਰੇ ਕੋਲੋਂ ਕੁਝ ਲੁਕਿਆ ਥੋੜ੍ਹਾ ਹੀ ਏ? ਮੈਂ ਵੀ ਤਾਂ ਕਲਰਕ ਹੀ ਸਾਂ। ਲੜੇ ਸਿਪਾਹੀ, ਨਾਂ ਸਰਦਾਰ ਦਾ। ਅਸਲੀਅਤ ਤਾਂ ਇਹੋ ਏ ਨਾ। ਏਸ ਮਿਹਨਤ ਦਾ ਮੁੱਲ ਕੌਣ ਤਾਰ ਸਕਦਾ ਏ?"

ਕਾਗਜ਼-ਪੱਤਰ ਉਲਟ-ਪੁਲਟ ਕੇ ਇਕ ਕਾਗਜ਼ ਕੱਢ ਲਿਆ। "ਇਹ ਨੋਟ ਕਿਸ ਨੇ ਲਿਖਿਆ ਏ ਬਸੰਤ ਬਾਬੂ? ਤੁਸੀਂ ਹੀ ਲਿਖਿਆ ਏ ਨਾ? ਲਿਖਣ ਢੰਗ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਨਹੀਂ। ਕਿੰਨਾ ਕਮਾਲ। ਕਮਾਲ ਏ! ਕਿੰਨਾ ਵਧੀਆ ਮਜ਼ਮੂਨ ਲਿਖਿਆ ਏ। ਜੇ ਏਧਰੋਂ ਸਮਝੋ ਤਾਂ ਅਰਥ 'ਹਾਂ' ਤੇ ਜੇ ਦੂਜੇ ਪਾਸਿਓਂ ਸਮਝੋ ਤਾਂ 'ਨਾਂਹ'। ਇਕੋ ਗੱਲ ਦੇ ਤਿੰਨ ਤਿੰਨ ਮਤਲਬ। ਅੰਗਰੇਜ਼ੀ ਜ਼ਬਾਨ ਦਾ ਇਹੀ ਫ਼ਾਇਦਾ ਏ। ਫੇਰ ਕਿੰਨਾ ਕੰਮਪੈਕਟ ਏ, ਥੋਥਾ ਨਹੀਂ। ਫੈਕਟਸ ਤੇ ਫ਼ਿਗਰਜ਼ ਸਭ

ਦਿੱਤੀਆਂ ਪਈਆਂ ਨੇ। ਸਾਹਿਬ ਤਾਂ ਅੱਖਾਂ ਮੀਚ ਕੇ ਦਸਤਖ਼ਤ ਕਰ ਦਿੰਦੇ ਹੋਣਗੇ। ਏਵੇਂ ਹੀ ਏ ਨਾ ? ਤੁਹਾਡੇ ਕੋਲੋਂ ਅਸੀਂ ਅਜੇ ਬੜਾ ਕੁਝ ਸਿਖਣਾ ਏ। ਜੇ ਤੁਹਾਨੂੰ ਪਰੇਸ਼ਾਨੀ ਨਾ ਹੋਵੇ ਤਾਂ ਤੁਹਾਡੇ ਕੋਲ ਘੰਟਾ ਲਾ ਜਾਇਆ ਕਰਾਂਗਾ। ਬੈਠ ਕੇ ਹੀ ਦੇਖਾਂਗਾ ਕਿੰਨੀ ਵਧੀਆ ਨੋਟਿੰਗ ਏ..."

ਬਸੰਤ ਬਾਬੂ ਮੁਸਕਰਾ ਪਏ।

ਇਸ ਫ਼ਾਈਲ ਵਿਚ ਰੱਖੀ ਹੋਈ ਵਪਾਰਕ ਚਿੱਠੀ ਵਿਚਲੀ 'ਕਲਾਕਾਰੀ' ਬਣਤਰ ਨੂੰ ਕਿੰਨੇ ਕੁ ਲੋਕ ਸਮਝਦੇ ਹਨ ? ਕਿੰਨੇ ਕੁ ਇਹਨੂੰ ਪੜ੍ਹਦੇ ਹਨ ? ਸੁਚੇਤ ਜੀਵਨ ਦੀ ਸਾਰੀ ਬੁੱਧੀ ਤੇ ਸਾਰੀ ਕਲਪਨਾ ਨਾਲ ਵੱਡੇ ਬਾਬੂ ਆਪਣੀ ਰਚਨਾ ਰਚਦੇ ਹਨ, ਭਾਵੇਂ ਉਹ ਚਿੱਠੀ ਦੀ ਨੋਟਿੰਗ ਹੀ ਕਿਉਂ ਨਾ ਹੋਵੇ। ਕਿੰਨੇ ਤੱਤਾਂ ਦਾ ਨਚੋੜ ਹੈ। ਇਹ ਇਕ ਕਲਾ ਹੈ। ਇਹਦੀ ਪ੍ਰਾਪਤੀ ਲਈ ਬੜੀ ਸਾਧਨਾ ਕਰਨੀ ਪੈਂਦੀ ਹੈ। ਪੁਰਾਣੀਆਂ ਫ਼ਾਈਲਾਂ ਲੱਭ ਕੇ ਉਹਨਾਂ ਦੀਆਂ ਲਿਖਾਈਆਂ ਦੇ ਨਮੂਨੇ ਵੇਖ ਵੇਖ ਕੇ ਉਹਨਾਂ ਨੇ ਇਹ ਲਿਖਣ-ਢੰਗ ਸਿਖਿਆ ਸੀ। ਨੌਕਰੀ ਦੇ ਕੰਮਾਂ ਲਈ ਪਤਾ ਨਹੀਂ ਕਿੰਨੀਆਂ ਕਿਤਾਬਾਂ ਰਟ ਕੇ, ਡਿਪਾਰਟਮੈਂਟ ਦੇ ਕਿੰਨੇ ਨਿਯਮ-ਕਾਨੂੰਨਾਂ ਦਾ ਸ਼ਬਦ-ਕੋਸ਼ ਪੜ੍ਹ ਕੇ ਕਿੰਨੀਆਂ ਕਾਪੀਆਂ ਵਿਚ ਲਿਖ ਕੇ ਉਹਨਾਂ ਨੇ ਇਹ ਗਿਆਨ ਪ੍ਰਾਪਤ ਕੀਤਾ ਹੈ। ਦਫ਼ਤਰੋਂ ਲੱਭ ਲੱਭ ਕੇ ਆਪਣੇ ਹੱਥਾਂ ਨਾਲ ਗੂੰਦ ਲਾ ਕੇ ਸਮੇਂ ਅਨੁਸਾਰ ਸੋਧ ਕੀਤੇ ਕਾਗ਼ਜ਼ਾਂ ਨੂੰ ਤਰਤੀਬਵਾਰ ਫ਼ਾਇਲਾਂ ਵਿਚ ਚਿਪਕਾ ਕੇ ਆਪਣੀ ਨੌਕਰੀ ਲਈ ਗਿਆਨ ਕਾਇਮ ਰੱਖ ਕੇ ਇਹ ਗਿਆਨ ਨਵਾਂ ਤੇ ਆਧੁਨਿਕ ਬਣਾਈ ਰਖਿਆ ਹੈ। ਫੇਰ ਹਰ ਚਿੱਠੀ ਹਰ ਨੋਟ ਲਿਖਣ ਲੱਗਿਆਂ ਕਿੰਨੀ ਘਾਲਣਾ ਘਾਲਦੇ ਹਨ, ਇਹ ਗੱਲ ਸਿਰਫ਼ ਅਨੁਭਵੀ ਬੰਦਾ ਹੀ ਜਾਣ ਸਕਦਾ ਹੈ। ਪਰ ਸਮਝੇ ਕੌਣ, 'ਕਾਗ਼ਜ਼ ਤਾਂ ਕਾਗ਼ਜ਼ ਹੀ ਰਹਿੰਦਾ ਹੈ।' ਇਸ ਤੋਂ ਵੱਧ ਕੁਝ ਨਹੀਂ ਬਣਦਾ।

ਮੁੱਦਤਾਂ ਪਿਛੋਂ ਹੁਣ ਕੋਈ ਆਇਆ ਹੈ ਜਿਹੜਾ ਸਮਝੇਗਾ।

ਬਸੰਤ ਬਾਬੂ ਦਾ ਮਨ ਆਪਣੇ ਆਪ ਮੋਮ ਹੋ ਗਿਆ। ਬੇਨਤੀ ਦੇ ਲਹਿਜੇ ਵਿਚ ਹੱਸਦਿਆਂ ਕਹਿਣ ਲੱਗੇ, "ਸਾਹਿਬ ਮੇਰਾ ਲਿਖਿਆ ਤਾਂ ਸਾਰਾ ਪਾਸ ਕਰ ਦਿੰਦੇ ਨੇ। ਕਈ ਵਾਰੀ ਤਾਂ ਤਾਰੀਫ਼ ਵੀ ਹੋਈ—'ਚੰਗਾ', 'ਬਹੁਤ ਚੰਗਾ', 'ਧੰਨਵਾਦ।' ਦਿਖਾਵਾਂ ਤੁਹਾਨੂੰ ਇਕ-ਅੱਧਾ ?"

"ਸੱਚੀਂ ਤੁਸੀਂ ਅਜਿਹਾ ਲਿਖਦੇ ਓ ? ਕਮਾਲ ਏ ਜੀ ! ਕਮਾਲ ਏ !" ਬਲੀਦੱਤ ਨੇ ਕਿਹਾ।

ਬਸੰਤ ਬਾਬੂ ਬੋਲੇ—"ਇਸ ਗੁਣ ਵਾਲੇ ਵੱਡੇ ਸਾਹਿਬ ਨੂੰ ਕੰਮ ਦੀ ਪਛਾਣ ਹੈ।"

ਬਲੀਦੱਤ ਦਾਸ ਨੂੰ ਸਾਹਿਬ ਦੀ ਤਾਰੀਫ਼ ਸੁਨਣ ਦੀ ਹੀ ਉਡੀਕ ਸੀ। ਉਪਰ ਵਾਲਿਆਂ ਦੇ ਕੁਝ ਗੁਣ ਲੱਭ ਕੇ ਉਹਨਾਂ ਨੂੰ ਗਾਉਂਦੇ ਰਹਿਣਾ ਇਸਨੂੰ ਬਲੀਦੱਤ ਇਕ ਚੰਗੇ ਕਰਮਚਾਰੀ ਦਾ ਉੱਤਮ ਗੁਣ ਮੰਨਦਾ ਹੈ। ਤਾਂ ਹੀ ਤਾਂ ਦਸਾਂ ਬੰਦਿਆਂ ਨੂੰ ਅਗਾਂਹ ਪਤਾ ਲੱਗੇਗਾ ਕਿ ਉਹ ਉਪਰ ਵਾਲੇ ਦਾ ਖ਼ਾਸ ਬੰਦਾ ਹੈ। ਲੋਕ ਸਤਿਕਾਰ

ਕਰਨਗੇ, ਕਿਹਾ-ਸੁਣੀ ਤਾਂ ਦੂਰ, ਹੌਲੀ ਹੌਲੀ ਉਪਰ ਵਾਲਿਆਂ ਦੇ ਕੰਨਾਂ ਤਕ ਵੀ ਪਹੁੰਚ ਜਾਏਗੀ। ਮਨ ਆਈ ਹੋਵੇ ਤਾਂ ਕਈ ਗੱਲਾਂ ਲੱਭੀਆਂ ਜਾ ਸਕਦੀਆਂ ਹਨ, ਸੁਹਣਾ ਚਿਹਰਾ, ਸੁਹਣੇ ਕੱਪੜੇ, ਪੜ੍ਹਾਈ, ਪੜ੍ਹਾਈ ਦੇ ਸਹਾਰੇ ਚਲਾਕੀ, ਇਹੋ ਜਿਹੀਆਂ ਹੋਰ ਕਈ ਗੱਲਾਂ।

ਪਰ ਇਹ ਸੱਭ ਦਿਖ-ਭਾਵ ਵਿਚ ਜਿਹੜਾ ਲੱਕੜ ਦਾ ਖੰਭਾ ਹੈ, ਉਸ ਲਈ ਤਾਰੀਫ ਵਾਲੀ ਗੱਲ ਕਿਹੜੀ ਹੋ ਸਕਦੀ ਹੈ ?

"ਇਸ ਸਾਹਿਬ ਨੂੰ ਕੰਮ ਦੀ ਪਛਾਣ ਹੈ"—ਸਿਟ ਡਾਊਨ ਤੋਂ ਗੈੱਟ ਆਊਟ ਤਕ, ਕਮਰੇ ਵਿਚ ਜੋ ਕੁਝ ਹੋਇਆ ਸੀ ਅੱਖਾਂ ਅੱਗੇ ਘੁੰਮ ਗਿਆ। ਨਹੀਂ, ਕਮਜ਼ੋਰੀ ਨਹੀਂ ਵਿਖਾਏਗਾ। ਜਿਹੜਾ ਇਕ ਵਾਰੀ ਵੀ ਕੋਈ ਗ਼ਲਤੀ ਕਰੇ ਉਹਨੂੰ ਵੀ ਮਾਫ਼ੀ ਨਹੀਂ ਦੇਣੀ। ਚਿਹਰੇ ਤੇ ਮੁਸਕਰਾਹਟ ਲਿਆਉਂਦਿਆਂ ਖ਼ੁਸ਼ ਹੋ ਕੇ ਬਲੀਦੱਤ ਨੇ ਕਿਹਾ—

"ਕੰਮ ਦੀ ਜਾਣਕਾਰੀ ਦਾ ਤਾਂ ਖ਼ੈਰ ਕਹਿਣਾ ਹੀ ਕੀ ਹੈ, ਉਹ ਉਂਜ ਵੀ ਗੁਣਾਂ ਦੀ ਗੁਥਲੀ ਨੇ। ਮੈਂ ਵੀ ਇਹੀ ਸੋਚਦਾ ਸਾਂ। ਅੱਜ ਪਹਿਲੀ ਵਾਰ ਮੁਲਾਕਾਤ ਹੋਈ ਸੀ। ਪਹਿਲਾਂ ਉਹਨਾਂ ਨੂੰ ਕਦੇ ਵੇਖਿਆ ਨਹੀਂ ਸੀ। ਫੇਰ ਵੀ ਉਹਨਾਂ ਨੇ ਮੇਰਾ ਬੜਾ ਆਦਰ-ਮਾਣ ਕੀਤਾ। ਸਿਰਫ਼ ਦੋ-ਚਾਰ ਸ਼ਬਦਾਂ ਵਿਚ ਗੱਲ ਸਮਝਾ ਦਿੰਦੇ ਨੇ। ਬੜੇ ਸਿਆਣੇ ਨੇ, ਚੰਗੇ ਇਨਸਾਨ ਨੇ। ਤੇ ਸਾਨੂੰ ਇਹੋ ਜਿਹਾ ਹੀ ਬੰਦਾ ਤਾਂ ਚਾਹੀਦਾ ਏ, ਜਿਸ ਨੂੰ ਸਮਝ ਹੋਵੇ, ਕੰਮ ਦੀ ਜਾਣ ਪਛਾਣ ਹੋਵੇ।"

ਬਸੰਤ ਬਾਬੂ ਮੂੰਹ ਅੱਡੀ ਬੈਠੇ ਰਹੇ। ਉਹ ਹੈਰਾਨ ਹਨ।

ਇਹ ਆਦਮੀ ਪਾਗਲ ਹੈ ? ਮਿਸਟਰ 'ਸ਼' ਨੇ ਸਨਮਾਨ ਕੀਤਾ ?

ਪਰ ਬਲੀਦੱਤ ਕਹਿੰਦਾ ਰਿਹਾ, "ਤੁਸੀਂ ਕਹੋਗੇ ਮੈਂ ਨਵਾਂ ਆਦਮੀ ਹਾਂ, ਕਈ ਗੱਲਾਂ ਸਮਝਣ ਵਿਚ ਦੇਰੀ ਲੱਗੇਗੀ। ਪਰ ਪਤਾ ਏ ਉਹਨਾਂ ਨੇ ਕੀ ਕਿਹਾ ? ਕਹਿਣ ਲੱਗੇ, ਜਦੋਂ ਵੀ ਕੋਈ ਤਕਲੀਫ਼ ਹੋਵੇ ਸਾਡੇ ਵੱਡੇ ਬਾਬੂ ਬਸੰਤ ਬਾਬੂ ਕੋਲ ਚਲੇ ਜਾਣਾ। ਬਹੁਤ ਸਮਝਦਾਰ ਆਦਮੀ ਹੈ। ਫੇਰ ਪਤਾ ਲੱਗਿਆ ਕਿ ਸਿਰਫ਼ ਕੰਮ ਦੀ ਹੀ ਪਛਾਣ ਨਹੀਂ, ਵਿਚਾਰ ਵੀ ਚੰਗੇ ਨੇ, ਬੜੇ ਹੀ ਚੰਗੇ।"

ਐਤਕੀਂ ਬਸੰਤ ਬਾਬੂ ਦੇ ਜਿਵੇਂ ਬੁਲ੍ਹ ਹੀ ਸੀਤੇ ਗਏ। ਉਸ ਨੂੰ ਹੁਣ ਤਕ ਸਮਝ ਕਿਉਂ ਨਹੀਂ ਆਈ। ਉਸਨੂੰ ਬਲੀਦੱਤ ਦਾਸ ਨੇ ਸਮਝ ਕੀ ਛਡਿਆ ਏ ? ਉੱਲੂ ? ਉਹਨੂੰ ਕਿਹੜਾ ਭਲਾ ਬੋਲਣਾ ਨਹੀਂ ਆਉਂਦਾ।

ਉਹਨੇ ਵੀ ਸਾਹਿਬ ਦੀ ਤਾਰੀਫ਼ ਦੇ ਪੁਲ ਬੰਨਣੇ ਸ਼ੁਰੂ ਕਰ ਦਿਤੇ। "ਤੁਸੀਂ ਵੇਖਣਾ ਇਹੋ ਜਿਹੇ ਸਾਹਿਬ ਤਾਂ ਦੀਵਾ ਲੈ ਕੇ ਲੱਭਿਆਂ ਵੀ ਨਹੀਂ ਮਿਲਦੇ। ਬਸ ਜ਼ਬਾਨ ਦੇ ਰਤਾ ਰੁੱਖੇ ਜ਼ਰੂਰ ਨੇ। ਉਤੋਂ ਮਿੱਠਾ ਬੋਲਣ ਵਾਲੇ ਲੋਕ ਸਗੋਂ ਮਾੜੇ ਹੁੰਦੇ ਨੇ। ਬਗਲ ਵਿਚ ਛੁਰੀ ਮੂੰਹ ਵਿਚ ਰਾਮ ਰਾਮ। ਸਾਡੇ ਸਾਹਿਬ ਤਾਂ ਦਇਆ ਦੇ ਅਵਤਾਰ ਨੇ। ਕਿਸੇ ਦੀ ਰੋਜ਼ੀ ਨੂੰ ਲੱਤ ਨਹੀਂ ਮਾਰਦੇ। ਏਨੇ ਗਿਆਨੀ ਤੇ ਬਿਬੇਕ ਵਾਲੇ ਨੇ

ਕਿ ਬਸ ਪੁੱਛੋ ਨਾ। ਉਹ ਤਾਂ ਬਸ ਕਮਾਲ ਦੇ ਬੰਦੇ ਨੇ ਜੀ, ਉਹਨਾਂ ਦਾ ਕੀ ਨਾਂ ਲੈਣਾ ਏਂ।"

ਗੱਲਾਂ ਚਲਦੀਆਂ ਨੇ।

ਕਦੇ ਬਲੀਦੱਤ ਅਤੇ ਕਦੇ ਬਸੰਤ ਬਾਬੂ ਜਾਂ ਕਦੇ ਦੋਵੇਂ ਇਕੱਠੇ ਹੀ—'ਉਪਰ ਵਾਲੇ' ਦੇ ਗੁਣ ਗਾਈ ਜਾਂਦੇ ਹਨ। ਆਪਣੇ ਆਪ ਨੂੰ ਛੋਟਾ ਸਿੱਧ ਕਰਨ ਵਿਚ ਲੱਗੇ ਹੋਏ ਹਨ। ਅੱਜ ਤੋਂ ਲੈ ਕੇ ਬਾਬੇ ਆਦਮ ਤਕ। ਪੰਜ ਮਿੰਟ ਦੀਆਂ ਗੱਲਾਂ ਦਸ ਮਿੰਟਾਂ ਤਕ ਪਹੁੰਚ ਗਈਆਂ—ਉਹ ਗਿਆਨੀ ਹੈ, ਬੁਧੀਮਾਨ ਹੈ, ਦਿਆਲੂ ਹੈ, ਬਲਵਾਨ ਹੈ, ਉਹਦੇ ਬੱਚੇ ਬਹੁਤ ਸਿਆਣੇ ਹਨ। ਉਹਨਾਂ ਦੀ ਪਤਨੀ ਘਰ ਦੀ ਲਛਮੀ ਹੈ। ਉਹਨਾਂ ਦਾ ਕੁੱਤਾ ਤਾਂ ਬਸ ਕੁੱਤਿਆਂ ਦੀ ਨਸਲ ਵਿਚੋਂ ਸਭ ਤੋਂ ਵਧੀਆ ਨਸਲ ਦਾ ਹੈ ਅਤੇ ਉਹਨਾਂ ਦੀ ਗਊ ਤਾਂ ਬਸ ਪੁੱਛੋ ਈ ਕੁਝ ਨਾ !

ਇਕੋ ਸੁਰ ਵਿਚ ਤਾਰੀਫ਼ ਦਾ ਰਾਗ ਅਲਾਪੀ ਜਾਂਦੇ ਹਨ, ਜਿਵੇਂ ਦੋਵੇਂ ਭੰਡ ਹੋਣ। ਜਾਂ ਇੰਜ ਕਹੋ ਜਿਵੇਂ ਦੋ ਗਿੱਦੜ ਕੋਲ-ਕੋਲ ਮੂੰਹ ਕਰਕੇ ਹੁਆਂਕੀ ਜਾਂਦੇ ਹੋਣ।

ਇਹ ਪਰਸੰਸਾ ਨਾ ਰੱਬ ਦੀ ਹੈ, ਨਾ ਮਾਤਭੂਮੀ ਦੀ ਹੈ, ਨਾ ਇਹ ਕਿਸੇ ਕੁਦਰਤ ਦੇ ਕਵੀ ਦਾ ਸੁੰਦਰ ਕਾਵਿ-ਵਰਨਣ ਹੈ, ਤੇ ਨਾ ਹੀ ਕੋਈ ਨੰਗਮ-ਨੰਗਾ ਸਾਧ ਸਾਰੇ ਜ਼ੋਰ ਨਾਲ ਆਪਣੀ ਸਾਰੰਗੀ ਵਜਾ ਰਿਹਾ ਹੈ। ਇਹ ਤਾਂ ਉਪਰਲੇ ਦੀ ਤਾਰੀਫ਼ ਹੈ। ਦੋਹਾਂ ਵਿਚ ਦੌੜ ਚਲ ਰਹੀ ਹੈ, ਕੌਣ ਬਹੁਤੇ ਪੁਆਇੰਟ ਲੱਭ ਸਕਦਾ ਹੈ। ਕਿਹੜਾ ਬਹੁਤੀ ਤਾਰੀਫ਼ ਕਰ ਸਕਦਾ ਹੈ।

ਇੰਜ ਹੁੰਦਾ ਹੀ ਹੈ।

ਜਿਵੇਂ ਇਤਿਹਾਸਕ ਹੋਵੇ, ਜੁੱਗਾਂ-ਜੁਗਾਂਤਰਾਂ ਤੋਂ ਹੁੰਦਾ ਆਇਆ ਹੈ।

ਦੁਪਹਿਰ ਦਾ ਵੇਲਾ। ਦੂ.ੇ ਦੇ ਖੇਤਾਂ ਵਿਚ ਗਾਈਆਂ ਚਰ ਰਹੀਆਂ ਹਨ।

ਰਸਤੇ ਤੇ ਰਾਹੀ, ਮਜ਼ਦੂਰ, ਕਾਮੇ ਜਾ ਰਹੇ ਹਨ।

ਸਿਰ ਤੇ ਕਾਲੀ ਲੰਮੀ ਟੋਪੀ ਲਈ ਸਾਂਗ ਬਣੇ ਨੱਚਦੇ ਅਤੇ ਢੋਲ ਵਜਾਉਂਦੇ ਜੋਕਰ ਤੁਰੇ ਜਾਂਦੇ ਹਨ। ਸਾਹਮਣੇ ਇਕ ਵੱਡੇ ਗੱਡੇ ਉਤੇ ਇਕ ਇਸ਼ਤਿਹਾਰ ਹੈ।

ਚਾਰੇ ਪਾਸੇ ਦਾਣੇ ਪਾਣੀ ਲਈ ਕੁਰਲਾਹਟ ਮਚੀ ਹੋਈ ਹੈ।

ਇਹ ਸੁਪਨਾ ਸਿਰਫ਼ ਡਰ ਅਤੇ ਸ਼ੱਕ ਦਾ ਹੈ; ਸਵਾਰਥ ਦੀ ਜੜ੍ਹ।

ਵੱਡੇ ਬਾਬੂ ਨਾਲ ਗੱਲਬਾਤ ਪੂਰੀ ਕਰਦਿਆਂ ਹੀ ਬਲੀਦੱਤ ਨੇ ਸੋਚ ਲਿਆ, ਏਥੇ ਵੀ ਇਕ ਸਾਥੀ ਬਣ ਗਿਆ, ਕੰਮ ਆਏਗਾ।

ਉਸਦੇ ਜਾਣ ਪਿਛੋਂ ਵੱਡੇ ਬਾਬੂ ਮੁਸਕਰਾ ਪਏ। ਉਹਨਾਂ ਦੇ ਇਕ ਪ੍ਰਸੰਸਕ ਦੀਨੂ ਬਾਬੂ ਨੇ ਖਿੜ ਕੇ ਪੁੱਛਿਆ, "ਜੀ ਗੱਲ ਕੀ ਏ ?"

"ਹੌਲੀ ਹੌਲੀ ਆਪੇ ਸਮਝ ਜਾਏਂਗਾ।" ਬਸੰਤ ਬਾਬੂ ਨੇ ਕਿਹਾ, "ਪਛਾਣ ਲੈ ਇਹਨੂੰ, ਇਹ ਬੜੀ ਦੂਰ ਪਹੁੰਚੇਗਾ, ਬੜੀ ਲੰਮੀ ਉਡਾਰੀ ਮਾਰੇਗਾ।" ਦੂਜਿਆਂ ਨੂੰ ਵੇਖੋ, ਕੋਈ ਨਵਾਂ ਬੰਦਾ ਆਵੇ ਤਾਂ ਸਾਧਾਰਨ ਤੌਰ ਤੇ ਇਕ ਵਾਰੀ ਮਿਲ ਲਿਆ ਬਸ

ਬਹੁਤ ਹੈ। ਬਲੀਦੱਤ ਘਰ ਵਲ ਤੁਰਿਆ ਜਾਂਦਾ ਹੈ। ਖਿਚੋਤਾਣ ਵਿਚ ਇਕ ਸੰਤੁਲਨ ਲਿਆਉਣ ਪਿਛੋਂ ਮਨ ਨੂੰ ਬੜਾ ਅਨੰਦ ਮਿਲਦਾ ਹੈ। ਦੀਰਖਾ ਹੋਣ ਲੱਗਦੀ ਹੈ, ਪਹਿਲਾਂ ਉਹ ਕਿਉਂ ਨਹੀਂ ਆਇਆ।

ਪੁਰਾਣੇ ਬੋਹੜਾਂ ਦੀ ਛਾਂ ਹੇਠਾਂ ਕੰਪਨੀ ਦਾ ਵੱਡਾ ਦਫ਼ਤਰ ਹੈ ਜਿਥੇ ਕੰਮ ਹੀ ਕੰਮ ਹੈ, ਜਿਵੇਂ ਦਫ਼ਤਰ ਹੀ ਕੰਮ ਦਾ ਬਣਿਆ ਹੋਵੇ। ਦਫ਼ਤਰਾਂ ਦੀਆਂ ਲਾਈਨਾਂ—ਕਮਰੇ ਵਿਚ ਆਦਮੀ ਏਨੇ ਕਿ ਜੇ ਥਾਲੀ ਸੁੱਟੋ ਤਾਂ ਹੇਠ ਨਾ ਡਿੱਗੇ। ਉਥੇ ਸਿਰਫ਼ ਬਿਜ਼ਨਸ ਹੈ, ਹਲਚਲ ਹੈ। ਵੱਡੀਆਂ ਵੱਡੀਆਂ ਚਿਮਨੀਆਂ ਵਿਚੋਂ ਧੂੰਏਂ ਦੇ ਬੱਦਲਾਂ ਦੇ ਬੱਦਲ ਨਿਕਲਦੇ ਹਨ—ਠਾਹ ਠੂਹ ਹੁੰਦੀ ਹੈ, ਕਲ-ਪੁਰਜ਼ੇ ਬਣਦੇ ਹਨ। ਸੱਚੀਂ ਜਿਵੇਂ ਦੈਂਤਾਂ ਦੀ ਧਰਤੀ ਹੋਵੇ। ਹਜ਼ਾਰਾਂ ਕਾਮੇ ਕੱਚਾ ਮਾਲ ਤਿਆਰ ਕਰਦੇ ਹਨ, ਕਲ-ਪੁਰਜ਼ੇ ਬਣਾਉਂਦੇ ਹਨ। ਇਹ ਸਾਰੇ ਏਸ ਦਫ਼ਤਰ ਦੇ ਏਰੀਏ ਤੋਂ ਦੂਰ ਹਨ। ਏਥੇ ਸਿਰਫ਼ ਕੰਮ ਦੀ ਕੁੰਜੀ ਹੈ,—ਦਫ਼ਤਰ, ਕਾਗ਼ਜ਼ ਪੱਤਰ ਦਾ ਕਾਰੋਬਾਰ, ਦਿਮਾਗ਼ੀ ਕੰਮ, ਫ਼ੈਸਲੇ, ਯੋਜਨਾਵਾਂ, ਥਾਂ ਥਾਂ ਇਹੋ ਜਿਹੇ ਕੇਂਦਰ ਇਸ ਕੰਪਨੀ ਦੇ ਧੜਕਦੇ ਹੋਏ ਦਿਲ ਹਨ।

ਆਦਮੀ ਏਥੇ ਰੋਜ਼ੀ ਦੀ ਖ਼ਾਤਰ ਆਉਂਦਾ ਹੈ, ਦਾਣਾਪਾਣੀ ਖੋਹਣ ਆਉਂਦਾ ਹੈ ਅਤੇ ਫੇਰ ਉਹ ਦਾਣਾਪਾਣੀ ਕਿਸੇ ਨੂੰ ਦੇ ਦਿੰਦਾ ਹੈ। ਅਛੋਪਲੇ ਹੀ ਭਾਅ ਵੱਧ ਜਾਂਦੇ ਹਨ ਜਾਂ ਘੱਟ ਜਾਂਦੇ ਹਨ। ਭਾਅ ਵੱਧਣ ਪਿਛੋਂ ਦੂਜੇ ਦੀ ਰੋਟੀ ਖੁੱਸ ਜਾਂਦੀ ਹੈ। ਘਰ ਵਿਚ ਆਸਣ ਵਿਛਾ ਕੇ ਉਹੋ ਰੋਟੀ ਵਾਲਾ ਥਾਲ ਪਰੋਸਿਆ ਜਾਂਦਾ ਹੈ, ਓਵੇਂ ਪਾਣੀ ਦਾ ਗਲਾਸ, ਪਰ ਹੋਰ ਭਾਅ ਵੱਧਦਿਆਂ ਹੀ ਰੋਟੀ ਵਾਲਾ ਥਾਲ ਬਾਹਰ ਨਹੀਂ ਆਉਂਦਾ। ਘਰ ਵਾਲੇ ਅੱਖਾਂ ਅੱਡ ਕੇ ਵੇਖਦੇ ਰਹਿ ਜਾਂਦੇ ਹਨ। ਰੋਟੀ ਕਿਥੇ ਗਈ, ਕੌਣ ਲੈ ਗਿਆ, ਕਿਵੇਂ ਲੈ ਗਿਆ?

ਖੇਤ ਦਾ ਕਿਸਾਨ, ਫ਼ੈਕਟਰੀ ਦਾ ਮਜ਼ਦੂਰ, ਦਫ਼ਤਰ ਦਾ ਕਲਰਕ ਕਿਸੇ ਨੂੰ ਘਾਟੇ ਦੇ ਕਾਰਨਾਂ ਦਾ ਪਤਾ ਨਹੀਂ ਲੱਗਦਾ। ਉਹਦਾ ਨਾਂ ਕੁਝ ਵੀ ਹੋਵੇ, ਜਿੰਨੇ ਵੀ ਖਾਣ ਵਾਲੇ ਹਨ ਸਿਰਫ਼ ਓਹੀ ਜਾਣਦੇ ਹਨ ਕਿ ਭਾਅ ਵੱਧ ਗਏ ਹਨ। ਉਹਨਾਂ ਦਾ ਕੰਮ ਓਨਾ ਹੀ ਹੈ ਘਟਿਆ ਨਹੀਂ। ਪਰ ਏਨੀ ਹੀ ਮਿਹਨਤ ਦੇ ਪਸੀਨੇ ਨਾਲ ਪਹਿਲਾਂ ਅੱਠ ਬੋਰੀਆਂ ਚੌਲਾਂ ਦੀਆਂ ਖ਼ਰੀਦ ਸਕਦਾ ਸੀ ਹੁਣ ਡੇਢ ਹੀ ਖ਼ਰੀਦ ਸਕਦਾ ਹੈ। ਸਿਰ ਨੀਵਾਂ ਕਰਕੇ ਉਹ ਰੱਬ ਦੇ ਤਰਲੇ ਕਰਦਾ ਹੈ। ਰੱਬ ਨੂੰ ਯਾਦ ਕਰਦਾ ਹੈ ਕਿ ਕਦੋਂ ਮੁੱਕਣਗੇ ਇਹ ਭੈੜੇ ਦਿਨ?

ਉਥੇ ਅਰਥ ਨੀਤੀ ਦੇ ਕਾਲੇ ਕਾਨੂੰਨਾਂ ਦਾ ਕੁਝ ਹਿੱਸਾ ਏਸ ਦਫ਼ਤਰ ਵਿਚ ਘੜਿਆ ਜਾਂਦਾ ਹੈ—ਅਤੇ ਬਾਕੀ ਦਾ ਕਿਧਰੇ ਹੋਰ।

ਜੜ੍ਹ ਇਹਨਾਂ ਦੀ ਇਕੋ ਥਾਂ ਹੈ।

ਕਲਿੰਗਾ ਦੇ ਮੈਦਾਨ ਦਾ ਯੁੱਧ ਹੋਇਆ। ਸਾਮਰਾਜਵਾਦੀ ਤੇ ਜਾਤੀਵਾਦ ਨੂੰ ਸ਼ਿੰਗਾਰਿਆ-ਸੰਵਾਰਿਆ। ਫੇਰ ਅਹਿੰਸਾ, ਧਰਮ ਨਾਲ ਬੱਝੀਆਂ ਹੋਈਆਂ ਜਾਤੀਆਂ,

ਅਸ਼ੋਕ ਦੇ ਸ਼ਿਲਾਲੇਖ ਤੇ ਚੇਤਨਯ ਦਾ ਜੱਸ ।

ਬੋਹੜ ਦਾ ਰੁੱਖ ਵੱਡਾ ਹੋ ਕੇ ਫੈਲਦਾ ਜਾਂਦਾ ਹੈ ।

ਅੱਜ ਉਹ ਕੰਪਨੀ ਦੇ ਦਫ਼ਤਰ ਨੂੰ ਤੱਕ ਰਿਹਾ ਹੈ । ਇਹ ਜਿਵੇਂ ਵਪਾਰ ਲਈ ਘੁਲਦੇ ਜੀਵਨ ਦਾ ਚਿੰਨ੍ਹ ਹੈ; ਦਾਣੇ ਪਾਣੀ ਦੀ ਪ੍ਰਾਪਤੀ ਮੂਹਰੇ ਸਮਾਜ ਦੀ ਕੰਧ ਹੈ । ਜ਼ਿੰਦਗੀ ਏਥੇ ਸੌਦੇ ਵਾਂਗ ਤੱਕੜੀ ਵਿਚ ਤੁਲਦੀ ਹੈ ।

ਬੋਹੜ ਬਲੀਦੱਤ ਦਾਸ ਨੂੰ ਵੇਖਦਾ ਹੈ । ਉਹ ਕੱਦ ਵਿਚ ਛੋਟਾ ਹੈ, ਚਾਰ ਫੁੱਟ ਨੌਂ ਇੰਚ । ਉਹ ਧਰਮ, ਅਰਥ, ਕਾਮ, ਮੁਕਤੀ ਕੁਝ ਨਹੀਂ ਮੰਗਦਾ । ਨਾ ਹੀ ਉਸਨੂੰ ਨਿਰਵਾਣ ਦੀ ਲੋੜ ਹੈ, ਨਾ ਹੀ ਸਮਾਧੀਯੋਗ ਦੀ ਤੇ ਨਾ ਹੀ ਪਰਲੋਕ ਦੀ । ਬਲੀਦੱਤ ਦਾਸ ਨੂੰ ਸਿਰਫ਼ ਪਰਮੋਸ਼ਨ ਚਾਹੀਦੀ ਹੈ, ਧਨ ਚਾਹੀਦਾ ਹੈ, ਲਾਭ ਚਾਹੀਦਾ ਹੈ । ਅੱਜ ਕਲ੍ਹ ਦੀ ਰੀਤ ਅਨੁਸਾਰ ਉਹ ਉਪਰ ਵਾਲੇ ਤੇ ਅਧੀਨ ਕਰਮਚਾਰੀਆਂ, ਸਾਰਿਆਂ ਪਾਸੋਂ ਲਾਭ ਚਾਹੁੰਦਾ ਹੈ । ਜੀਣਾ ਉਸ ਨੂੰ ਜਿਸ ਹੱਦ ਤਕ ਸਹਾਇਕ ਹੋਵੇਗਾ, ਓਹੀ ਉਸ ਦਾ ਜੀਵਨ ਹੋਵੇਗਾ, ਸੁੰਦਰ ਜੀਵਨ ।

ਆਸ—ਉਹਦੀਆਂ ਆਸਾਂ ਕੀ ਹਨ ? ਪੁਰਾਣੇ ਬੋਹੜ ਦੇ ਰੁੱਖ ਹੇਠਾਂ ਆਪਣੀ ਸ਼੍ਰੇਣੀ ਦੇ ਕਰਮਚਾਰੀ ਨੂੰ ਲੱਭਦਾ ਫਿਰਦਾ ਹੈ । ਉਸ ਵੇਲੇ ਉਸ ਨੂੰ ਸਰੋਜਨੀ ਯਾਦ ਨਹੀਂ ਆਉਂਦੀ । ਘਰ ਦਾ ਖ਼ਿਆਲ ਨਹੀਂ ਆਉਂਦਾ । ਇਹ ਦੁਨੀਆਂ ਜਿਵੇਂ ਹਨੇਰਾ ਜੰਗਲ ਹੋਵੇ, ਜਿਸ ਵਿਚ ਉਹ ਇਕ ਟਟਹਿਣੇ ਵਾਂਗ ਟਿਮਟਿਮਾਉਂਦਾ ਉਤਾਂਹ ਵਲ ਉਡਿਆ ਜਾਂਦਾ ਹੈ ।

ਸਾਹਮਣੀ ਕਤਾਰ ਵਿਚ ਸ਼ੀਸ਼ੇ ਸਜੇ ਹੋਏ ਹਨ—ਕੁਝ ਬਹੁਤ ਨੇੜੇ, ਕੁਝ ਬਹੁਤ ਦੂਰ । ਇਹ ਦੂਰੀ ਜਿਵੇਂ ਉਮਰ ਦਾ ਨਾਪ ਹੋਵੇ । ਪਰ ਗਤੀ ਸਮੇਂ ਦੀ ਹੀ ਨਹੀਂ ਹੁੰਦੀ, ਮਨ ਦੀ ਵੀ ਇਕ ਗਤੀ ਹੁੰਦੀ ਹੈ । ਗਤੀ ਦੇ ਨਾਲ ਨਾਲ ਕੁਝ ਬਦਲਦਾ ਹੈ । ਵੱਖਰੀਆਂ ਦੂਰੀਆਂ ਤੋਂ ਵੇਖਦਿਆਂ ਮਨ ਦੇ ਵੱਖ ਵੱਖ ਰੂਪ ਦਿਸਦੇ ਹਨ, ਇਸੇ ਲਈ ਸ਼ੀਸ਼ਿਆਂ ਦੀ ਬਣਤਰ ਵਿਚ ਨਾ-ਬਰਾਬਰੀ ਹੈ । ਏਸੇ ਲਈ ਹਰੇਕ ਬਿੰਬ ਵਿਚ ਫ਼ਰਕ ਪੈ ਜਾਂਦਾ ਹੈ । ਕੰਪਨੀ ਦੇ ਦਫ਼ਤਰ ਵਿਚ ਇਕੋ ਸ਼੍ਰੇਣੀ ਦੇ ਵੱਖੋ-ਵੱਖਰੀ ਤਰ੍ਹਾਂ ਦੇ ਚਿੱਤਰ ਹਨ । ਬਲੀਦੱਤ ਨੇ ਇਕ ਪਿਛੋਂ ਦੂਜੇ ਨੂੰ ਵੇਖਿਆ । ਸਾਰੇ ਚਿੱਤਰ ਉਸੇ ਦੇ ਹੀ ਹਨ । ਇਹ ਸਾਰੇ ਉਸ ਦਾ ਭਵਿੱਖ ਹਨ । ਉਸੇ ਦੀਆਂ ਹੀ ਕਈ ਵੱਖਰੀਆਂ ਅਵਸਥਾਵਾਂ ਹਨ । ਉਹਨੂੰ ਯਾਦ ਆਉਂਦਾ ਹੈ ਕਿ ਇਕ ਵਾਰੀ ਉਹ ਬਚਪਨ ਵਿਚ ਛੇ ਪੈਸੇ ਦੀ ਟਿਕਟ ਖ਼ਰੀਦ ਕੇ ਮੈਜਿਕ ਦੇਖਣ ਗਿਆ ਸੀ । ਉਸ ਮੈਜਿਕ ਕਮਰੇ ਵਿਚ ਜਿਧਰ ਵੇਖੋ, ਸ਼ੀਸ਼ਿਆਂ ਵਿਚ ਆਪਣੇ ਚਿੱਤਰ ਦਿਸਦੇ ਸਨ । ਪਰ ਉਹ ਕਿਹੜਾ ਉਹਦੇ ਆਪਣੇ ਸਨ ? ਉਹ ਤਾਂ ਇੰਜ ਸਨ ਜਿਵੇਂ ਕਿਸੇ ਅਜੀਬ ਤਰੀਕੇ ਨਾਲ ਸਰੀਰ ਦੇ ਅੰਗਾਂ ਨੂੰ ਛੋਟਾ ਜਾਂ ਵੱਡਾ ਕਰ ਦਿਤਾ ਹੋਵੇ ।

ਆਪਣੇ ਸਰੀਰ ਦਾ ਚਾਨਣ ਪ੍ਰਤਿਬਿੰਬ ਬਣ ਕੇ ਸ਼ੀਸ਼ੇ ਵਿਚ ਫੇਰ ਆਪਣੇ ਕੋਲ ਹੀ ਮੁੜ ਆਉਂਦਾ ਹੈ। ਕਈ ਤਰ੍ਹਾਂ ਦੇ ਭੈੜ ਆਪਣਾ ਰੂਪ ਵਿਖਾ ਰਹੇ ਸਨ। ਕਾਹਲੀ ਕਾਹਲੀ ਵਿਚ ਉਹ ਵੀ ਅੰਦਰ ਚਲਾ ਗਿਆ ਸੀ। ਵੇਖ ਕੇ ਡਰ ਲਗਿਆ। ਮੁੜਨ ਵੇਲੇ ਉਹਦਾ ਚਿਹਰਾ ਗੁੰਮ ਸੁੰਮ ਸੀ।

ਅਜ ਮਨ ਦੇ ਹਨੇਰੇ ਅੰਦਰ ਫੇਰ ਓਸੇ ਗੁਆਚੀ ਯਾਦ ਨੇ ਸਿਰ ਚੁੱਕਿਆ ਹੈ। ਅੱਜ ਹਾਲਾਤ ਭਾਵੇਂ ਵੱਖਰੇ ਹਨ। ਇਹਨਾਂ ਸਾਰੇ ਘਰਾਂ ਵਿਚ ਕੰਪਨੀ ਦੇ ਅਫ਼ਸਰ ਰਹਿੰਦੇ ਹਨ, ਕਈ ਸਾਲ ਤੋਂ ਤੇ ਕੋਈ ਵੀਹ ਸਾਲਾਂ ਤੋਂ। ਨਵੇਂ ਅਹੁਦੇ ਕਰਕੇ ਉਹ ਆਪਣੇ ਆਪ ਨੂੰ ਇਹਨਾਂ ਅਫ਼ਸਰਾਂ ਵਿਚ ਕੁਝ ਜਚਦਾ ਜਿਹਾ ਮਹਿਸੂਸ ਨਹੀਂ ਕਰ ਰਿਹਾ। ਬਲੀਦੱਤ ਨੂੰ ਇਹ ਬੇਤਾਲ ਜਿਹਾ ਅਨੁਭਵ ਹੋ ਰਿਹਾ ਹੈ ਤੇ ਉਹ ਬਿਹਬਲ ਹੋ ਜਾਂਦਾ ਹੈ।

ਇਸ ਪਿਛੋਂ ਜਦੋਂ ਉਹ ਹਾਲਾਤ ਘੋਖਦਾ ਹੈ ਤਾਂ ਉਸ ਵਿਚ ਸਵੈ-ਭਰੋਸਾ ਆ ਜਾਂਦਾ ਹੈ। ਕਈਆਂ ਲੋਕਾਂ ਦੀਆਂ ਕੁਝ ਆਦਤਾਂ ਉਹ ਪਾਸੇ ਰੱਖ ਦਿੰਦਾ ਹੈ। ਕਿਸੇ ਨੂੰ ਲਾਂਭੇ ਹਟਾ ਕੇ ਹੋਰ ਅੱਗੇ ਵੱਧ ਜਾਂਦਾ ਹੈ। ਇਹ ਹੀ ਤਾਂ ਬਹੁਰੰਗਾ ਤਮਾਸ਼ਾ ਹੈ। ਇਹ ਸਭ ਕੁੱਝ ਭਵਿੱਖ ਵਿਚ ਉਸਦੇ ਨਾਲ ਵੀ ਵਾਪਰ ਸਕਦਾ ਹੈ ਪਰ ਇਸ ਸਭ ਕਾਸੇ ਲਈ ਉਸ ਨੂੰ ਕੋਈ ਤਾਂਘ ਨਹੀਂ। ਕਈ ਤਰ੍ਹਾਂ ਦੇ ਲੋਕਾਂ ਵਿਚੋਂ ਕੁਝ ਨੂੰ ਉਹ ਆਦਰਸ਼ ਮੰਨ ਸਕਦਾ ਹੈ, ਕੁਝ ਲੋਕਾਂ ਦੇ ਕੁਝ ਗੁਣ ਹੀ ਚੰਗੇ ਹੁੰਦੇ ਹਨ। ਅਤੇ ਬਾਕੀ ਹੋਰ ਕਿੰਨੇ ਲੋਕ ਸਿਰਫ਼ ਕਰਮਾਂ ਨਾਲ ਹੀ ਅਫ਼ਸਰ ਬਣ ਗਏ ਹਨ। ਉਹਨਾਂ ਦੀ ਉਹ ਗਿਣਤੀ ਹੀ ਨਹੀਂ ਕਰਦਾ—ਜਿਵੇਂ ਹਿਸਾਬ ਵਾਲੀ ਕਾਪੀ ਵਿਚ ਸਾਗ ਸਬਜ਼ੀ ਦਾ ਹਿਸਾਬ-ਕਿਤਾਬ ਨਹੀਂ ਲਿਖਦਾ। ਬਲੀਦੱਤ ਸੋਚਦਾ ਹੈ ਕਿ ਕੋਈ ਭਾਵੇਂ ਕਿੰਨਾ ਵੀ ਉੱਚਾ ਹੋਵੇ, ਕੁਝ ਵੀ ਹੋਵੇ, ਮੂਰਖਤਾ ਤਾਂ ਹਰ ਥਾਂ ਉਹੋ ਰਹਿੰਦੀ ਹੈ। ਜੀਵਨ ਵਿਚ ਹਰ ਸਥਾਨ ਲਈ ਉੱਚਾ ਉਠਣ ਦੀ ਸਹੂਲਤ ਦੇ ਬਾਵਜੂਦ ਵੀ ਅਜਿਹੇ ਲੋਕ ਰਹਿ ਜਾਣਗੇ ਜਿਹੜੇ ਆਪਣੀ ਮੂਰਖਤਾ ਸਦਕਾ ਮੌਕਾ ਖੁੰਝਾ ਕੇ ਨਿਘਰਦੇ ਤੁਰੇ ਜਾਂਦੇ ਹਨ।

ਇਹ ਲੋਕ ਤਾਂ ਉਹਦੀ ਉਤਾਂਹ ਚੜ੍ਹਣ ਦੀ ਸਫਲਤਾ-ਯੋਜਨਾ ਦੀ ਪਟੜੀ ਉਤੇ ਪੈਰ ਧਰਨ ਲਈ ਬਣੀ ਥੜੀ ਹਨ। ਉਹਨਾਂ ਨੂੰ ਦਰੜਦਾ ਦਬਾਉਂਦਾ, ਉਹ ਉਤਾਂਹ ਹੀ ਚੜ੍ਹਦਾ ਜਾਏਗਾ। ਪਿਛਾਂਹ ਨਹੀਂ ਵੇਖੇਗਾ।

ਪਰ ਸਿਰ ਤੇ ਪੈਰ ਰੱਖਣ ਤੋਂ ਪਹਿਲਾਂ ਮੋਢੇ ਤੇ ਹੱਥ ਰੱਖਣਾ ਜ਼ਰੂਰੀ ਹੈ। ਮਨ ਵਿਚ ਕਿੰਨੀ ਵੀ. ਉੱਚੀ ਆਸ਼ਾ ਹੋਵੇ ਮੂੰਹੋਂ ਬੋਲਣੀ ਤਾਂ ਸਾਧਾਰਨ ਗੱਲ ਹੈ। ਸਿਰਫ਼ ਜ਼ਬਾਨ ਉਤੇ ਹੀ ਕਾਬੂ ਦੀ ਲੋੜ ਨਹੀਂ, ਸ਼ਕਲ-ਸੂਰਤ ਵੀ ਭੋਲੀ ਬਣਾਉਣ ਦੀ ਲੋੜ ਹੈ। ਉਹ ਚੇਲਾ ਹੀ ਦਿੱਸਣਾ ਚਾਹੁੰਦਾ ਹੈ। ਮਾਰਜਾਰ, ਜਰਦਗਵ ਦਾ ਚੇਲਾ ਹੀ ਸੀ ਨਾ। ਪੁਰਾਣੇ ਬੋਹੜਾਂ ਹੇਠੋਂ ਦੀ ਹੋ ਕੇ ਇਕ ਕੋਠੀ 'ਚੋਂ ਦੂਜੀ ਕੋਠੀ ਵਿਚ ਜਾਂਦਿਆਂ ਉਹਨੂੰ ਹਿਤਉਪਦੇਸ਼ ਵਾਲੇ ਬੁੱਢੇ ਸਿੰਮਲ ਦਾ ਰੁੱਖ ਯਾਦ ਆ ਜਾਂਦਾ ਹੈ।

ਉਹ ਕਹਾਣੀ ਯਾਦ ਆਉਂਦੀ ਹੈ। ਆਚਾਰ-ਵਿਹਾਰ ਨਾਲ ਤਰੱਕੀ ਕਰਨ ਦਾ ਫ਼ਾਰਮੂਲਾ ਸਿਰਫ਼ ਅੰਗਰੇਜ਼ੀ ਕਿਤਾਬਾਂ ਵਿਚ ਹੀ ਨਹੀਂ ਮਿਲਦਾ। ਬਲੀਦੱਤ ਸੋਚ ਰਿਹਾ ਸੀ ਕਿ ਸਫ਼ਲਤਾ ਦੀ ਇੱਛਾ ਰੱਖਣ ਵਾਲਿਆਂ ਲਈ ਚਾਣਕਯ ਦੇ ਉੱਕਾ ਸਰਲ ਪਾਠਾਂ ਵਿਚ, ਹਿਤਉਪਦੇਸ਼ ਦੀਆਂ ਕਹਾਣੀਆਂ ਵਿਚ, ਤੇ ਪੇਂਡੂ ਅਖੌਤਾਂ ਵਿਚ ਵੀ ਲੋਕਾਂ ਦੇ ਸਦੀਆਂ ਦੇ ਤਜਰਬਿਆਂ ਦਾ ਸਾਰ ਹੈ। ਸਫ਼ਲਤਾ ਦੇ ਚਾਹਵਾਨਾਂ ਲਈ ਇਹ ਸਫਲ ਨੀਤੀ ਦੀ ਕੁੰਜੀ ਹਨ। ਦੁਨੀਆਂ ਵਿਚ ਕਿੰਨੇ ਲੋਕ ਹਨ, ਫੇਰ ਵੀ ਕੁਝ ਅੱਗ ਵਾਂਗ ਹਨ ਤੇ ਕੁਝ ਲੱਕੜਾਂ ਵਾਂਗ, ਕੋਈ ਗਿੱਦੜ ਹਨ ਤੇ ਕੋਈ ਬਘਿਆੜ, ਕਈ ਮਰ-ਖਪ ਕੇ ਕਮਾਈ ਕਰਦੇ ਹਨ ਤੇ ਕਈ ਮੌਜ ਨਾਲ ਪਲਾਥੀਆਂ ਮਾਰ ਕੇ ਖਾਂਦੇ ਹਨ। ਉਹ ਆਪਣੇ ਬਾਹੂਬਲ ਦਾ ਢੋਂਗ ਨਹੀਂ ਰਚਦੇ। ਨਾ ਅਜਿਹੇ ਲੋਕਾਂ ਦੇ ਨਾਲ ਉਹਦਾ ਕੋਈ ਲਗਾਓ ਹੈ। ਉਹ 'ਬੁੱਧੀਜੀਵੀ' ਜੋ ਹੋਏ। ਪਰ ਇਹਨਾਂ ਵਿਚੋਂ ਕਈ ਨੀਤੀ ਬਾਰੇ ਸੁਚੇਤ ਨਹੀਂ ਹੁੰਦੇ। ਕਾਰਨ ਸਮਝੇ ਬਿਨਾਂ ਕਰਮ ਕਰਦੇ ਹਨ। ਇੰਜ ਸਾਰੀ ਕਰੀ-ਕਰਾਈ ਖਿਹ-ਮਿੱਟੀ ਹੋ ਜਾਂਦੀ ਹੈ। ਉਹਨਾਂ ਦੀ ਅਗਾਂਹ ਵੱਧਣ ਦੀ ਸੋਚ ਦੀ ਡੋਰ ਤਾਂ ਅਨਿਸਚਿਤ ਭਾਗਾਂ ਦੇ ਹੱਥ ਹੁੰਦੀ ਹੈ। ਪਰ ਉਹਦੀ ਡੋਰ ਇੰਜ ਅਨਿਸਚਿਤ ਭਾਗਾਂ ਦੇ ਹੱਥ ਨਹੀਂ, ਕਿਉਂਕਿ ਉਹ ਸੋਚ ਕੇ ਚਲਦਾ ਹੈ, ਉਹ ਵਿਚਾਰੇ ਸੋਚਦੇ ਨਹੀਂ।

ਏਥੇ ਹੀ ਉਹ ਆਪਣੀ ਪ੍ਰਤਿਭਾ ਨੂੰ ਲੱਖਾਂ ਲੋਕਾਂ ਤੋਂ ਨਖੇੜ ਕੇ ਵੇਖਦਾ ਹੈ ਕਿਉਂਕਿ ਉਹ ਆਪਣੇ ਆਪ ਨੂੰ ਸਮਝ ਸਕਦਾ ਹੈ।

ਉਹਦੇ ਮਨ ਵਿਚ ਕੋਈ ਦੁਬਧਾ ਨਹੀਂ। ਦੁਬਧਾ ਵਿਚ ਫਸ ਕੇ ਦੋ ਖੰਭ ਦੋ ਅੱਡ ਅੱਡ ਦਿਸ਼ਾਵਾਂ ਵਿਚ ਹਿਲਣਗੇ ਤਾਂ ਨਤੀਜਾ ਕੁਝ ਨਹੀਂ ਨਿਕਲੇਗਾ। ਉਹ ਸੋਚਦਾ ਹੈ ਕਿ ਜੇ ਆਸ਼ੇ ਨੂੰ ਯਾਦ ਰੱਖਣਾ ਹੋਵੇ ਤਾਂ ਉਪਾਅ ਦੇ ਮਾੜੇ-ਚੰਗੇ ਹੋਣ ਦੀ ਗੱਲ ਭੁੱਲਣੀ ਪਵੇਗੀ। ਉਪਾਅ! ਹਾਸਾ ਆਉਂਦਾ ਹੈ! ਜਿਹੜਾ ਮਾਸ ਖਾਂਦਾ ਹੈ ਉਹ ਜਾਨਵਰ ਨੂੰ ਮਾਰਨ ਲਈ ਪਿੱਛੇ ਕਿਉਂ ਹਟੇਗਾ? ਲੋਕਾਂ ਨੂੰ ਚੰਗੀ ਰੋਟੀ, ਚੰਗੇ ਕੱਪੜੇ, ਕੀਮਤੀ ਕਾਰਾਂ, ਜ਼ਮੀਨ ਜਾਇਦਾਦ, ਸਭ ਪਸੰਦ ਹਨ ਪਰ ਉਹਨਾਂ ਨੂੰ ਹਾਸਲ ਕਰਨ ਲਈ ਤਰੀਕੇ ਵੇਖ ਕੇ ਪਿੱਛੇ ਹਟ ਜਾਂਦੇ ਹਨ। ਦੂਜਿਆਂ ਨੂੰ ਵੇਖ ਕੇ ਹਾਏ ਹਾਏ ਕਰਦਿਆਂ ਦਿਨ ਕੱਟਦੇ ਹਨ। ਤੇ ਇਹਨਾਂ ਹਾਏ ਹਾਏ ਕਰਨ ਵਾਲਿਆਂ ਦੇ ਦਲ ਕਦੇ ਕਦੇ ਇਕੱਠੇ ਹੋ ਕੇ ਦੁਨੀਆਂ ਦੀ ਹਵਾ ਬਦਲਣ ਦਾ ਇਰਾਦਾ ਕਰ ਲੈਂਦੇ ਹਨ। ਇਹਨਾਂ ਲੋਕਾਂ ਨਾਲ ਉਸ ਨੂੰ ਕੋਈ ਹਮਦਰਦੀ ਨਹੀਂ। ਢਿੱਡੋਂ ਭੁੱਖੇ ਰਹਿਣ ਤੇ ਚਿਹਰੇ ਉਤੇ ਸੰਗ ਮਲੀ ਰਖਣ ਦੀ ਨੀਤੀ ਉਹਨੂੰ ਪਸੰਦ ਨਹੀਂ। ਆਦਮੀ ਕਦੇ ਤਾਂ ਆਪਣਾ ਆਸ਼ਾ ਆਪਣਾ ਮਤਲਬ ਸਮਝਣ ਲਈ ਮਜਬੂਰ ਹੋਵੇਗਾ। ਜਿੰਨੀ ਛੇਤੀ ਪਛਾਣ ਕੇ ਆਪਣਾ ਰਾਹ ਠੀਕ ਕਰ ਲਏ ਉੱਨਾ ਹੀ ਠੀਕ ਹੈ। ਆਪਣੇ ਆਸ਼ੇ ਦੀ ਪੂਰਤੀ ਜਿਸ ਢੰਗ ਨਾਲ ਵੀ ਹੁੰਦੀ ਹੋਵੇ ਉਹੋ ਸਭ ਤੋਂ ਚੰਗਾ ਉਪਾਅ ਹੈ। ਜੇ ਤੁਸੀਂ ਇਹ ਸੋਚਦੇ ਫਿਰੋ ਇਹ ਰਾਹ ਸ਼ੁਧ ਹੈ ਇਹ ਅਸ਼ੁਧ ਹੈ, ਉਂਜ ਹੀ ਹਾਏ ਹਾਏ

ਕਰਦੇ ਫਿਰੋ, ਰਾਹ ਲੱਭਣ ਵਿਚ ਹੀ ਸਮਾਂ ਗੁਆ ਛੱਡੋ, ਇਸ ਬਾਰੇ ਕਿਤਾਬਾਂ ਲਿਖਦੇ ਫਿਰੋ ਤਾਂ ਇਹਦੇ ਨਾਲ ਕੀ ਬਣ ਜਾਏਗਾ ? ਉਹ ਬਲੀਦੱਤ ਦਾਸ ਹੈ, ਭੋਗ ਭੋਗਣ ਲਈ ਜੰਮਿਆ ਹੈ, ਨੌਕਰੀ ਕੀਤੀ ਹੈ ਕਮਾਈ ਕਰਨ ਲਈ। ਜੇ ਕੋਈ ਕੁਝ ਸੋਚਦਾ ਹੈ ਤਾਂ ਸੋਚਦਾ ਫਿਰੇ।

ਅਤੇ ਧਿਆਨ ਨਾਲ ਵੇਖਣ ਨਾਲ ਪਤਾ ਲੱਗਦਾ ਹੈ ਕਿ ਉਪਰਲੇ ਵੀ ਏਵੇਂ ਹੀ ਕਰਦੇ ਹਨ। ਆਪਣੀ ਸਫ਼ਲਤਾ ਬਾਰੇ ਸੋਚਦਿਆਂ ਕੰਪਨੀ ਕੰਮ ਦੀ ਨਹੀਂ ਰਹਿੰਦੀ। ਰਾਜਨੀਤੀ ਵਿਚ ਵੀ ਏਨਾ ਦਿਮਾਗ ਨਹੀਂ ਲਾਉਣਾ ਪੈਂਦਾ ਜਿੰਨਾ ਏਥੇ।

ਉਪਾਵਾਂ ਦੇ ਸੰਬੰਧ ਵਿਚ ਧਰਮ-ਭਾਵ ਸਿਰਫ਼ ਲੋਕ-ਦਿਖਾਵੇ ਲਈ ਆਤਮ-ਰੱਖਿਆ ਦਾ ਪ੍ਰਚਾਰ ਹੀ ਹੁੰਦਾ ਹੈ। ਅੱਜ ਏਨੇ ਤਰ੍ਹਾਂ ਦੇ ਅਫ਼ਸਰਾਂ ਵਿਚ ਉਹ ਆਪਣੇ ਆਪ ਨੂੰ ਸਪੱਸ਼ਟ ਰੂਪ ਵਿਚ ਵੇਖ ਸਕਦਾ ਹੈ। ਗੱਲੀਂ-ਬਾਤੀਂ ਅਗਲੇ ਦਾ ਸ਼ਾਗਿਰਦ ਬਣ ਬਣ ਕੇ ਤੇ ਵਤੀਰੇ ਰਾਹੀਂ ਸੇਵਾ-ਭਾਵ ਵਿਖਾ ਕੇ ਵੀ ਉਹਨੂੰ ਐਸ਼ ਦਾ ਅਨੁਭਵ ਹੁੰਦਾ ਹੈ। ਅੱਖਾਂ ਸਾਹਮਣੇ ਬੀਤੇ ਦੀ ਦੀਨ-ਭਾਵਨਾ ਆ ਖੜੋਂਦੀ ਹੈ। ਉਹ ਇਹਨੂੰ ਸੁਧਾਰੇਗਾ।

ਬਲੀਦੱਤ ਦਾਸ ਤੁਰਿਆ ਜਾਂਦਾ ਹੈ। ਇਹ ਜਗਤ ਬਾਬੂ ਦਾ ਕਮਰਾ ਹੈ, "ਨਮਸਕਾਰ ਜੀ ! ਮੇਰਾ ਨਾਂ ਬਲੀਦੱਤ ਦਾਸ..." ਆਪਣੀ ਪਛਾਣ ਦੱਸੀ। "ਅੱਜ ਹੀ ਜੁਆਇਨ ਕੀਤਾ ਸੀ। ਤੁਹਾਡੇ ਦਰਸ਼ਨ ਕਰਨ ਆ ਗਿਆ।" ਬੁੱਢੇ ਅਫ਼ਸਰ ਜਗਤ ਬਾਬੂ, ਸਾਰੀ ਉਮਰ ਵਿਚ ਦੋ ਪੌੜੀਆਂ ਹੀ ਚੜ੍ਹ ਸਕੇ ਹਨ। ਇਸ ਪਿਛੋਂ ਬਸ ਖੜੇ ਖੜੇ ਦੇਖੀ ਜਾਂਦੇ ਨੇ।

"ਆਓ ਜੀ ! ਤੁਸੀਂ ਆਏ ਓ, ਏਧਰ ਸਾਡੀ ਜਾਣ ਦੀ ਤਿਆਰੀ ਏ।" ਜਗਤ ਬਾਬੂ ਨੇ ਕਿਹਾ, "ਅਗਲੇ ਮਹੀਨੇ ਪੈਨਸ਼ਨ ਹੋ ਜਾਣੀ ਏਂ। ਤੀਹ ਸਾਲ ਨੌਕਰੀ ਕਰ ਲਈ। ਵਿਲਸਨ ਸਾਹਿਬ ਦੇ ਜ਼ਮਾਨੇ ਤੋਂ ਨੌਕਰੀ ਕਰਦਾ ਆ ਰਿਹਾ ਹਾਂ। ਉਹਨਾਂ ਨੇ ਹੀ ਰੰਗ ਦਾ ਕਾਰਖ਼ਾਨਾ ਲਾਇਆ ਸੀ। ਤੁਸੀਂ ਤਾਂ ਮੇਰੇ ਪੋਤੇ ਦੇ ਹਾਣ ਦੇ ਓ। ਅਜੇ ਬੱਚੇ ਓ। ਹੁਣ ਤਾਂ ਸਾਡੀ ਕੰਪਨੀ ਕੋਲੋਂ ਕੁਝ ਪੈਨਸ਼ਨ ਤੇ ਕੁਝ ਬੋਨਸ ਦੀ ਉਮੀਦ ਏ। ਓਹ ! ਕਿੰਨੀ ਛੇਤੀ ਪਾਣੀ ਵਾਂਗ ਦਿਨ ਵਹਿ ਗਏ। ਕੱਲ ਦੀਆਂ ਗੱਲਾਂ ਲੱਗਦੀਆਂ ਨੇ ! ਜਿਵੇਂ ਅੱਖ-ਪਲਕਾਰੇ ਵਿਚ ਏਨਾ ਸਮਾਂ ਲੰਘ ਗਿਆ। ਮੈਂ ਕੀ ਕਰ ਲਿਆ, ਕੀ ਬਣਾ ਲਿਆ ? ਪਿਓ-ਦਾਦੇ ਦਾ ਘਰ ਢਾਹ ਲਿਆ। ਖੇਤ ਉਜਾੜ ਛੱਡੇ। ਨੌਕਰੀ ਦੇ ਸ਼ੁਰੂ ਦੇ ਕੁਝ ਮਹੀਨਿਆਂ ਵਿਚ ਸ਼ਹਿਰ ਵਿਚ ਦੋ ਵਿੱਘੇ ਜ਼ਮੀਨ ਤੇ ਇਕ ਘਰ ਬਣਾਇਆ ਸੀ। ਉਦੋਂ ਸਸਤਾ ਜ਼ਮਾਨਾ ਸੀ। ਹੁਣ ਤਾਂ ਵੀਹ ਗੁਣਾਂ ਕੀਮਤ ਵੱਧ ਗਈ ਹੋਣੀ ਹੈ। ਬਸ ਸਮਝ ਲਓ ਇਹੋ ਕਮਾਈ ਇਹੀ ਜਮਾਂ ਪੂੰਜੀ ਹੈ। ਹੋਂ ਹੋਂ ਹੋਂ ਹੋਂ—"

ਥੋੜ੍ਹਾ ਮੂੰਹ ਖੋਲ੍ਹ ਕੇ ਜਗਤ ਬਾਬੂ ਹੱਸ ਪਏ—ਹੋਂ ਹੋਂ ਹੋਂ ਹੋਂ—ਇਕ ਨਿਆਣੇ ਵਾਂਗ। ਇਸ ਹਾਸੇ ਦੇ ਸਾਦੇ ਪ੍ਰਭਾਵ ਤੋਂ ਬਚਣ ਲਈ ਬਲੀਦੱਤ ਕੋਲ ਕੋਈ ਚਾਰਾ

ਨਹੀਂ । ਖ਼ਾਸ ਕਰ ਏਥੇ ਤਾਂ ਕੋਈ ਵਿਵਾਦ ਨਹੀਂ ।

ਬਲੀਦੱਤ ਨੇ ਵੇਖਿਆ, ਲੰਮੇ-ਚੌੜੇ ਸਰੀਰ ਵਾਲਾ ਇਹ ਬੁੱਢਾ ਹਾਲੇ ਵੀ ਤਕੜਾ ਹੈ । ਅੱਖਾਂ ਤੇ ਐਨਕ, ਚੌੜਾ ਮੱਥਾ, ਚਿਹਰੇ ਤੇ ਕੋਈ ਵੱਟ ਨਹੀਂ । ਵਾਲ ਹਾਲੇ ਸਾਰੇ ਚਿੱਟੇ ਨਹੀਂ ਹੋਏ, ਨਾ ਹੀ ਕੁੱਬ ਨਿਕਲਿਆ ਹੈ । ਬੁੱਢਾਪਾ ਜਿਵੇਂ ਜਵਾਨੀ ਦਾ ਭੇਸ ਬਦਲੀ ਫਿਰਦਾ ਹੋਵੇ ।

ਗੋਲ ਚਿਹਰੇ ਵਾਲਾ ਬੁੱਢਾ ਹੱਦੋਂ ਵੱਧ ਲੰਮੀਆਂ ਮੁੱਛਾਂ ਵਾਲਾ ਇਕ ਬਾਬੂ ਹੈ । ਬਲੀਦੱਤ ਨੇ ਨੱਕ ਦੇ ਹੇਠਾਂ ਵੱਲ ਤਿਲ੍ਹਕੀ ਐਨਕ ਉਤੋਂ ਦੀ ਝਾਕਦੀਆਂ ਅੱਖਾਂ ਵੱਲ ਵੇਖ ਕੇ ਕਿਹਾ, "ਬਣਾਇਆ ਕੁਝ ਕਿਉਂ ਨਹੀਂ ? ਤੁਸੀਂ ਹੀ ਤਾਂ ਅਸਲ ਧਰਮ ਨਿਭਾਇਆ ਏ । ਸਾਰੇ ਟੱਬਰ ਦੇ ਜੀਅ ਮੌਜ ਨਾਲ ਰਹਿੰਦੇ ਨੇ । ਧੀਆਂ ਆਪੋ ਆਪਣੇ ਘਰੀਂ ਸੁੱਖੀ ਹਨ । ਪੁੱਤਰ ਸਾਰੇ ਇਕ ਦੂਜੇ ਤੋਂ ਵੱਧ ਲਾਇਕ ਨੇ । ਦਸ ਆਦਮੀ ਵਾਹ ਵਾਹ ਕਰਦੇ ਨੇ । ਇਹੋ ਜਿਹਾ ਧਰਮ ਹੀ ਤਾਂ ਮਹਾਨਤਾ ਦਾ ਪ੍ਰਤੀਕ ਹੁੰਦਾ ਏ ।"

ਜਗਤ ਬਾਬੂ ਹੱਸ ਕੇ ਬੋਲੇ, "ਬਹੁਤਾ ਧਰਮ ਧਰਮ ਕਹਿ ਕੇ ਸਵਰਗ ਦੇ ਸੁਪਨੇ ਨਾ ਵਿਖਾਓ । ਅਸੀਂ ਕੋਈ ਸਾਧੂ ਮਹਾਤਮਾ ਤਾਂ ਹਾਂ ਨਹੀਂ । ਕੰਮ ਕਰਦੇ ਰਹੇ, ਜਦੋਂ ਨੌਕਰੀ ਸ਼ੁਰੂ ਕੀਤੀ ਸੀ ਤਾਂ ਵੀ ਰੱਬ ਦਾ ਨਾਂ ਲਿਆ ਸੀ ਤੇ ਹੁਣ ਵੀ ਸਭ ਕੁਝ ਛੱਡਣ ਲੱਗਿਆਂ ਉਸੇ ਦਾ ਹੀ ਨਾਂ ਲੈਂਦੇ ਹਾਂ । ਬਾਕੀ ਰੱਬ ਦੀਆਂ ਰੱਬ ਜਾਣੇ ।"

ਬਲੀਦੱਤ ਨੇ ਆਖਿਆ, "ਲਓ ਜੀ, ਤੁਹਾਨੂੰ ਕੌਣ ਨਹੀਂ ਜਾਣਦਾ ? ਲੋਕ ਸਿਰਫ਼ ਅਹੁਦੇ ਤੇ ਹੀ ਵੱਡੇ ਅਖਵਾਉਂਦੇ ਨੇ, ਪਰ ਤੁਹਾਡੇ ਜਾਣ ਪਿੱਛੋਂ ਵੀ ਜੈ ਜੈਕਾਰ ਹੋਏਗੀ । ਧਰਮ ਪੁੰਨ ਦਾ ਨਾਂ ਤੁਹਾਡੇ ਕਰਕੇ ਕਾਇਮ ਰਹੇਗਾ ।"

"ਤਾਂ ਕੀ ਤੁਸੀਂ ਏਸ ਅਲ੍ਹੜ ਉਮਰ ਵਿਚ ਹੀ ਧਰਮ ਕਰਮ ਵਿਚ ਭਰੋਸਾ ਰੱਖਦੇ ਓ ? ਬੁਰਾ ਨਾ ਮੰਨਣਾ, ਮੈਂ 'ਆਪ' ਦੀ ਥਾਂ 'ਤੁਸੀਂ' ਕਹਿ ਗਿਆ ।"

"ਜੇ 'ਤੁਸੀਂ' ਦੀ ਥਾਂ 'ਤੂੰ' ਕਹਿੰਦੇ ਤਾਂ ਹੋਰ ਵੀ ਖ਼ੁਸ਼ੀ ਹੋਣੀ ਸੀ— ਹੇਂ-ਹੇਂ-ਹੇਂ-ਹੇਂ ।"

ਬਲੀਦੱਤ ਨੂੰ ਥਾਪੀ ਦਿੰਦਿਆਂ ਜਗਤ ਬਾਬੂ ਨੇ ਕਿਹਾ, "ਰੱਬ ਤੁਹਾਡੀ ਉਮਰ ਲੰਮੀ ਕਰੇ । ਤੁਹਾਡੇ ਵਿਚ ਯੋਗਤਾ ਹੈ । ਤਰੱਕੀ ਕਰੋਗੇ । ਜੋ ਕੁਝ ਤੁਸੀਂ ਏਨੀ ਛੋਟੀ ਉਮਰ ਵਿਚ ਜਾਣਦੇ ਹੋ ਓਨਾ ਮੈਂ ਬੁੱਢਾ ਹੋ ਕੇ ਹਾਲੇ ਤਕ ਵੀ ਨਹੀਂ ਸਿਖ ਸਕਿਆ । ਸਮਝ ਗਏ ਨਾ ਬਾਬੂ ? ਮੈਂ ਤਾਂ ਬਿਲਕੁਲ ਨਹੀਂ ਕਰ ਸਕਿਆ ।"

ਬੁੱਢਾ ਮੁਸਕਰਾ ਪਿਆ । ਬਲੀਦੱਤ ਮੂੰਹ ਅੱਡ ਕੇ ਉਸ ਵੱਲ ਝਾਕਦਿਆਂ ਬੋਲਿਆ, "ਕੀ ਕਿਹਾ ਜੀ ?"

"ਦੱਸਣ ਨਾਲ ਗੱਲ ਦਾ ਭੇਤ ਖੁਲ੍ਹ ਜਾਏਗਾ, ਰਹਿਣ ਦਿਓ । ਪਰ ਹੁਣ ਤੁਸੀਂ ਏਥੇ ਥੋਥੇ ਧਰਮ ਬਾਰੇ ਕੋਈ ਗੱਲ ਨਾ ਕਰਨਾ । ਕਮਜ਼ੋਰ ਹੋ ਜਾਓਗੇ । ਧਰਮ ਦਾ ਨਾਂ ਲੈ ਕੇ ਤਾਂ ਲੋਕ ਗਾਂਜਾ ਪੀ ਜਾਂਦੇ ਨੇ ਤੇ ਗਾਂਜੇ ਦੇ ਨਸ਼ੇ ਕਾਰਨ ਸੁਪਨਿਆਂ ਵਿਚ

ਡੁੱਬ ਜਾਂਦੇ ਹਨ ।"

"ਤੁਸੀਂ ਇੰਜ ਸੋਚਦੇ ਓ ?"

"ਹਾਂ ਜੀ ਇੰਜ ਹੀ ਹੁੰਦਾ ਹੈ । ਹੋਵੇਗਾ ਕਿਉਂ ਨਹੀਂ ? ਜਿਸ ਦੀ ਜਿਹੋ ਜਿਹੀ ਧਾਰਨਾ ਓਹੋ ਜਿਹਾ ਫਲ ਉਸਨੂੰ ਮਿਲਦਾ ਹੈ ।"

ਬਲੀਦੱਤ ਨੂੰ ਜਰਦਗਵ ਤੇ ਮਾਰਜਾਰ ਦੀ ਗੱਲ ਫੇਰ ਚੇਤੇ ਆਉਂਦੀ ਹੈ । "ਸਰ, ਮੈਨੂੰ ਕੁਝ ਉਪਦੇਸ਼ ਨਹੀਂ ਦਿਓਗੇ ? ਕੁਝ ਹਿੰਟਸ, ਕੁਝ ਟਿਪਸ ? ਤੁਹਾਡੇ ਕੋਲ ਤਾਂ ਤੀਹ ਸਾਲਾਂ ਦਾ ਕੀਮਤੀ ਤਜਰਬਾ ਹੈ—।"

"ਮੈਂ ਤਾਂ ਇਹੋ ਅਸ਼ੀਰਵਾਦ ਦਿਆਂਗਾ ਕਿ ਜੋ ਕੁਝ ਮੈਂ ਬਣ ਸਕਿਆ ਉਹ ਤੁਸੀਂ ਬਣੋ !"

ਉਸਦਾ ਮਨ ਬੁੱਢੇ ਵੱਲ ਝੁੱਕ ਜਾਂਦਾ ਹੈ । ਇਹ ਟੁੱਟ ਚੁੱਕਿਆ ਬੁੱਢਾ, ਕੀ ਸੋਚਦਾ ਹੈ ? ਅਫ਼ਸੋਸ ਕਰਦਾ ਹੈ ਜਾਂ ਦਿਨੇ ਸੁਪਨੇ ਵੇਖਦਾ ਹੈ ?

"ਬਾਬੂ ਜੀ ਗੱਲ ਸੁਣੋ ! ਜੀਵਨ ਬੜਾ ਰੰਗੀਲਾ ਹੁੰਦਾ ਏ ! ਪੁਰਾਣੀਆਂ ਗੱਲਾਂ ਬੜੀਆਂ ਚੰਗੀਆਂ ਲੱਗਦੀਆਂ ਨੇ । ਸੂਰਜ ਡੁੱਬ ਰਿਹਾ ਏ ਨਾ । ਹੋਂ ਹੋਂ ਹੋਂ ਹੋਂ । ਤੁਸੀਂ ਮੇਰੇ ਕੋਲੋਂ ਕਿਹੜੀ ਗੱਲ ਸੁਣਨ ਦੀ ਉਮੀਦ ਰੱਖਦੇ ਓ ? ਆਪਣੇ ਹਿੰਟਸ ਆਪਣੇ ਟਿਪਸ ਆਪਣੇ ਹੀ ਕੰਮ ਆਉਂਦੇ ਨੇ । ਜਿਸ ਦਾ ਬਾਂਦਰ ਉਹੀ ਉਹਨੂੰ ਨਚਾਉਣਾ ਜਾਣਦਾ ਏ । ਇਹ ਸਾਰੀਆਂ ਗੱਲਾਂ ਤੁਹਾਡੇ ਕਿਸ ਕੰਮ ਆਉਣਗੀਆਂ ? ਕੰਮ ਕਰਨ ਲਈ ਨੌਕਰੀ ਕੀਤੀ । ਕੰਮ ਜੋ ਹੋਇਆ ਕਰ ਲਿਆ । ਮਾੜੇ-ਚੰਗੇ ਦਾ ਮੈਨੂੰ ਪਤਾ ਨਹੀਂ । ਕੰਮ ਦੇ ਨਸ਼ੇ ਵਿਚ ਬਾਹਰਲੀਆਂ ਗੱਲਾਂ ਵੱਲ ਮੈਂ ਕਦੇ ਧਿਆਨ ਹੀ ਨਹੀਂ ਕੀਤਾ । ਤੁਹਾਨੂੰ ਕੀ ਟਿਪਸ ਦਿਆਂ ? ਪਰ, ਹਾਂ ਯਾਦ ਆਇਆ । ਸ਼ੁਰੂ ਸ਼ੁਰੂ ਵਿਚ ਜਦੋਂ ਮੈਂ ਨੌਕਰੀ ਕਰਨ ਲੱਗਿਆ ਹੀ ਸਾਂ ਮਨ ਵਿਚ ਖ਼ਿਆਲ ਸੀ ਕਿ ਮਾਰੋ-ਮਾਰ ਕਰਦਾ, ਛਾਲਾਂ ਮਾਰਦਾ ਸਭ ਕੁਝ ਉਲੰਘ ਜਾਵਾਂਗਾ । ਕੁਝ ਚਿਰ ਭੱਜ-ਨੱਸ ਵੀ ਕੀਤੀ । ਪਰ ਇਕ ਨਿੱਕੀ ਜਿਹੀ ਘਟਨਾ ਸਦਕਾ ਅਖ਼ੀਰ ਮਨ ਬਿਲਕੁਲ ਬਦਲ ਗਿਆ । ਸਮਾਰਟ ਬਣਨ ਲਈ ਘੋੜਸਵਾਰੀ ਸਿੱਖਦਾ ਹੁੰਦਾ ਸਾਂ । ਇਕ ਦਿਨ ਚੜ੍ਹਨ ਲਈ ਘੋੜੀ ਮਿਲੀ ਅਤੇ ਮੈਂ ਸਾਹਿਬ ਨਾਲ ਟੂਰ ਤੇ ਜਾਣ ਲਈ ਤੁਰ ਪਿਆ । ਸਾਹਿਬ ਘੋੜੇ ਤੇ ਸਨ । ਰਾਹ ਵਿਚ ਸਾਹਿਬ ਦਾ ਘੋੜਾ ਹਿਣਕਿਆ ਤੇ ਦੋਵੇਂ ਅਗਲੇ ਪੈਰ ਚੁੱਕ ਕੇ ਮੇਰੇ ਵੱਲ ਦੌੜਿਆ । ਮੈਂ ਘੋੜੀ ਨੂੰ ਸੰਭਾਲ ਨਾ ਸਕਿਆ । ਨਤੀਜਾ ਓਹੀ ਹੋਇਆ ਜੋ ਹੁੰਦਾ ਹੈ । ਸੋਚੀਏ ਤਾਂ ਲੱਗਦਾ ਏ ਭਗਵਾਨ ਬੜਾ ਦਿਆਲੂ ਏ—"

ਜਗਤ ਬਾਬੂ ਹੋ ਹੋ ਕਰਕੇ ਹੱਸ ਪਏ ।

"ਏਸੇ ਤਰ੍ਹਾਂ ਦੀਆਂ ਕਈ ਨਿੱਕੀਆਂ ਨਿੱਕੀਆਂ ਗੱਲਾਂ ਨੇ । ਅਜਿਹੀਆਂ ਗੱਲਾਂ ਹੀ ਤੁਹਾਨੂੰ ਸੁਚੇਤ ਕਰਦੀਆਂ ਨੇ ਕਿ ਤੁਸੀਂ ਅਗਾਂਹ ਉਥੇ ਆ ਗਏ ਓ ਜਿਥੇ ਤੁਹਾਨੂੰ ਨਹੀਂ ਜਾਣਾ ਚਾਹੀਦਾ । ਅਸੀਂ ਆਪਣਾ ਕੰਨ ਖਿੱਚ ਕੇ ਆਪਣੀ ਅਸਲੀ ਥਾਂ ਮੁੜ

ਆਉਂਦੇ ਹਾਂ। ਸੋ ਵੇਖ ਲਓ, ਮੇਰੇ ਸਮਾਰਟਪੁਣੇ ਤੇ ਥੱਪੜ ਪਿਆ। ਫੇਰ ਏਸ ਪਿਛੋਂ ਹੋਰ ਵੀ ਕਈ ਗੱਲਾਂ ਸਿੱਖਣ ਦਾ ਮੌਕਾ ਮਿਲਿਆ। ਸਿਖਿਆ ਇਹ ਹੈ ਕਿ ਜਿਹੜੀ ਚੀਜ਼ ਲਈ ਕੋਈ ਦੌੜ-ਭੱਜ ਕਰਦਾ ਏ ਓਸ ਲਈ ਉਸਨੂੰ ਓਹੋ ਜਿਹਾ ਤਿਆਗ ਵੀ ਕਰਨਾ ਪੈਂਦਾ ਏ। ਤੇ ਨੌਕਰੀ ਵਿਚ ਪਹਿਲਾਂ ਆਤਮ-ਸਤਿਕਾਰ ਦਾ ਤਿਆਗ ਕਰਨਾ ਪੈਂਦਾ ਏ। ਇਕ ਵਾਰੀ ਕੋਈ ਹਾਲੈਂਡ ਦੇ ਸਾਹਿਬ ਗੱਲਾਂ ਗੱਲਾਂ ਵਿੱਚ ਗ਼ੁੱਸੇ ਹੋ ਕੇ ਮੈਨੂੰ ਕਹਿ ਬੈਠੇ 'ਸੂਰ ਦਾ ਬੱਚਾ।' ਮੈਂ ਉਸਦੀ ਸੰਘੀ ਘੁੱਟ ਦਿਤੀ। ਕਸੂਰ ਕੀ ਕੀਤਾ ਸੀ ਇਹ ਤਾਂ ਮੈਨੂੰ ਹੁਣ ਯਾਦ ਨਹੀਂ, ਪਰ ਜਦੋਂ ਮੈਨੂੰ ਹੋਸ਼ ਆਈ ਤਾਂ ਉਹ ਚੀਕਾਂ ਮਾਰ ਰਿਹਾ ਸੀ : ਬਚਾਓ ਬਚਾਓ! ਬਸ ਏਸ ਪਿਛੋਂ ਪ੍ਰੋਮੋਸ਼ਨ ਤੇ ਤਾਂ ਕਾਲਾ ਪੜਦਾ ਪੈ ਹੀ ਗਿਆ; ਬਸ ਗ਼ਨੀਮਤ ਇਹੋ ਸਮਝੋ ਕਿ ਨੌਕਰੀ ਬਚ ਗਈ। ਜੇ ਨੌਕਰੀ ਚਲੀ ਜਾਂਦੀ ਤਾਂ ਸਗੋਂ ਚੰਗਾ ਹੋਣਾ ਸੀ। ਹੇਂ-ਹੇਂ-ਹੇਂ-ਹੇਂ—ਮੇਰੇ ਕੋਲੋਂ ਕੀ ਉਪਦੇਸ਼ ਲਓਗੇ? ਵੇਖੋ ਜੀ—ਜੇ ਤੁਸੀਂ ਦੂਜਿਆਂ ਕੋਲੋਂ ਕਿਸੇ ਸਹਾਇਤਾ ਦੀ ਉਮੀਦ ਰਖਦੇ ਓ ਤਾਂ ਉਹਨਾਂ ਦੇ ਮਨ ਨੂੰ ਉਹਨਾਂ ਦੀਆਂ ਪਰਵਿਰਤੀਆਂ ਰਾਹੀਂ ਟੁੰਬਣ ਦਾ ਯਤਨ ਕਰੋ। ਪਰਵਿਰਤੀਆਂ ਫੇਰ ਹਨ ਕੀ? ਪਹਿਲੀ ਉਹਦੀ ਕਾਮ-ਵਿਰਤੀ—ਫੇਰ ਉਹਦਾ ਕਰੋਧ; ਅਰਥਾਤ ਉਹਦੇ ਦੁਸ਼ਮਣਾਂ ਦੇ ਵਿਰੁੱਧ ਉਸਦੀ ਮਦਦ ਕਰਨੀ—ਚੁਗ਼ਲੀ ਤੋਂ ਲੈ ਕੇ ਲੜਨ ਤਕ। ਫੇਰ ਉਸਦਾ ਲੋਭ-ਉਹਨੂੰ ਕੁਝ ਦੇਣਾ ਵੀ ਪਵੇਗਾ। ਫੇਰ ਉਸਦਾ ਮੋਹ—ਜਿਸ ਝੂਠੇ ਆਸਰੇ ਉਹਨੂੰ ਆਪਣੇ ਜੀਵਨ ਦੀ ਹੋਂਦ ਕਾਇਮ ਲਗਦੀ ਏ ਉਹ ਭਰਮ ਏ। ਓਹੀ ਵੈਲਯੂਜ਼ ਨੂੰ ਆਪਣੀਆਂ ਮੰਨ ਕੇ ਉਸ ਨੂੰ ਉਤਸ਼ਾਹ ਦੇਣਾ। ਫੇਰ ਉਹਦਾ ਹੰਕਾਰ-ਅਨੰਦ ਪੂਰਾ ਕਰੋ; ਮਤਲਬ ਇਹ ਕਿ ਪੂਰੀ ਸੋਲ੍ਹਾਂ ਆਨੇ ਖ਼ੁਸ਼ਾਮਦ ਕਰੋ। ਫੇਰ ਆਉਂਦੀ ਹੈ ਸੇਵਾ ਦੀ ਵਾਰੀ। ਮੌਕਾ ਪੈਣ ਤੇ ਉਹਦੇ ਗੁਣਗਾਣ ਕਰੋ ਤੇ ਅਖ਼ੀਰ ਉਹਦੇ ਹਿੱਤਾਂ ਦਾ ਖ਼ਿਆਲ ਰਖਣਾ, ਜਿਥੇ ਕੰਮ ਲਈ ਨਿਰਭਰ ਹੋਣ ਦਾ ਮੁੱਲ ਮੰਗਿਆ ਜਾਂਦਾ ਹੈ ਤੇ ਅਖ਼ੀਰ ਉਸਦੇ ਏਸ ਵਿਚਾਰ ਨੂੰ ਅਪੀਲ ਕਰਨ ਦੇ ਤਰੀਕੇ; ਇਹ ਆਖ਼ਰੀ ਗੱਲ ਹੈ। ਇਹੋ ਚਾਕਰੀ, ਜਿਸਨੂੰ ਤੁਸੀਂ ਧਰਮ ਕਹਿੰਦੇ ਓ, ਇਹ ਉਸ ਦਾ ਸਾਰ ਹੈ। ਪਰ ਮੈਂ ਇਹਨਾਂ ਵਿਚੋਂ ਕੁਝ ਵੀ ਹਾਸਲ ਨਹੀਂ ਕਰ ਸਕਿਆ। ਕਿਹੜਾ ਹੀਆ ਕਰਕੇ ਮੈਂ ਤੁਹਾਨੂੰ ਉਪਦੇਸ਼ ਦਿਆਂ, ਦੱਸੋ? ਮੇਰੇ ਕੋਲੋਂ ਤਾਂ ਆਪ ਕੁਝ ਨਹੀਂ ਹੋ ਸਕਿਆ। ਹੇਂ-ਹੇਂ-ਹੇਂ-ਹੇਂ...। ਤੁਸੀਂ ਜਾਓ ਤੁਹਾਡਾ ਕੀਮਤੀ ਸਮਾਂ ਬਰਬਾਦ ਹੋ ਗਿਆ। ਠੀਕ ਏ, ਠੀਕ ਏ, ਆਸ਼ੀਰਵਾਦ ਦਿੰਦਾ ਹਾਂ ਕਿ ਜੀਵਨ ਵਿਚ ਤੁਹਾਨੂੰ ਸੁੱਖ-ਸ਼ਾਂਤੀ ਮਿਲੇ।" ਜਗਤ ਬਾਬੂ ਕੰਮ ਕਰਨ ਲੱਗ ਪਏ।

ਚਲੋ ਛੱਡੋ ਉਹਦੇ ਬੁੱਢਾਪੇ ਦੀਆਂ ਗੱਲਾਂ ਨੂੰ। ਬਲੀਦੱਤ ਨੇ ਵਾਪਸ ਆ ਕੇ ਸੁੱਖ ਦਾ ਸਾਹ ਲਿਆ। ਏਸ ਕਮਰੇ ਵਿਚ ਤਾਂ ਜਿਵੇਂ ਕਾਗ਼ਜ਼ ਵੀ ਪੁਰਾਣੇ ਹੋਣ ਤੇ ਚੂਰਾ ਹੋ ਕੇ ਭੁਰ ਗਏ ਹਨ। ਸਾਰੇ ਪਾਸੇ ਗਰਦ ਹੀ ਗਰਦ ਹੈ। ਨੱਕ, ਮੂੰਹ ਵਿਚ ਵੀ ਗਰਦ ਪਾਈ ਜਾਂਦੀ ਹੈ। ਸਾਹ ਘੁੱਟਣ ਲੱਗ ਪਿਆ ਹੈ। ਮਨ ਦੁੱਖੀ ਹੋ ਜਾਂਦਾ ਹੈ।

ਨੀਵੀਂ ਪਾ ਕੇ ਬੁੱਢੇ ਦੀਆਂ ਗੱਲਾਂ ਤੋਂ ਇਨਕਾਰੀ ਹੋਣਾ ਇਉਂ ਲੱਗਦਾ ਹੈ ਜਿਵੇਂ ਹਿੱਕ ਵਿਚ ਕੋਈ ਬਿੱਲੀ ਲੁਕ ਕੇ ਬਹਿ ਗਈ ਹੋਵੇ ਤੇ ਉਹਦੀ ਸ਼ਖ਼ਸੀਅਤ ਛੋਟੇ ਚੂਹੇ ਵਾਂਗ ਉਹਦੇ ਪੰਜੇ ਵਿਚ ਤੜਫ ਰਹੀ ਹੋਵੇ।

ਉਹ ! ਇਹ ਅਨੁਭੂਤੀ ਪਿੱਛੇ ਰਹਿ ਗਈ। ਆਸ਼ਾਵਾਦ ਜਾਗ ਪਿਆ ਹੈ।

ਇਸ ਤੋਂ ਪਿਛੋਂ ਰਣਜੀਤ ਬਾਬੂ ਦੀ ਵਾਰੀ ਆਉਂਦੀ ਹੈ। ਸੋਹਣਾ ਸੂਟ, ਸਾਫ਼ ਸੁਥਰਾ ਚਿਹਰਾ—ਵਾਲ ਬੜੇ ਕਲਾਮਈ ਢੰਗ ਨਾਲ ਵਾਹੇ ਹੋਏ ਹਨ। ਉਹ ਕਿਸੇ ਸੋਹਣੇ ਇਸ਼ਤਿਹਾਰ ਵਿਚਲੀ ਮੂਰਤ ਵਰਗੇ ਲੱਗਦੇ ਹਨ। ਰਣਜੀਤ ਬਾਬੂ ਬਾਹਰ ਜਾ ਰਹੇ ਹਨ। ਉਹਨਾਂ ਨਾਲ ਦਰਵਾਜ਼ੇ ਤੇ ਹੀ ਮੁਲਾਕਾਤ ਹੁੰਦੀ ਹੈ।

"ਕਿਉਂ ਜੀ, ਚੱਲੇ ਓ !"

"ਬਿਲਕੁਲ, ਵੇਖਦੇ ਨਹੀਂ ਸਾਢੇ ਚਾਰ ਵੱਜ ਗਏ ਨੇ। ਅੱਧੇ ਘੰਟੇ ਪਿਛੋਂ ਤਾਂ ਛੁੱਟੀ ਹੋ ਹੀ ਜਾਣੀ ਏਂ, ਏਥੇ ਕੌਣ ਵੇਖਦਾ ਏ ? ਕੰਮ ਵੀ ਤਾਂ ਅੱਜ ਬਹੁਤ ਕੀਤਾ। ਜਾਓ ਜਾ ਕੇ ਭਾਵੇਂ ਕਿਸੇ ਸਾਹਿਬ ਨੂੰ ਪੁੱਛ ਲਓ। ਕੰਮ ਕਰਨ ਵਿਚ ਤਾਂ ਆਪਣੀ ਐਫ਼ੀਸ਼ਿਐਂਸੀ ਬਸ ਐਫ਼ੀਸ਼ਿਐਂਸੀ ਦਾ ਸਬੂਤ ਏ। ਇਸ ਨੂੰ ਕਾਇਮ ਰੱਖਣ ਲਈ ਗਧੇ ਵਾਂਗ ਕੰਮ ਕਰਨ ਦੀ ਕੋਈ ਲੋੜ ਨਹੀਂ। ਲੋੜ ਪਏ ਤਾਂ ਆਪਣੇ ਸਰੀਰ ਦਾ ਵੀ ਖ਼ਿਆਲ ਰੱਖੋ ਤੇ ਦੂਜੇ ਦੇ ਸੈਂਟੀਮੈਂਟਸ ਦਾ ਵੀ। ਜਦੋਂ ਕੰਮ ਕਰਦਿਆਂ ਉਪਰ ਵਾਲੇ ਪਾਗਲ ਜਿਹੇ ਹੋ ਜਾਣ ਤਾਂ ਉਹਨਾਂ ਕੋਲ ਜਾ ਕੇ ਦੋ ਮਿੱਠੀਆਂ ਗੱਲਾਂ ਮਾਰੋ ਉਹ ਖ਼ੁਸ਼ ਹੋ ਜਾਣਗੇ। ਤੁਸੀਂ ਦੱਸੋ ਉਹਨਾਂ ਤੋਂ ਦੂਰ ਰਹਿ ਕੇ ਆਪਣੇ ਦਫ਼ਤਰ ਵਿਚ ਹੀ ਕਾਗ਼ਜ਼ਾਂ ਵਿਚ ਰੁਲੇ ਰਹਿਣ ਨਾਲ ਤਾਂ ਉਹ ਤੁਹਾਡੇ ਉਤੇ ਖ਼ੁਸ਼ ਹੋ ਜਾਣਗੇ ? ਤੁਸੀਂ ਆਪ ਹੀ ਸੋਚੋ। ਇਸ ਵਾਸਤੇ ਕੰਮ ਵਿਚ ਨਾਂ ਕਮਾਉਣ ਦਾ ਰਾਜ਼ ਹੀ ਏਹੋ ਏ—ਡੋਂਟ ਵਰਕ, ਯਾਨੇ, ਨਾਟ ਲਾਈਕ ਏ ਬੈਲ। ਮਿਲਣਾ-ਗਿਲਣਾ, ਘਰੋ-ਘਰੀ ਜਾ ਕੇ ਦੋਸਤੀ ਗੰਢਣਾ, ਉਹਨਾਂ ਦੇ ਫ਼ੋਟੋ ਖਿੱਚ ਕੇ ਉਹਨਾਂ ਨੂੰ ਪੇਸ਼ ਕਰਨਾ, ਉਹਨਾਂ ਨਾਲ ਟੈਨਿਸ ਖੇਡਣਾ, ਫੇਰ ਉਹਨਾਂ ਨੂੰ ਚਾਹ-ਪਾਣੀ ਪਿਆ ਕੇ ਖ਼ੁਸ਼ ਰੱਖਣਾ, ਕਿਸ ਨੂੰ ਕਾਹਦੀ ਲੋੜ ਹੈ ਇਸ ਦਾ ਪਤਾ ਕਰਨਾ, ਮੇਲਜੋਲ ਪੈਦਾ ਕਰਨਾ, ਇਹ ਸਭ ਸੁਪਰ ਵਰਕ ਨੇ, ਸੁਪਰ ਵਰਕ। ਇਸ ਲਈ ਦਿਮਾਗ਼ ਚਾਹੀਦਾ ਏ। ਇਨਵੈਸਟਮੈਂਟ ਵੀ ਘੱਟ ਨਹੀਂ ਚਾਹੀਦੀ। ਮੇਰੀ ਗੱਲ ਮੰਨ ਲਓ ਤਾਂ ਯਕੀਨਨ ਸਫ਼ਲਤਾ। ਹੁਣੇ ਵੇਖੋ ਤਜਰਬਾ ! ਟੈਨਿਸ ਦਾ ਸਮਾਂ ਹੋ ਗਿਆ ਏ। ਕਮ ਆਨ, ਬੀ ਏ ਸਪੋਰਟ ! ਕਿਉਂ ਕੀ ਖ਼ਿਆਲ ਏ ?"

"ਮੈਨੂੰ ਰਤਾ ਕੰਮ ਏ।"

"ਫੇਰ ਓਹੋ ਕੰਮ !" ਰਣਜੀਤ ਬਾਬੂ ਹੱਸ ਪਏ—"ਚੰਗਾ, ਬਾਏ-ਬਾਏ।" ਤੇ ਉਹ ਕਾਹਲੀ ਕਾਹਲੀ ਤੁਰਦੇ ਬਣੇ।

ਕੁਝ ਸੋਚੇ ਬਿਨਾਂ ਹੀ ਬਲੀਦੱਤ ਵੀ ਓਧਰੇ ਹੀ ਤੁਰ ਪਿਆ। ਪਰ ਰਣਜੀਤ ਬਾਬੂ ਨੇ ਤਾਂ ਸਾਈਕਲ ਚੁੱਕ ਲਿਆ ਹੈ। ਅੱਧਾ ਚਿਹਰਾ ਦਿਸਦਾ ਹੈ। ਉਸ ਉਤੇ ਟੇਢੀ

ਸਿਗਰਟ ਦਿੱਸ ਰਹੀ ਹੈ ।

ਪਾਸ਼ਿੰਗ ਸ਼ੋਅ ।

ਉੱਡਦਾ ਦ੍ਰਿਸ਼ । ਉੱਡ ਰਿਹਾ ਹੈ । ਅੱਗੇ ਅੱਗੇ ਉੱਡਦਾ ਜਾਂਦਾ ਹੈ । ਆਪਣੇ ਉਤੇ ਬੇਮਤਲਬ ਹੀ ਗੁੱਸਾ ਆ ਰਿਹਾ ਹੈ । ਇਉਂ ਲੱਗਦਾ ਹੈ ਜਿਵੇਂ ਉਹ ਇਕ ਕੱਛੂਕੁੰਮਾ ਹੋਵੇ—ਫ਼ਿਕਰਮੰਦ ਕੱਛੂਕੁੰਮਾ । ਫੇਰ ਫ਼ਰਕ ਸਾਹਮਣੇ ਆਉਂਦਾ ਹੈ । ਦੋਹੀਂ ਪਾਸੀਂ ਦੋ ਦਿਸ਼ਾਵਾਂ, ਪੂਰਬ ਤੇ ਪੱਛਮ, ਚੜ੍ਹਦਾ ਸੂਰਜ, ਛਿਪਦਾ ਸੂਰਜ । ਸਫਲਤਾ ਦੇ ਇਸ਼ਤਿਹਾਰ ਤੇ ਲਿਖਿਆ ਹੈ—ਆਓ ਮੇਰੀ ਸ਼ਰਨ ਲਓ, ਮਾਮੇ ਕੰ ਸ਼ਰਣੰ ਬ੍ਰਜ—ਲੈਟ ਮੀ ਬੀ ਯੂਅਰ ਫ਼ਾਦਰ ।

ਬਲੀਦੱਤ ਬੇਵਕੂਫ਼ਾਂ ਵਾਂਗ ਝਾਕੀ ਜਾਂਦਾ ਹੈ ।

ਅਚਾਨਕ ਛੁੱਟੀ ਦੀ ਘੰਟੀ ਵੱਜ ਗਈ, ਟੰ-ਟੰ-ਟੰ-ਟੰ । ਕੰਪਨੀ ਦੇ ਦਫ਼ਤਰ ਵਿਚੋਂ ਟਿੱਡੀ ਦਲ ਨਿਕਲ ਪਿਆ ਹੈ । ਹੋਸ਼ ਆਇਆ ਤਾਂ ਵੇਖਿਆ ਪਿੱਛੇ ਕੋਟ ਤੇ ਟੋਪ ਲਈ, ਫ਼ਾਈਲਾਂ ਕੱਛੇ ਮਾਰੀ ਉਸਦਾ ਚਪੜਾਸੀ ਨਿਤਾਈ ਖੜਾ ਹੈ । ਨੀਵੀਂ ਪਾ ਕੇ ਮੂੰਹ ਤੇ ਸੇਵਾ-ਭਾਵ ਲਿਆ ਕੇ ਦਾਸਾਂ ਵਾਂਗ ਕਹਿੰਦਾ ਹੈ—

"ਹਜ਼ੂਰ ਪੈਦਲ ਜਾਣਗੇ ਜਾਂ ਗੱਡੀ ਮੰਗਵਾ ਦਿਆਂ ?...ਗੱਡੀ ਲੈ ਆਉਂਦਾ ਹਾਂ । ਥੱਕ ਜਾਓਗੇ ।"

"ਛੱਡ ਪਰ੍ਹੇ, ਕਿਹੜਾ ਦੂਰ ਹੈ ਜਿਹੜੀ ਗੱਡੀ ਲਿਆਏਂਗਾ । ਹਵਾਖੋਰੀ ਕਰਦਿਆਂ ਪਹੁੰਚ ਜਾਵਾਂਗੇ ।"

"ਹਵਾ—ਬੜੀ ਗਰਦ ਭਰੀ ਏ ਹਜ਼ੂਰ । ਚੰਗਾ, ਠੀਕ ਏ, ਜਿਵੇਂ ਹੁਕਮ ।"

ਘਰ ਦੇ ਨੇੜੇ ਆ ਕੇ ਦੇਖਿਆ ਇਕ ਮੁੰਡਾ ਮੋਢੇ ਤੇ ਟੋਕਰੀ ਰੱਖੀ ਵਿਹੜੇ ਵੱਲ ਤੁਰਿਆ ਜਾਂਦਾ ਹੈ । ਉਹਦੀ ਪਿੱਠ ਦਿਸਦੀ ਹੈ । ਪਤਲੇ ਸਰੀਰ ਤੇ ਲਮਕਦੇ ਲੰਮੇ ਵਾਲ । ਥਾਂ ਥਾਂ ਤੋਂ ਪਾਟੀ ਧੋਤੀ ਦਾ ਲਾਂਗੜ ਬੰਨ੍ਹਿਆ ਹੋਇਆ ਹੈ । ਪਿਛੋਂ ਨਿਤਾਈ ਨੇ ਆਵਾਜ਼ ਦਿਤੀ, "ਓਇ, ਹਰਸ਼, ਸ਼ਾ..." ਹਰਸ਼ ਨੇ ਮੁੜ ਕੇ ਪਰਨਾਮ ਕੀਤਾ ।

ਕੱਚੀ ਉਮਰ ਦਾ ਚਿਹਰਾ, ਨਿਗਾਹ ਵਿਚ ਨਿਆਸਰਾਪਣ ਜਿਹੜਾ ਦੇਖਣ ਵਾਲੇ ਨੂੰ ਆਪਣਾ ਬਣਾ ਲੈਂਦਾ ਹੈ । ਛੋਟੀਆਂ-ਛੋਟੀਆਂ ਬੇਜਾਨ ਹਥੇਲੀਆਂ ਤੇ ਇਕ ਉਂਗਲ ਦਾ ਨਹੁੰ ਲਾਲ ਹੈ—ਸ਼ਾਇਦ ਪੱਕ ਗਿਆ ਹੈ ।

ਅਣਜਾਣਾਂ ਵਾਂਗ ਬਲੀਦੱਤ ਨੂੰ ਪੁੱਛਿਆ, "ਇਹ ਕੌਣ ਏ ਨਿਤਾਈ ?"

"ਇਹ ਹਰਸ਼ ਏ ਹਜ਼ੂਰ, ਤੁਹਾਡਾ ਬੁਆਏ । ਜੋ ਵੀ ਹੁਕਮ ਦਿਓਗੇ, ਇਹ ਵਜਾਏਗਾ । ਬੜਾ ਕੰਮ ਦਾ ਮੁੰਡਾ ਏ ਹਜ਼ੂਰ । ਪਹਿਲਾਂ ਕਿਸੇ ਪੁਲਿਸ ਸਬ-ਇੰਸਪੈਕਟਰ ਕੋਲ ਸੀ । ਉਹਦੇ ਨਾਲ ਕਈ ਦੌਰਿਆਂ ਤੇ ਜਾਂਦਾ ਰਿਹਾ ਏ—ਤੁਸੀਂ ਦੇਖਣਾ ਜੀ ਇਹ ਬੜੇ ਕੰਮ ਦਾ ਮੁੰਡਾ ਏ..."

"ਹੂੰ, ਹਰਸ਼, ਕਿਉਂ ਬਈ ਹਰਸ਼—ਘੋੜਾ ਹੈਂ ? ਉਇ ਹਰਸ਼ ਏਧਰ ਆਈਂ ਜ਼ਰਾ..."

"ਆ ਏਧਰ ਉਏ ਹਰਸ਼। ਹਜ਼ੂਰ ਤੇਰੇ 'ਤੇ ਸਵਾਰ ਹੋਣਗੇ। ਇਹ ਸਵਾਰ ਕਿਹੋ ਜਿਹੇ ਨੇ, ਤੈਨੂੰ ਪਿਛੋਂ ਪਤਾ ਲੱਗੇਗਾ। ਜੇ ਕੰਮ ਕਰਨ ਵਿਚ ਮਾੜੀ-ਮੋਟੀ ਵੀ ਢਿੱਲ ਕੀਤੀ ਤਾਂ ਤੈਨੂੰ ਸਿੱਧਾ ਕਰਨਗੇ।" ਨਿਤਾਈ ਢੈਂ-ਢੈਂ ਕਰਦਾ ਹੱਸ ਪਿਆ। ਬਲੀਦੱਤ ਨੂੰ ਸਾਰਾ ਕੁਝ ਕੌਤਕ ਜਿਹਾ ਲੱਗਦਾ ਹੈ। ਉਹ ਵੀ ਹੱਸਦਾ ਹੈ। ਬੋਲਿਆ, "ਨਹੁੰ ਕਿਵੇਂ ਪੱਕ ਗਿਆ ਉਇ ? ਵਿਖਾ ਉਂਗਲ।" ਉਸਦੀ ਹਥੇਲੀ ਤੇ ਉਂਗਲ ਰੱਖ ਕੇ ਵਿਚੋਂ ਹੌਲੀ ਹੌਲੀ ਦਬਦਾ ਹੈ। ਹਰਸ਼ ਸ਼ਰਮ ਨਾਲ ਫੁੱਲ ਵਾਂਗ ਕੁਮਲਾ ਜਿਹਾ ਜਾਂਦਾ ਹੈ। ਦੰਦਾਂ ਹੇਠਾਂ ਬੁੱਲ੍ਹ ਦੱਬ ਕੇ ਨੀਵੀਂ ਪਾ ਕੇ ਹੀ ਦੇਖਦਾ ਹੈ। ਬਲੀਦੱਤ ਉਸਦਾ ਹੱਥ ਮਰੋੜਦਾ ਹੈ ਤੇ ਧੌਣ ਤੇ ਪੋਲੇ ਪੋਲੇ ਧੱਫੇ ਮਾਰਦਿਆਂ ਕਹਿੰਦਾ ਹੈ, "ਵਾਹ ਬਈ! ਇਹ ਤਾਂ ਬੜਾ ਸ਼ੁਕੀਨ ਮੁੰਡਾ ਏ। ਨਹੁੰ ਵਧਾਏ ਹੋਏ ਨੇ। ਸਿਰ ਤੇ ਲੰਮੇ ਵਾਲ ਨੇ। ਨੱਕ ਵਿਚ ਨੱਥ ਨਹੀਂ ਪਾਉਂਦਾ ?"

ਨਿਤਾ ਨੇ ਕਿਹਾ, "ਹਜ਼ੂਰ, ਇਹ ਕੁਝ ਦਿਨ 'ਗੋਟੀਪੁਣ' ਕੇ ਨੱਚਦਾ ਰਿਹਾ ਏ।"

"ਠੀਕ ਏ ਇਹ ਫੇਰ ਨੱਚੇਗਾ। ਜੇ ਕੰਮ ਨਾ ਚੰਗੀ ਤਰ੍ਹਾਂ ਕੀਤਾ ਤਾਂ ਅਜਿਹਾ ਨਚਾਵਾਂਗਾ ਜਿਹੜਾ ਯਾਦ ਕਰੇਂਗਾ।" ਜਿਥੋਂ ਧੋਤੀ ਪਾਟੀ ਹੋਈ ਸੀ, ਉਥੇ ਬਲੀਦੱਤ ਨੇ ਚੂੰਢੀ ਵੱਢ ਲਈ। ਹਰਸ਼ ਨੇ ਹੱਸਦਿਆਂ ਹੱਸਦਿਆਂ ਟਪੂਸੀ ਮਾਰੀ।

ਬਲੀਦੱਤ ਨੇ ਕਿਹਾ, "ਅਹਿ ਕੀ ਉਇ ? ਤੂੰ ਧੋਤੀ ਬੰਨ੍ਹੀ ਏ ਕਿ ਧੋਤੀ ਨੇ ਤੈਨੂੰ ਬੰਨ੍ਹਿਆ ਏ, ਇਹਨੂੰ ਪਹਿਨ ਕੇ ਕੰਮ ਕਰੇਂਗਾ ?"

"ਗਰੀਬ ਬੱਚਾ ਹੈ ਹਜ਼ੂਰ..." ਨਿਤਾ ਨੇ ਕਿਹਾ, "ਇਹਦਾ ਕੌਣ ਏਂ ? ਹਜ਼ੂਰ ਨਹੀਂ ਕੁਝ ਦੇਣਗੇ ?"

ਹਰਸ਼ ਝੂਮਦਾ ਝੂਮਦਾ ਟੋਕਰੀ ਕੱਛੇ ਮਾਰ ਕੇ, ਅੰਦਰ ਚਲਾ ਗਿਆ। ਬਲੀਦੱਤ ਉਸ ਵੱਲ ਵੇਖਦਾ ਵੇਖਦਾ ਅੱਗੇ ਤੁਰ ਪਿਆ।

ਅਛੋਪਲੇ ਜਿਹੇ, ਸਰੀਰ ਵਿਚ ਇਕ ਤਰ੍ਹਾਂ ਸਰਘੀ ਵੇਲੇ ਵਰਗਾ ਚਾਨਣ ਹੋ ਜਾਂਦਾ ਹੈ। ਮਨ ਵੀ ਕੁਝ ਹਲਕਾ ਹਲਕਾ ਹੋ ਗਿਆ ਹੈ। ਨਵੇਂ ਆਏ 'ਬੁਆਏ' ਨਾਲ ਮਨ ਵਿਚ ਨਵਾਂ ਉਤਸ਼ਾਹ ਆ ਗਿਆ ਹੈ। ਇਹ ਇਕ ਨਵਾਂ ਵਿਅਕਤਿੱਤਵ ਹੈ ਜਿਹੜਾ ਉਹਦੇ ਅੰਦਰ ਮੁੜ-ਤੁੜ ਗਿਆ ਸੀ, ਤੇ ਏਸ ਨਵੇਂ ਵਾਤਾਵਰਣ ਵਿਚ ਹੁਣ ਫਿਰ ਚਹਿਕ ਪਿਆ ਹੈ। ਇਹ ਅਤੀਤ ਦੀ ਕਿਰਿਆ ਦੀ ਪ੍ਰਤੀਕਿਰਿਆ ਹੈ। ਜਿਸ ਸੂਰਤ ਨਾਲ ਹਿੰਸਾ ਦਾ ਸ਼ਿਕਾਰ ਜ਼ਮੀਨ ਚਟਦਿਆਂ ਪਿਛੋਂ ਖੂੰਖਾਰ ਬਣਨ ਲਈ ਨਿੱਸਲ ਪਿਆ ਰਹਿੰਦਾ ਹੈ। ਸੱਟਾਂ ਖਾ ਕੇ ਫੇਰ ਕੋਈ ਸੱਟ ਮਾਰਦਾ ਹੈ।

ਸਾਰੀ ਉਮਰ ਉਸ ਨੂੰ ਲੋਕਾਂ ਨੇ ਨਿਮਾਣਾ ਸਮਝ ਕੇ ਨਚਾਇਆ ਹੈ। ਸਾਰੀ ਮੌਜ ਉਹਦੇ ਸਿਰ ਤੇ ਕੀਤੀ, ਉਸੇ ਦੇ ਖ਼ਰਚੇ ਤੇ—ਕਿਉਂਕਿ ਉਹ ਬੌਨਾ ਹੈ, ਦੁਰਬਲ। ਜਦੋਂ ਸਾਰੀਆਂ ਗੱਲਾਂ ਯਾਦ ਆਉਂਦੀਆਂ ਹਨ ਤਾਂ ਮਨ ਮਚ ਉਠਦਾ ਹੈ। ਭੈਭੀਤ ਹੋ

ਉਠਦਾ ਹੈ। ਅੱਜ ਬਦਲਾ ਲੈਣ ਦਾ ਮੌਕਾ ਆਇਆ ਹੈ। ਉਤਸ਼ਾਹ ਤੇ ਜੋਸ਼ ਰੋਕਿਆਂ ਵੀ ਨਹੀਂ ਰੁਕਦੇ। ਦਿਹ ਵਿਚ ਲੱਖਾਂ ਜ਼ਖ਼ਮ, ਲੱਖਾਂ ਪ੍ਰਵਿਰਤੀ ਦੇ ਵਿਕਾਰ ਚੁੱਭਦੇ ਰਹਿੰਦੇ ਹਨ। ਭਾਂਤ ਭਾਂਤ ਦੇ ਰੋਗਾਂ ਦੇ ਕਿਟਾਣੂਆਂ ਵਿਚ ਜਿਵੇਂ ਕਿਸੇ ਖ਼ਾਸ ਰੁੱਤ ਤੇ ਖ਼ਾਸ ਤਾਪਮਾਨ ਵਿਚ ਕਿਸੇ ਰੋਗ ਦੇ ਕਿਟਾਣੂੰ ਅਚਾਨਕ, ਇਕਦਮ ਵਧਣ ਲੱਗ ਪੈਂਦੇ ਹਨ, ਉਂਜ ਹੀ ਇਕ ਨਵਾਂ ਖ਼ਿਆਲ ਜਾਗ ਉਠਿਆ ਹੈ। ਇਸ ਛੋਕਰੇ ਹਰਸ਼ ਦੀ ਦਿਹ ਨੂੰ ਉਹ ਤੋੜ ਮਰੋੜ ਕੇ ਚੂਰਾ-ਚੂਰਾ ਕਰ ਦੇਣਾ ਚਾਹੁੰਦਾ ਹੈ। ਸੋਚਦਿਆਂ ਹੀ ਦਿਲ ਕੰਬ ਉਠਦਾ ਹੈ।

ਸਰੋਜਨੀ ਉਡੀਕ ਰਹੀ ਹੈ।

ਪਰ ਬਲੀਦੱਤ ਸਰੋਜਨੀ ਦੇ ਮੂੰਹ ਵੱਲ ਨਹੀਂ ਵੇਖਦਾ ਅਤੇ ਨਵੇਂ ਖ਼ਿਆਲ ਦਾ ਅਣਬੋਲਿਆ ਅੰਤਰਾ ਮਨ ਵਿਚ ਹੀ ਗੁਣਗੁਣਾਉਂਦਾ ਹੈ। ਅੰਦਰ ਜਾ ਕੇ ਵੇਖਿਆ ਤਾਂ ਘਰ ਬੜਾ ਸਜਿਆ ਹੋਇਆ ਸੀ—ਟੇਬਲ, ਕੁਰਸੀ, ਮੰਜੇ, ਬਿਸਤਰੇ, ਸਾਰੀਆਂ ਚੀਜ਼ਾਂ ਸਲੀਕੇ ਨਾਲ ਰੱਖੀਆਂ ਹੋਈਆਂ ਹਨ। ਕੁਰਸੀ ਤੇ ਬਹਿੰਦਿਆਂ ਜ਼ੋਰ ਨਾਲ ਬੋਲਿਆ, "ਏ ਬੁਆਏ! ਬੂਟ ਖੋਲ੍ਹੋ।"

ਹਰਸ਼ ਬੂਟ ਲਾਹੁਣ ਲਈ ਬਹਿ ਗਿਆ। ਉਸਦੀ ਝੋਲੀ ਵਿਚ ਦੋਵੇਂ ਪੈਰ ਰੱਖਦਿਆਂ ਬਲੀਦੱਤ ਨੇ ਕਿਹਾ, "ਬੂਟ ਲਾਹ, ਜੁਰਾਬਾਂ ਲਾਹ।"

ਅਚਾਨਕ ਯਾਦ ਆਇਆ ਕਿ ਸਰੀਰ ਥੱਕਿਆ ਹੋਇਆ ਹੈ। ਮਾਲਸ਼ ਦੀ ਸਖ਼ਤ ਲੋੜ ਹੈ। ਸਰੋਜਨੀ ਕੱਪੜੇ ਲਈ ਖੜੀ ਹੈ। ਬਲੀਦੱਤ ਨੇ ਕਿਹਾ, "ਬੜੀ ਥਕਾਵਟ ਹੋ ਗਈ ਏ। ਸਾਰਾ ਸਰੀਰ ਪੀੜੋ-ਪੀੜ ਹੋਇਆ ਪਿਆ ਏ। ਬੜਾ ਕੰਮ ਏ।"

ਸਰੋਜਨੀ ਨੂੰ ਫ਼ਿਕਰ ਪੈ ਗਿਆ। ਮੱਥੇ ਤੇ ਹੱਥ ਰੱਖ ਕੇ ਵੇਖਿਆ, ਬੋਲੀ, "ਵੇਖਾਂ ਬੁਖ਼ਾਰ ਤਾਂ ਨਹੀਂ!—ਨਹੀਂ। ਜਾਹ ਡਾਕਟਰ ਨੂੰ ਬੁਲਾ ਲਿਆ ਨਿਤਾਈ।"

"ਨਹੀਂ, ਨਹੀਂ। ਤੂੰ ਅਜਿਹਾ ਕਿਉਂ ਸੋਚਦੀ ਏਂ? ਏਹੋ ਜੇਹੀ ਕੋਈ ਗੱਲ ਨਹੀਂ। ਇਥੇ ਕੰਮ ਬਹੁਤ ਜ਼ਿਆਦਾ ਏ। ਸਿਰ ਤੇ ਬਹੁਤੀ ਜ਼ਿੰਮੇਵਾਰੀ ਪੈ ਗਈ। ਐਵੇਂ ਥੋੜ੍ਹਾ ਜਿਹਾ ਦਰਦ ਹੈ। ਤੂੰ ਜਾ ਕੇ ਚਾਹ ਬਣਾ ਲਿਆ। ਉਇ ਹਰਸ਼ ਜ਼ਰਾ ਮੁੱਠੀਆਂ ਭਰ ਦੇ—ਜਾਣ ਦੇ ਤੇਰੇ ਕੋਲੋਂ ਨਹੀਂ ਹੋਣਾ। ਚੰਗਾ, ਰਤਾ ਮਾਲਸ਼ ਕਰ ਦੇ। ਤੂੰ ਰੋਟੀ ਬਣਾ।" ਧੋਤੀ ਬਦਲ ਕੇ ਬਲੀਦੱਤ ਆਰਾਮ ਨਾਲ ਲੇਟ ਗਿਆ। ਹਰਸ਼ ਨੇ ਮਾਲਸ਼ ਸ਼ੁਰੂ ਕੀਤੀ—ਪਹਿਲਾਂ ਡਰਦਿਆਂ, ਸੰਭਲ ਕੇ ਹੌਲੀ ਹੌਲੀ, ਫੇਰ ਹੌਸਲਾ ਕਰਕੇ ਜ਼ੋਰ ਜ਼ੋਰ ਨਾਲ। ਇਸ ਪਿਛੋਂ ਉਹਦੇ ਕੋਮਲ ਹੱਥ ਬੇਪਰਵਾਹੀ ਨਾਲ ਚੱਲਣ ਲੱਗ ਪਏ। ਜਿਵੇਂ ਘਾਣੀ ਕਰਦਾ ਹੋਵੇ। ਬਲੀਦੱਤ ਪਸਰਿਆ ਪਿਆ ਹੈ। ਵਿਚੋਂ ਕਦੇ-ਕਦੇ ਕਹਿੰਦਾ ਹੈ—"ਜ਼ਰਾ-ਜ਼ਰਾ, ਹਾਂ ਓਧਰ-ਓਧਰ, ਜ਼ਰਾ ਜ਼ੋਰ ਨਾਲ। ਊਂ-ਹੂੰ ਨਹੀਂ, ਹੋਰ ਜ਼ਰਾ ਕਸ ਕੇ। ਹੋਰ ਥੋੜ੍ਹਾ ਉਪਰ, ਹਾਂ ਏਥੇ, ਸੱਚੀ ਆਰਾਮ ਆ ਰਿਹੈ।" ਨੀਵੀਂ ਪਾਈ ਵਿਚਾਰਾ ਹਰਸ਼ ਮੁੜ੍ਹਕੋ ਮੁੜ੍ਹਕੀ ਹੋਇਆ ਹੱਥ ਮਾਰੀ

ਜਾਂਦਾ ਹੈ। ਮੱਥੇ ਤੇ ਮੁੜ੍ਹਕਾ ਆ ਗਿਆ ਹੈ। ਉਹਦਾ ਪਿੰਡਾ ਵੀ ਗਰਮ ਹੋ ਗਿਆ ਹੈ, ਪਰ ਉਹ ਚੁੱਪ ਹੈ।

ਬਲੀਦੱਤ ਪਹਿਲੀ ਵਾਰੀ ਇੰਜ ਮਾਲਸ਼ ਕਰਵਾ ਰਿਹਾ ਹੈ। ਉਸ ਨੂੰ ਬੜਾ ਚੰਗਾ ਲਗਦਾ ਹੈ। ਇਸ ਘੜੀ ਇੰਜ ਲਗਦਾ ਹੈ ਜਿਵੇਂ ਜੀਵਨ ਦਾ ਸਾਰਾ ਸੁਆਦ ਹੁਣੇ ਹੀ ਆ ਰਿਹਾ ਹੈ। ਉਹ ਕਿੰਨਾ ਵੱਡਾ ਹੈ, ਉਹਦੇ ਲਈ ਕਿੰਨੀਆਂ ਦਿਸ਼ਾਵਾਂ ਹਨ ਜਿਧਰ ਮਰਜ਼ੀ ਆਏ ਮੂੰਹ ਭੁਆ ਲਏ। ਜੀਵਨ ਖ਼ੁਸ਼ੀ ਨਾਲ ਜੀਣ ਲਈ ਹੀ ਤਾਂ ਹੈ। ਜਿੰਨੇ ਮਰਜ਼ੀ ਉਚੇ ਉਡੋ! ਜਿਹੜੇ ਕੁਝ ਕਰ ਨਹੀਂ ਸਕਦੇ ਉਹੋ ਹੀ ਬੰਦਸ਼ਾਂ ਘੜਦੇ ਹਨ ਤੇ ਉਹੋ ਇਹਨਾਂ ਬੰਦਸ਼ਾਂ ਨੂੰ ਮੰਨਦੇ ਹਨ ਜਿਨ੍ਹਾਂ ਕੋਲ ਸਾਧਨ ਨਹੀਂ ਹਨ। ਪਰ ਜਿਹੜੇ ਬਲਵਾਨ ਹਨ, ਜਿਨ੍ਹਾਂ ਨੂੰ ਕਿਸੇ ਦੀ ਪਰਵਾਹ ਨਹੀਂ—ਜਿਵੇਂ ਉਹ ਆਪ ਇਕ ਅਫ਼ਸਰ ਹੈ—ਉਹਦੇ ਲਈ ਕੋਈ ਬੰਦਸ਼ ਨਹੀਂ, ਉਹਦੇ ਲਈ ਆਰਾਮ ਬਣਿਆ ਹੈ—ਇਹੋ ਜਿਹਾ ਆਰਾਮ। ਨਵਾਬਾਂ ਤੇ ਬਾਦਸ਼ਾਹਾਂ ਦੀ ਸ਼ਾਨ ਸ਼ੌਕਤ ਲੋਕਾਂ ਲਈ ਦੁਰਲੱਭ ਸੀ। ਉਹਨਾਂ ਦੀ ਸ਼ਰਾਬ ਸਾਧਾਰਨ ਲੋਕਾਂ ਲਈ ਜ਼ਹਿਰ ਸੀ! ਅੱਜ ਵੀ ਉਹਨਾਂ ਦੇ ਜ਼ਾਤ-ਭਾਈ ਵੱਖੋ-ਵੱਖ ਭੇਸਾਂ ਤੇ ਰੰਗ-ਰੂਪਾਂ ਵਿਚ ਤੁਰੇ ਫਿਰਦੇ ਹਨ, ਪਰ ਉਹਨਾਂ ਤਕ ਹੁਣ ਵੀ ਆਮ ਲੋਕਾਂ ਦੀ ਪਹੁੰਚ ਨਹੀਂ। ਉਹੀ ਅਮਲੀ ਜੀਵਨ ਦਾ ਅਨੰਦ ਮਾਣਦੇ ਹਨ। ਦੁਨੀਆਂ ਉਹਨਾਂ ਨੂੰ ਥੱਲਿਓਂ ਵੇਖਦੀ ਹੈ। ਉਹ ਆਪਣੀ ਇੱਛਾ ਅਨੁਸਾਰ ਕਈ ਤਰ੍ਹਾਂ ਦੀਆਂ ਪਿਆਸਾਂ ਪੈਦਾ ਕਰ ਲੈਂਦੇ ਹਨ। ਕਈ ਤਰੀਕੇ ਲੱਭ ਕੇ ਇਹ ਪਿਆਸ ਦੂਰ ਕਰਦੇ ਹਨ। ਕੁੱਤੇ ਭੌਂਕਦੇ ਰਹਿੰਦੇ ਹਨ ਤੇ ਹਾਥੀ ਮਸਤ ਹੋ ਕੇ ਤੁਰਿਆ ਜਾਂਦਾ ਹੈ। ਉਹ ਡਰਦੇ ਨਹੀਂ। ਛੋਟੇ ਲੋਕ ਆਪਸ ਵਿਚ ਗੱਲਾਂ ਕਰਦੇ ਹਨ—ਫਲਾਣਾ ਬੰਦਾ ਬੜਾ ਕਾਮੀ ਹੈ, ਉਸਨੂੰ ਲੋਕ-ਲੱਜ ਵੀ ਨਹੀਂ। ਇਤਮੀਨਾਨ ਨਾਲ ਆਪਣੀ ਪ੍ਰੇਮਿਕਾ ਨੂੰ ਭੈਣ ਜਾਂ ਧੀ ਬਣਾ ਕੇ ਲਈ ਫਿਰਦਾ ਰਹਿੰਦਾ ਹੈ। ਕੋਈ ਕਹਿੰਦਾ ਹੈ, ਸੱਚਮੁਚ ਉਹ ਤਾਂ ਆਵਾਰਾ ਕੁੱਤਾ ਹੈ, ਉਸਦੀ ਘਰ ਵਾਲੀ ਨੇ ਉਸਦੀ ਬੇਇਜ਼ਤੀ ਕੀਤੀ ਸੀ, ਮੂੰਹ ਵਿਚ ਸੂਤ-ਗੋਹਾ ਪਾ ਕੇ। ਤੇ ਕੋਈ ਕਹਿੰਦਾ ਹੈ—ਉਹਦਾ ਕੀ ਨਾਂ ਲੈਣਾ ਏ, ਉਹਦੀ ਚਰਚਾ ਤਾਂ ਗਲੀਆਂ ਬਾਜ਼ਾਰਾਂ ਵਿਚ ਛਿੜੀ ਹੋਈ ਏ। ਉਹਦੇ ਮਨ ਦੀ ਪ੍ਰਵਿਰਤੀ ਕਿੰਨੀ ਅਪ੍ਰਾਕਿਰਤਕ ਹੈ। ਉਹਨੂੰ ਤਾਂ ਬਸ ਵਿਸ਼ਵਾਮਿਤਰ ਨੇ ਹੀ ਘੜਿਆ ਹੈ। ਪਰ ਉਹਨਾਂ ਦੀਆਂ ਗੱਲਾਂ ਸੁਣਦਾ ਹੀ ਕੌਣ ਹੈ। ਜਿਨ੍ਹਾਂ ਨੂੰ ਕੁਝ ਨਹੀਂ ਮਿਲਦਾ, ਉਹੀ ਭੌਂਕਦੇ ਫਿਰਦੇ ਹਨ।

ਪਰ ਜਿਉਣ ਵਿਚ ਤਾਂ ਸੁਆਦ ਤਦੇ ਹੀ ਹੈ ਜੇ ਫੂਕ ਮਾਰ ਕੇ ਕੋਈ ਦੁੱਧ ਤੋਂ ਮਲਾਈ ਉਡਾ ਸਕੇ। ਵਾਹ! ਇਹ ਮੁੰਡਾ ਮਾਲਸ਼ ਤਾਂ ਚੰਗੀ ਕਰਦਾ ਹੈ। ਕੋਮਲ ਉਂਗਲਾਂ ਇਕ ਨਵਾਂ ਹੀ ਆਨੰਦ ਪੈਦਾ ਕਰ ਦੇਂਦੀਆਂ ਨੇ।

ਅੱਧ-ਮੀਟੀਆਂ ਅੱਖਾਂ ਨਾਲ ਬਲੀਦੱਤ ਨਵੇਂ ਸੁੱਖ ਦੇ ਅਨੰਦ ਲੈ ਰਿਹਾ ਹੈ। ਉਹਦੇ ਮਨ ਵਿਚ ਕਹੇ, ਅਣਕਹੇ, ਅਧ-ਕਹੇ, ਤੇ ਮਨ ਅੰਦਰ ਹੀ ਚੁੱਪਚਾਪ ਮਹਿਸੂਸ ਕੀਤੀਆਂ ਭਾਵਨਾਵਾਂ ਦੀ ਕੰਬਣੀ ਮਹਿਸੂਸ ਹੁੰਦੀ ਹੈ। ਕਈ ਮਨ ਦੇ ਕੰਨਾਂ ਨੂੰ

ਸੁਣ ਜਾਂਦੀਆਂ ਹਨ, ਕਈ ਨਹੀਂ ਸੁਣਦੀਆਂ, ਸਿਰਫ਼ ਅਨੁਭਵ ਹੁੰਦੀਆਂ ਹਨ। ਉਤਲੀਆਂ ਉਤਲੀਆਂ ਭਾਵਨਾਵਾਂ ਗੂੜ੍ਹੀ ਨੀਂਦ ਸੁੱਤੇ ਮਨ ਤੋਂ ਉਤਾਂਹ ਨਿਕਲ ਜਾਂਦੀਆਂ ਹਨ। ਕੁਝ ਦਿਨ ਪਹਿਲਾਂ ਉਹ ਇੰਜ ਸੋਚਣ ਦੀ ਕਲਪਨਾ ਵੀ ਨਹੀਂ ਸੀ ਕਰ ਸਕਦਾ। ਕੋਈ ਮਖ਼ੌਲ ਨਾਲ ਕਹਿੰਦਾ ਕਿ ਜੇ ਸੜਕ ਤੇ ਫਿਰਦੇ ਮੰਗਤੇ ਦੇ ਦਿਲ ਵਿਚ ਝਾਕ ਕੇ ਦੇਖਿਆ ਜਾਏ ਤਾਂ ਲੱਗੇਗਾ ਕਿ ਉਥੇ ਵੀ ਕਿਸੇ ਰੱਜੇ-ਪੁੱਜੇ ਅਮੀਰ ਬੰਦੇ ਦੀ ਅਤਿਆਚਾਰੀ ਮਨੋ ਅਵਸਥਾ ਲੁਕੀ ਬੈਠੀ ਹੈ ਜਿਸ ਨੂੰ ਬਾਹਰ ਆਉਣ ਦਾ ਮੌਕਾ ਹੀ ਨਹੀਂ ਮਿਲਿਆ। ਤੰਗੀ ਤੇ ਥੋੜ੍ਹ ਵਿਚ ਸੜਦਿਆਂ ਧਰਤੀ ਤੇ ਬਰਾਬਰੀ ਸਥਾਪਿਤ ਕਰਨ ਲਈ ਚੀਕਦੇ ਨਿਘਰੇ ਗ਼ਰੀਬ ਦੇ ਮਨ ਅੰਦਰੋਂ ਵੀ ਲੱਭਿਆਂ ਕਿਤੇ ਨਾ ਕਿਤੇ ਰਾਕਸ਼, ਆਦਰਸ਼ਵਾਦੀ ਮੈਕਿਆਵਲੀ ਦਾਰਸ਼ਨਿਕ ਦੀ ਤੀਬਰ ਅਕਾਂਖਿਆ ਮਿਲ ਸਕਦੀ ਹੈ। ਸਿਰਫ਼ ਪਰਸਥਿਤੀਆਂ ਦੇ ਦਬਾਅ ਹੇਠ ਦੱਬ ਕੇ ਦੂਜੇ ਰਾਹ ਚਲੀ ਗਈ ਹੈ। ਕੋਈ ਜੇ ਉਹਦੇ ਅੱਗੇ ਅਧਰਮ ਦੀ ਗੱਲ ਕਰਦਾ ਹੈ ਤਾਂ ਉਹ ਕਹਿੰਦਾ–ਬੰਦੇ ਨੂੰ ਜਦੋਂ ਤਾਕਤ ਮਿਲ ਜਾਂਦੀ ਏ ਤਾਂ ਸਾਧਾਰਨ ਆਦਮੀ ਦੀ ਇਨਸਾਨੀਅਤ ਵੀ ਖ਼ਤਮ ਹੋ ਜਾਂਦੀ ਹੈ। ਭੈਭੀਤ ਤੇ ਅਸੰਭਵ ਦੀ ਰੋਕ ਹਟਾ ਕੇ ਆਪਣਾ ਗੁੱਝਾ ਸਵੈ ਇੱਛਾਚਾਰੀ ਗੁਣ ਖ਼ੁਦ ਪ੍ਰਗਟ ਕਰਦਾ ਹੈ। ਅਵਾਰਾ ਗਊ ਵਾਂਗ, ਸਮਾਜ ਦੇ ਸਾਹਮਣੇ ਵੀ ਉਹਨੂੰ ਦੋਵੇਂ ਪੈਰ ਉਠਾ ਕੇ ਕਿਸੇ ਦਾ ਛੱਪਰ ਖਿੱਚ ਕੇ ਖਾਣ ਵਿਚ ਕੋਈ ਸੰਗ ਮਹਿਸੂਸ ਨਹੀਂ ਹੁੰਦੀ। ਜੋਗੀ, ਭੋਗੀ ਬਣ ਜਾਂਦਾ ਹੈ। ਬੀਤੇ ਹੋਏ ਸਮੇਂ ਦੇ ਜ਼ਖ਼ਮਾਂ ਨੂੰ ਸਲਾਹੁੰਦਿਆਂ ਉਹ ਲਹੂ-ਮਾਸ ਖਾ ਕੇ ਛੇਤੀ ਮੋਟਾ ਹੋਣ ਦੀ ਡੌਂਡੀ ਪਿੱਟਦਾ ਹੈ ਤੇ ਆਪਣੇ ਯਤਨਾਂ ਵਿਚ ਜੁਟਿਆ ਰਹਿੰਦਾ ਹੈ।

ਪਰ ਦਰਸ਼ਨ ਸ਼ਾਸ਼ਤਰ ਬਲੀਦੱਤ ਦੀ ਕਮਜ਼ੋਰੀ ਨਹੀਂ, ਉਹਦਾ ਸ਼ਾਸ਼ਤਰ ਤਾਂ ਸਫ਼ਲ ਵਿਅਕਤੀ ਦਾ ਸ਼ਾਸ਼ਤਰ ਹੈ। ਮਨੋਂ ਉਹ ਬ੍ਰਾਹਮਣ ਨਹੀਂ। ਉਹਨੇ ਆਪਣੇ ਆਪ ਨੂੰ ਮੌਕੇ ਤੇ ਚੰਗੇ ਅਵਸਰ ਦੀਆਂ ਚਲਦੀਆਂ ਲਹਿਰਾਂ ਦੇ ਹਵਾਲੇ ਕਰ ਦਿਤਾ ਹੈ। ਉਹ ਚਾਹੁੰਦਾ ਹੈ ਲਹਿਰਾਂ ਅੱਗੇ ਵੱਧਣ। ਲਹਿਰਾਂ ਨਾਲ ਰਲ ਕੇ ਰੇਤੇ ਨਾਲ ਟਕਰਾ ਕੇ ਵਾਪਸ ਮੁੜਣ ਤੋਂ, ਉਹਨੂੰ ਬਚਪਨ ਤੋਂ ਹੀ ਘ੍ਰਿਣਾ ਹੈ।

ਉਹ ਲਹਿਰਾਂ ਦੀ ਕੰਬਣੀ ਨਾਲ ਲਹਿਰਾ ਰਿਹਾ ਸੀ। "ਮਾਲਸ਼ ਕਰੀ ਚਲ। ਜੇ ਹੱਥ ਦੁੱਖਣ ਲੱਗ ਪਏ ਹੋਣ ਤਾਂ ਐਵੇਂ ਹੀ ਹੱਥ ਮਾਰੀ ਜਾਹ।" ਸਰੋਜਨੀ ਕਦੋਂ ਦੀ ਚਾਹ ਰੱਖ ਗਈ ਹੈ, ਰਸੋਈ ਵਿਚੋਂ ਨਿਤਾਈ ਦੀ ਆਵਾਜ਼ ਸੁਣਾਈ ਦੇ ਰਹੀ ਹੈ। ਹਰਸ਼ ਉਠ ਕੇ ਖੜਾ ਹੋ ਗਿਆ। "ਉਇ ਤੇਰੇ ਹੱਥ ਪੈਰ ਕਿੰਨੇ ਛੋਟੇ ਛੋਟੇ ਨੇ। ਮੋਟਾ ਕਿਉਂ ਨਹੀਂ ਹੁੰਦਾ ਤੂੰ? ਖਾ-ਪੀ ਕੇ ਮੋਟਾ ਹੋ।" ਉਸ ਕੋਮਲ ਜਿਸਮ ਨੂੰ ਦਬਾ ਕੇ ਆਪਣੀ ਤਾਕਤ ਅਜ਼ਮਾਉਣ ਵਿਚ ਕਿੰਨਾ ਸੁਆਦ ਹੈ। ਬਲੀਦੱਤ ਇਸ ਕੋਮਲਤਾ ਵਿਚੋਂ ਜੀਵਨ ਚੂਸ ਲੈਣਾ ਚਾਹੁੰਦਾ ਹੈ।

ਹਰਸ਼ ਚੋਰਾਂ ਵਾਂਗ ਏਧਰ ਓਧਰ ਦੇਖਦਾ ਹੈ, "ਹਾਏ, ਬਾਂਹ ਟੁੱਟ ਜਾਏਗੀ

ਬਾਬੂ ਜੀ..."

"ਹੇਂ-ਹੇਂ-ਹੇਂ-ਹੇਂ—ਕਿਉਂ ਹੈ ਕਿ ਨਹੀਂ ਮੇਰੇ 'ਚ ਜ਼ੋਰ !"

"ਬਹੁਤ ਜ਼ੋਰ ਏ, ਬੜੀ ਤਾਕਤ ਏ, ਬਾਬੂ ਜੀ। ਹਾਏ ! ਛੱਡ ਦਿਓ, ਛੱਡ ਦਿਓ।"

"ਉਇ ਜੰਗਲੀਆਂ ਵਾਂਗ ਕਿਉਂ ਕਰਦਾ ਏਂ ? ਚੰਗਾ, ਤੂੰ ਦੱਸ ਤਮਾਸ਼ਿਆਂ ਵਿਚ ਨੱਚਦਾ ਹੁੰਦਾ ਸੀ ਨਾ ? ਤੂੰ ਕੀ ਕੀ ਬਣਦਾ ਹੁੰਦਾ ਸੈਂ ?"

"ਬਾਬੂ ਜੀ ਰਾਣੀ ਬਣਦਾ ਹੁੰਦਾ ਸਾਂ—"

"ਵਾਹ ਓਇ ਵਾਹ ! ਰਾਣੀ, ਉਸਤਾਦ ਨੇ ਅੱਖ ਮਾਰਨੀ ਕਿਵੇਂ ਸਿਖਾਈ ਸੀ, ਜ਼ਰਾ ਮਾਰ ਕੇ ਤਾਂ ਵਿਖਾਂ ! ਹਾ-ਹਾ—"

ਹਰਸ਼ ਹੱਸ ਪਿਆ। ਬਲੀਦੱਤ ਨੇ ਕਿਹਾ, "ਚੰਗੀ ਤਰ੍ਹਾਂ ਕੰਮ ਕਰੀਂ। ਤੈਨੂੰ ਮੈਂ ਆਪਣੇ ਕੋਲ ਹੀ ਰੱਖਾਂਗਾ। ਗਰਮੀਆਂ ਵਿਚ ਤੈਨੂੰ ਪੱਖਾ ਖਿੱਚਣ ਦਾ ਕੰਮ ਸ਼ੁਰੂ ਹੋਣ 'ਤੇ ਦਫ਼ਤਰ ਵਿਚ ਲਾ ਲਵਾਂਗਾ। ਵੱਡਾ ਹੋ ਕੇ ਚਪੜਾਸੀ ਬਣ ਜਾਈਂ। ਨਹੀਂ ਤਾਂ ਕੰਪਨੀ ਦੇ ਡਿਪੂ ਵਿਚ ਚੌਕੀਦਾਰ ਭਰਤੀ ਕਰਵਾ ਦਿਆਂਗਾ।"

"ਮਿਹਰਬਾਨੀ, ਬਾਬੂ ਜੀ !"

ਹਰਸ਼ ਫੇਰ ਹੱਸ ਪਿਆ। ਹੁਣ ਉਹ ਆਪਣੇ ਆਪ ਨੂੰ ਬੇਗਾਨਾ ਜਾਂ ਪਰਾਇਆ ਨਹੀਂ ਸਮਝਦਾ। ਉਹਦੀ ਹਾਲਤ ਵੀ ਬਦਲ ਗਈ ਲਗਦੀ ਹੈ। ਮੌਕਾ ਪਾ ਕੇ ਉਹਨੇ ਆਪਣਾ ਦਾਣੇ ਪਾਣੀ ਦਾ ਥਾਲ ਅੱਗੇ ਕਰਦਿਆਂ ਕਿਹਾ, "ਆਹ ਵੇਖੋ ਬਾਬੂ ਜੀ ਕਿਵੇਂ ਫਟੀ ਪਈ ਏ—ਕੋਈ ਘਸਿਆ ਪੁਰਾਣਾ ਪਰਨਾ ਹੋਵੇ ਤਾਂ—"

"ਮਿਲੇਗਾ, ਮਿਲੇਗਾ, ਸਭ ਕੁਝ ਮਿਲੇਗਾ।"

"ਅੱਜ ਘਰ ਖਾਣ ਲਈ ਕੁਝ ਵੀ ਨਹੀਂ, ਇਕ ਦੁਆਨੀ—"

"ਠੀਕ ਏ, ਠੀਕ ਏ, ਲੈ ਲਈਂ।" ਉਠ ਕੇ ਕਮੀਜ਼ ਦੀ ਜੇਬ ਵਿਚੋਂ ਦੁਆਨੀ ਕੱਢ ਕੇ ਹਰਸ਼ ਦੇ ਹੱਥ ਤੇ ਰੱਖ ਕੇ ਉਸਨੂੰ ਥਾਪੀ ਦਿਤੀ। "ਲੈ ਫੜ ਮੂੰਹੋਂ ਮੰਗੇ ਦੇ ਰਿਹਾਂ। ਕਲ੍ਹ ਨੂੰ ਜ਼ਰਾ ਫੇਰ ਪੈਰ ਦਬਾ ਦੇਈਂ, ਹੈਂ।"

ਹਰਸ਼ ਕੰਮ ਤੇ ਚਲਾ ਗਿਆ। ਬਲੀਦੱਤ ਹੁਣ ਬੜਾ ਖੁਲ੍ਹਦਿਲਾ ਹੋ ਗਿਆ ਹੈ। ਇਹ ਉਸਦਾ ਪਹਿਲਾ ਦਾਨ ਸੀ। ਪਹਿਲੀ ਵਾਰੀ ਦੁਆਨੀ ਦਿਤੀ ਹੈ। ਆਤਮਾ ਨੂੰ ਬੜਾ ਸੰਤੋਖ ਮਿਲਦਾ ਹੈ। ਅੰਦਰ ਜਾ ਕੇ ਸਰੋਜਨੀ ਨੂੰ ਆਖਿਆ, "ਮੁੰਡਾ ਬੜੀ ਚੰਗੀ ਮਾਲਸ਼ ਕਰਨੀ ਜਾਣਦਾ ਏ। ਚਲੋ ਸਰੀਰ 'ਚ ਕੁਝ ਚੁਸਤੀ ਤਾਂ ਆਈ। ਲਿਆ ਜ਼ਰਾ ਕੱਪੜੇ ਕੱਢ ਕੇ ਦੇਹ, ਘੁੰਮ ਆਵਾਂ।"

ਸਰੀਰ ਕੁਝ ਥੱਕਿਆ ਹੋਇਆ ਹੈ। ਬਲੀਦੱਤ ਨੇ ਕਿਹਾ, "ਨਹੀਂ, ਰਹਿਣ ਦੇ, ਅੱਜ ਤੂੰ ਇਕੱਲੀ ਮਹਿਸੂਸ ਕਰੇਂਗੀ। ਮੈਂ ਫੇਰ ਲੇਟ ਜਾਂਦਾ ਹਾਂ।"

ਸਰੋਜਨੀ ਨੇ ਕੁਝ ਨਾ ਕਿਹਾ। ਅਸਲ ਵਿਚ ਉਸਨੂੰ ਸਭ ਕੁਝ ਸੁੰਨਾ-ਸੁੰਨਾ ਤੇ ਇਕੱਲ ਜਿਹੀ ਲਗਦੀ ਸੀ, ਜਿਵੇਂ ਪਹਿਲਾਂ ਕਦੇ ਕਦੇ ਹੁੰਦਾ ਸੀ।

ਕੰਮ, ਕੰਮ, ਕੰਮ। ਅਤੇ ਕੰਮ ਦੇ ਉਹਲੇ ਵਿਚ ਨਿੱਤ ਨਵੇਂ ਬਹਾਨੇ ਲੱਭਣਾ। ਕਿਸ ਢੰਗ ਨਾਲ ਉਹ ਅੱਗੇ ਵੱਧ ਸਕੇਗਾ ? ਢੰਗ ਸੋਚ ਕੇ ਕੰਮ, ਫੇਰ ਕੰਮ।

ਕਈ ਸਾਧਾਰਨ ਗੱਲਾਂ ਉਸਦੇ ਅਭਿਆਸ ਵਿਚ ਆ ਗਈਆਂ ਹਨ। ਉਹ ਬਹੁਤਾ ਕਿਧਰੇ ਆਉਂਦਾ ਜਾਂਦਾ ਨਹੀਂ। ਜੇ ਜਾਂਦਾ ਹੈ ਤਾਂ ਕਿਸੇ ਖ਼ਾਸ ਆਸ਼ੇ ਨਾਲ। ਦਫ਼ਤਰ ਜਾਂ ਕੰਪਨੀ ਦੇ ਬੰਦੇ ਨੂੰ ਵੇਖਦਿਆਂ ਹੀ ਉਸਦੇ ਮੂੰਹੋਂ ਨਿਕਲਦਾ ਹੈ— "ਓਹੋ ! ਏਨਾ ਕੰਮ। ਸਿਰ ਖੁਰਕਣ ਦੀ ਵਿਹਲ ਨਹੀਂ !" ਇਕਦਮ ਆਪਣੇ ਕਿਸੇ ਕੀਤੇ ਹੋਏ ਕੰਮ ਦਾ ਨਮੂਨਾ ਸਾਹਮਣੇ ਰੱਖ ਦਿੰਦਾ ਹੈ। ਲੋਕ ਸੁਣ ਛਡਦੇ ਹਨ। ਸੁਣ ਕੇ ਦਿਮਾਗ਼ ਵਿਚ ਬਿਠਾਉਣ ਤੋਂ ਪਹਿਲਾਂ ਸੱਚ-ਝੂਠ ਦਾ ਨਿਤਾਰਾ ਕਰਨਾ ਸਾਧਾਰਨ ਮਨ ਦੀ ਕਿਰਿਆ ਤੋਂ ਬਾਹਰ ਦੀ ਗੱਲ ਹੈ। ਏਸੇ ਮਨੋਵਿਗਿਆਨ ਦਾ ਸਹਾਰਾ ਲੈ ਕੇ ਬਲੀਦੱਤ ਪੰਜ ਦੇ ਪੰਦਰਾਂ ਕਰਕੇ ਦੱਸਦਾ ਹੈ। ਕਿਸ ਨੇ ਕੋਈ ਉਦੇਸ਼ ਦਿਤਾ ਸੀ, ਉਸਨੂੰ ਯਾਦ ਆਉਂਦਾ ਹੈ—ਉਸ ਸ਼ਾਸਤਰ ਦਾ ਨਾਂ ਹੈ ਬਲੱਫੋਲੋਜੀ। ਰਾਹ ਜਾਂਦਿਆਂ ਉਹ ਬਹੁਤ ਤੇਜ਼ ਤੁਰਦਾ ਹੈ ਜਿਵੇਂ ਬਹੁਤ ਰੁੱਝਿਆ ਹੋਇਆ ਹੋਵੇ। ਪੁੱਛਣ ਤੇ ਕਹਿੰਦਾ ਹੈ—"ਕੰਮ ਹੀ ਬੜਾ ਹੈ, ਰੁਕਣ ਦੀ ਵਿਹਲ ਤਕ ਨਹੀਂ।" ਅਤੇ ਜੇ ਕਦੇ ਉਹਦੇ ਘਰ ਕੋਈ ਆ ਜਾਵੇ, ਬਾਹਰੋਂ ਆਵਾਜ਼ ਸੁਣਦਿਆਂ ਹੀ ਘਰ ਵਿਚ ਤਿਆਰੀ ਹੋ ਜਾਂਦੀ ਹੈ—ਟੇਬਲ ਤੇ ਕਾਗ਼ਜ਼ ਖਿਲਰ ਜਾਂਦੇ ਹਨ, ਫ਼ਾਈਲਾਂ ਦੇ ਢੇਰ ਖਿੰਡ ਜਾਂਦੇ ਹਨ, ਦਵਾਤ ਦਾ ਢੱਕਣ ਖੁਲ੍ਹਿਆ ਹੋਇਆ ਹੈ, ਕਲਮ ਦੀ ਨਿੱਬ ਗਿੱਲੀ ਹੈ। ਹੌਲੀ ਦੇਣੇ ਪਰਦਾ ਚੁੱਕ ਕੇ ਆਉਣ ਵਾਲੇ ਦਾ ਸੁਆਗਤ ਕਰਦਿਆਂ ਕਹਿੰਦਾ ਹੈ, "ਕੰਮ ਕਰਦਿਆਂ ਲੱਕ ਦੂਹਰਾ ਹੋ ਗਿਆ। ਹਾਲੇ ਆਇਆਂ ਢਾਈ ਦਿਨ ਤਾਂ ਹੋਏ ਨੇ, ਪਰ ਪਤਾ ਨਹੀਂ ਵੱਡੇ ਸਾਹਿਬ ਨੂੰ ਕੀ ਹੋ ਗਿਆ ਏ, ਜਿੰਨੇ ਵੀ ਜ਼ਿੰਮੇਵਾਰੀ ਦੇ ਵੱਡੇ ਵੱਡੇ ਕੰਮ ਨੇ ਸਾਰੇ ਮੈਨੂੰ ਹੀ ਸੌਂਪੀ ਜਾਂਦੇ ਨੇ। ਕੀ ਕਰੀਏ ? ਕੰਮ ਤਾਂ ਕਰਨਾ ਹੀ ਪੈਂਦਾ ਏ। ਕੰਪਨੀ ਦਾ ਇੰਟਰੈਸਟ ਵੀ ਤਾਂ ਵੇਖਣਾ ਪੈਂਦਾ ਏ, ਲੱਖਾਂ ਰੁਪਿਆਂ ਦੀ ਗੱਲ ਏ। ਜੇ ਨੀਅਤ ਸਾਫ਼ ਨਾ ਰੱਖੀਏ ਤਾਂ ਤਨਖ਼ਾਹ ਕਿੰਜ ਹਜ਼ਮ ਹੋਵੇਗੀ ? ਕੰਪਨੀ ਸਾਡੀ ਅੰਨ ਦਾਤਾ ਜੁ ਹੋਈ।" ਬਲੱਫੋਲੋਜੀ। ਗੰਭੀਰ ਹੋ ਕੇ ਠੀਕ ਮੂਡ ਵਿਚ ਆਖਿਆ ਜਾਵੇ ਤਾਂ ਸੁਣਨ ਵਾਲੇ ਦੇ ਮਨ ਵਿਚ ਉਸ ਲਈ ਬੜੇ ਸਨਮਾਨ ਦੀ ਭਾਵਨਾ ਜਾਗਦੀ ਹੈ। ਪਰ ਉਹ ਵੇਖਦਾ ਹੈ ਕਿ ਸਿਰਫ਼ ਉਹ ਹੀ ਭਾਵਕ ਨਹੀਂ।

ਪਹਿਲੀ ਨੌਕਰੀ ਵਿਚ ਆਪਣੇ ਸਾਥੀ ਕਰਮਚਾਰੀਆਂ ਨਾਲ ਰਹਿੰਦਿਆਂ ਉਹ ਸੋਚਦਾ ਸੀ ਕਿ ਉਸ ਵਰਗੇ ਬਹੁਤੇ ਨਹੀਂ ਜਿਹੜੇ ਇਹੋ ਜਿਹੀ ਸਫ਼ਲਤਾ ਨੂੰ ਵਿਗਿਆਨ ਮੰਨ ਕੇ ਕੰਮ ਕਰਦੇ ਹਨ। ਜਿਹੜੇ ਥੋੜ੍ਹੇ ਬਹੁਤ ਸਨ ਉਹਨਾਂ ਦੇ ਅਜਿਹੇ ਤਰੀਕਿਆਂ ਵਿਚ ਸੂਖਮਤਾ ਨਹੀਂ ਸੀ।

ਪਰ ਏਥੇ ਤਾਂ ਕੰਪਨੀ ਦੇ ਕੁਝ ਅਫ਼ਸਰਾਂ ਨੂੰ ਛੱਡ ਕੇ ਬਹੁਤੇ ਖੁੰਢ ਸਨ। ਇਕੱਲੇ ਰਣਜੀਤ ਬਾਬੂ ਹੀ ਨਹੀਂ, ਹੋਰ ਵੀ ਕਈ ਹਨ। ਉਹਨਾਂ ਦੇ ਆਪੋ ਆਪਣੇ ਢੰਗ

ਤਰੀਕੇ ਹਨ । ਇਹ ਤਾਂ ਧਿਆਨ ਨਾਲ ਦੇਖ ਸੁਣ ਕੇ ਨੋਟ ਕਰਨ ਵਾਲੀਆਂ ਗੱਲਾਂ ਹਨ । ਭਾਂਤ ਭਾਂਤ ਦੇ ਪਖੰਡ ਨੇ—ਸੂਖਮ ਤੋਂ ਲੈ ਕੇ ਸਥੂਲ ਤਕ । ਬਲੀਦੱਤ ਬਿਹਬਲ ਜਿਹਾ ਹੋ ਜਾਂਦਾ ਹੈ । ਜਿਥੇ ਏਨੀਆਂ ਵੱਡੀਆਂ-ਵੱਡੀਆਂ ਤੋਪਾਂ, ਬੰਦੂਕਾਂ ਚਲ ਰਹੀਆਂ ਹਨ ਓਥੇ ਉਹ ਤਾਂ ਨਿੱਕੇ ਨਿੱਕੇ ਜਿਹੇ ਛੱਰੇ ਦਾ ਹੀ ਪਟਾਕਾ ਹੈ । ਕਦੇ ਕਦੇ ਭਵਿੱਖ ਬਾਰੇ ਆਸ ਛੱਡ ਬਹਿੰਦਾ ਹੈ । ਪਰ ਫੇਰ ਕੋਸ਼ਿਸ਼ ਵਿਚ ਲੱਗ ਜਾਂਦਾ ਹੈ । ਅਤੇ ਓਹੋ ਜਿਹੀ ਜੁਗਤ ਸੋਚਦਾ ਹੈ ਜਿਹੜੀ ਉਹਦੇ ਜਿਸਮ, ਸਿਹਤ, ਕੁਲ, ਘਰ ਆਦਿ ਦੀ ਪੂੰਜੀ ਨਾਲ ਪੁੱਗ ਸਕਦੀ ਹੋਵੇ ।

ਉਸ ਦਿਨ ਵਿਚਕਾਰਲੇ ਸਾਹਿਬ ਨੂੰ ਬੁਖ਼ਾਰ ਚੜ੍ਹਿਆ ਹੋਇਆ ਸੀ । ਜਦੋਂ ਕਦੇ ਵੱਡੇ ਅਫ਼ਸਰ ਬੀਮਾਰ ਹੁੰਦੇ ਹਨ ਤਾਂ ਹੇਠਲਿਆਂ ਨੂੰ, ਜਿਹਦੀ ਸੇਵਾ ਦੇ ਚਾਹਵਾਨ ਹੁੰਦੇ ਹਨ, ਬੜਾ ਸੁਨਹਿਰੀ ਮੌਕਾ ਮਿਲ ਜਾਂਦਾ ਹੈ । ਰਣਜੀਤ ਬਾਬੂ, ਅੰਗੂਰ, ਬਦਾਨਾ, ਸੇਬ, ਸੰਤਰੇ ਆਦਿ ਇਕ ਟੋਕਰੀ ਭਰ ਕੇ ਦੇ ਗਏ, ਪਰ ਬਲੀਦੱਤ ਨੂੰ ਅਜਿਹਾ ਕੁਝ ਕਰਨਾ ਜਚਦਾ ਨਹੀਂ । ਉਸਨੇ ਨੌਕਰ ਤੋਂ ਖੋਹ ਕੇ ਪੱਖਾ ਝੱਲਣਾ ਸ਼ੁਰੂ ਕਰ ਦਿੱਤਾ ਸੀ ਭਾਵੇਂ ਸਾਹਿਬ ਉਸ ਵੇਲੇ ਅੱਖਾਂ ਮੀਟੀ ਪਏ ਸਨ ।

ਦੋ ਤਿੰਨ ਵਾਰ ਡਾਕਟਰ ਨੂੰ ਬੁਲਾਉਣ ਲਈ ਗਿਆ ਸੀ । ਪਰ ਏਥੇ ਤਾਂ ਕਿਸੇ ਠੋਸ ਜੁਗਤ ਦੀ ਲੋੜ ਸੀ ਜਿਹੜੀ ਉਮੇਸ਼ ਬਾਬੂ ਹੀ ਕਰ ਸਕਦੇ ਸਨ । ਉਮੇਸ਼ ਬਾਬੂ ਡੀਲ ਡੌਲ ਵਿਚ ਕਾਫ਼ੀ ਲੰਮੇ ਚੌੜੇ ਹਨ, ਹਾਥੀ ਵਰਗੀ ਦਿਹ ਹੈ । ਖਾਣ ਪੀਣ ਤੇ ਭੁੱਖ ਦੇ ਮਾਮਲੇ ਵਿਚ ਉਹਨਾਂ ਨੂੰ ਕੋਈ ਸ਼ਰਮ ਨਹੀਂ; ਹਾਥੀ ਵਾਂਗ ਹੀ ਖਾਂਦੇ ਹਨ । ਬਲੀਦੱਤ ਸੋਚਦਾ ਹੈ, ਜਿੰਨਾ ਸਾੜਾ ਉਸਨੇ ਕੀਤਾ ਉਹ ਸਹਿਣਾ ਹੀ ਪਿਆ ਕਿਉਂਕਿ ਬੁਖ਼ਾਰ ਨਾਲ ਬੇਸੁਰਤ ਪਏ ਵਿਚਕਾਰਲੇ ਸਾਹਿਬ ਦੇ ਆਲੇ ਦੁਆਲੇ ਬਹੁਤਾ ਪ੍ਰਭਾਵ ਉਮੇਸ਼ ਬਾਬੂ ਦਾ ਹੀ ਹੈ । ਕਿਉਂਕਿ ਸਾਰਿਆਂ ਸਾਹਮਣੇ ਬਾਹਾਂ ਲੰਮੀਆਂ ਕਰਕੇ ਆਪਣੇ ਜ਼ੋਰ ਦੇ ਸਹਾਰੇ ਹੀ ਸਾਹਿਬ ਦੀਆਂ ਤਲੀਆਂ ਤੇ ਲੱਤਾਂ ਦੀ ਮਾਲਸ਼ ਚੰਗੀ ਤਰ੍ਹਾਂ ਉਹ ਹੀ ਕਰ ਸਕਦੇ ਹਨ । ਡਰਦਿਆਂ ਡਰਦਿਆਂ ਬਲੀਦੱਤ ਨੇ ਵੀ ਮਾਲਸ਼ ਕਰਨ ਲਈ ਆਪਣੀ ਛੋਟੀ ਜਿਹੀ ਬਾਂਹ ਅੱਗੇ ਕੀਤੀ ਹੀ ਸੀ ਕਿ ਉਮੇਸ਼ ਬਾਬੂ ਨੂੰ ਪਤਾ ਵੀ ਨਾ ਲੱਗਾ ਕਿ ਕਦੋਂ ਉਹ ਉਸਦੀ ਛੋਟੀ ਹਥੇਲੀ, ਆਪਣੇ ਵੱਡੇ ਹੱਥਾਂ ਨਾਲ ਮਾਲਸ਼ ਕਰਦਿਆਂ ਵਿਚੇ ਹੀ ਰਗੜ ਗਏ । ਬਲੀਦੱਤ ਦੀਆਂ ਅੱਖਾਂ ਵਿਚੋਂ ਪਾਣੀ ਸਿੰਮ ਆਇਆ । ਫੇਰ ਦੂਜੀ ਵਾਰ ਉਸਨੇ ਕੋਈ ਅਜਿਹੀ ਕੋਸ਼ਿਸ਼ ਨਾ ਕੀਤੀ । ਫੇਰ ਇਕ ਵਾਰੀ ਜਦੋਂ ਬੁਖ਼ਾਰ ਨਾਲ ਤਪਦਿਆਂ ਸਾਹਿਬ ਦੀਆਂ ਅੱਖਾਂ ਲਾਲ ਹੋ ਗਈਆਂ, ਸਿਰ ਗਰਮ ਤਵੇ ਵਾਂਗ ਤਪਣ ਲੱਗ ਪਿਆ, ਬਾਰ ਬਾਰ ਬੁੱਲ੍ਹਾਂ ਤੇ ਜੀਭ ਫੇਰਦਿਆਂ ਦੰਦ-ਕੜਿਕਾ ਵੱਜਣ ਲੱਗ ਪਿਆ, ਉਹ ਹੱਥ ਪੈਰ ਮਾਰਨ ਲੱਗ ਪਏ, "ਫ਼ਾਈਲ-ਫ਼ਾਈਲ ਲਿਆਓ ।" ਡਾਕਟਰ ਨੇ ਕਿਹਾ ਕਿ ਉਹਨਾਂ ਦਾ ਸਿਰ ਨੀਵਾਂ ਕਰਕੇ ਪਾਣੀ ਪਾਉਣਾ ਪਵੇਗਾ ਤਾਂ ਇਹ ਕੰਮ ਵੀ ਉਮੇਸ਼ ਬਾਬੂ ਨੇ ਹੀ ਕੀਤਾ ਕਿਉਂਕਿ ਉਹ ਸਭ ਤੋਂ ਵੱਧ ਤਕੜੇ ਸਨ । ਉਸ ਵੇਲੇ ਉਹਨਾਂ ਦੀਆਂ ਹਰਕਤਾਂ

ਤੋਂ ਇੰਜ ਲੱਗਦਾ ਸੀ ਜਿਵੇਂ ਉਹ ਬੁਖ਼ਾਰ ਨਾਲ ਕੁਸ਼ਤੀ ਕਰਦੇ ਹੋਣ। ਉਹ ਜੋ ਕੁਝ ਵੀ ਕਰਨ, ਸਭ ਉਹਨਾਂ ਦੀ ਉਦਾਰਤਾ ਦੇ ਰੂਪ ਦੇ ਸਹਿਜ-ਸੁਭਾ ਹੀ ਮੇਚ ਆ ਜਾਂਦਾ ਹੈ। ਇਸ ਵਿਚ ਹੈਰਾਨੀ ਵਾਲੀ ਕਿਹੜੀ ਗੱਲ ਹੈ, ਉਹ ਵਿਚਕਾਰਲੇ ਸਾਹਿਬ ਦੇ ਚਹੇਤੇ ਹੋਣਗੇ।

ਅਤੇ ਇਹੋ ਉਮੇਸ਼ ਬਾਬੂ—ਆਪ ਵੱਡੇ ਆਦਮੀ ਦੇ ਪੁੱਤਰ ਹੋਣ ਦੇ ਬਾਵਜੂਦ ਵੀ ਉਤਲੇ ਸਾਹਿਬਾਂ ਨਾਲ ਜਾ ਕੇ ਫ਼ਜ਼ੂਲ ਜਿਹੀਆਂ ਗੱਲਾਂ ਕਰਦੇ ਰਹਿੰਦੇ ਹਨ—"ਸਰ, ਬੜੀ ਭੁੱਖ ਲੱਗੀ ਏ, ਅੱਜ ਲਿਆਓ ਕੁਝ ਖਾਈਏ।" ਹੱਸਦਿਆਂ ਹੱਸਦਿਆਂ ਛੋਲੇ, ਉਬਲੇ ਮੋਠ, ਪਕੌੜੀਆਂ, ਆਦਿ ਛਕ ਜਾਂਦੇ ਨੇ। ਅਜਿਹਾ ਕੁਝ ਕਰਦਿਆਂ ਉਹ ਜ਼ਿੰਦਗੀ ਵਿਚ ਤਰੱਕੀ ਕਰ ਰਹੇ ਹਨ। ਕਿਸੇ ਨੂੰ ਧਰਮ ਦਾ ਪਿਤਾ ਤੇ ਕਿਸੇ ਨੂੰ ਧਰਮ ਦਾ ਭਰਾ ਬਣਾ ਲੈਂਦੇ ਹਨ। ਹੱਸਦਿਆਂ ਹੱਸਦਿਆਂ ਉਤਲਿਆਂ ਦੀ ਕੋਈ ਲੱਥੀ ਪੈਂਟ, ਕਮੀਜ਼ ਜਾਂ ਕਿਸੇ ਵੀ ਪੁਰਾਣੀ ਚੀਜ਼ ਨੂੰ ਹੱਥ ਅੱਡ ਕੇ ਮੰਗ ਲੈਂਦੇ ਹਨ, "ਮੈਨੂੰ ਦੇ ਦਿਓ ਸਰ, ਤੁਹਾਡੇ ਕੋਲ ਤਾਂ ਪਹਿਲਾਂ ਹੀ ਬਹੁਤ ਨੇ।"

ਉਮੇਸ਼ ਬਾਬੂ ਦੇ ਮੂੰਹੋਂ ਲਾਡ-ਪਿਆਰ ਦੀਆਂ ਗੱਲਾਂ ਬੜੀਆਂ ਚੰਗੀਆਂ ਲੱਗਦੀਆਂ ਹਨ। ਬਲੀਦੱਤ ਵੇਖ ਵੇਖ ਹਉਕੇ ਲੈਂਦਾ ਹੈ। ਇਹ ਉਸ ਲਈ ਇਕ ਵੰਗਾਰ ਹੈ।

ਇਹ ਨਿਰਾਕਾਰ ਬਾਬੂ ਨੇ। ਲੜਕੀਆਂ ਦੇ ਰਿਸ਼ਤੇ ਲੱਭਣ ਵਿਚ ਬੜੇ ਮਾਹਰ ਹਨ। ਇਸ ਉਪਕਾਰ ਲਈ ਉਪਰ ਵਾਲੇ ਉਸਦੀ ਖ਼ਾਸ ਖ਼ਾਤਰ ਕਰਦੇ ਹਨ ਪਰ ਸਾਰੇ ਜਾਣਦੇ ਹਨ ਕਿ ਉਹ ਰਤਾ ਸੁਸਤ ਜਿਹੇ ਬੰਦੇ ਹਨ, ਕੰਮ ਘੱਟ ਹੀ ਕਰਦੇ ਹਨ। ਪਰ ਰਤਾ ਕੁ ਮੌਕਾ ਮਿਲਦਿਆਂ ਹੀ ਆਪਣੇ 'ਪਾਤਰਾਂ' ਬਾਰੇ ਗੱਲਾਂ ਕਰਨੀਆਂ ਸ਼ੁਰੂ ਕਰ ਦਿੰਦੇ ਹਨ। ਜੇਬ ਵਿਚੋਂ ਚਿੱਠੀਆਂ ਕੱਢ ਕੇ ਉਲਟਾ ਪੁਲਟਾ ਕੇ ਵਿਖਾਂਦਿਆਂ ਕਹਿੰਦੇ ਹਨ, "ਅਹਿ ਵੇਖੋ, ਰਾਮ ਨੇ ਲਿਖੀ ਏ। ਐਮ. ਐਸ. ਸੀ. ਵਿਚ ਪੜ੍ਹਦਾ ਏ। ਲਿਖਿਆ ਏ 'ਚਾਚਾ ਜੀ ਮੇਰਾ ਪ੍ਰਨਾਮ ਸਵੀਕਾਰ ਕਰਨਾ।' ਕੀ ਪੁੱਛਦੇ ਓ! ਬੜਾ ਚੰਗਾ ਲੜਕਾ ਏ। ਮੂੰਹੋਂ ਜਿਵੇਂ ਫੁੱਲ ਕਿਰਦੇ ਨੇ।" ਜਵਾਨੀ ਦਾ ਵਿਸਥਾਰ ਨਾਲ ਵਰਨਣ ਕਰਨਾ ਹੀ ਉਹਨਾਂ ਦੀ ਕਲਾ ਹੈ। ਏਥੇ ਵੀ ਬਲੀਦੱਤ ਲਈ ਟੱਕਰ ਲੈਣਾ ਬੜਾ ਮੁਸ਼ਕਲ ਹੈ।

ਹੋਰ ਵੀ ਔਖੀ ਸਥਿਤੀ ਉਦੋਂ ਸਾਹਮਣੇ ਆਉਂਦੀ ਹੈ ਜਦੋਂ ਵਿਵਾਹਿਕ ਸੰਬੰਧਾਂ ਤੇ ਨਿਰਭਰ ਉੱਨਤੀ ਦਾ ਸਵਾਲ ਹੁੰਦਾ ਹੈ। ਅਜਿਹੇ ਉਮੀਦਵਾਰਾਂ ਨਾਲ ਮਿੱਕ ਸਕਣਾ ਵੀ ਉਹਦੇ ਲਈ ਅਸੰਭਵ ਹੈ। ਸੋ ਇਹ ਖੇਤਰ ਵੀ ਉਸ ਲਈ ਵਰਜਿਤ ਹੈ। ਇਸ ਖੇਤਰ ਵਿਚ ਅਜਿਹਾ ਹੋਣਾ ਹੈ ਵੀ ਸੁਭਾਵਕ—ਖ਼ਾਸ ਸੰਬੰਧਾਂ ਲਈ ਖ਼ਾਸ ਥਾਂ। ਇਹ ਤਾਂ ਆਦਮੀ ਦੀ ਸਹਿਜ-ਸੁਭਾ ਪ੍ਰਵਿਰਤੀ ਹੈ ਕਿ ਚੀਜ਼ ਮੁੱਠੀ ਵਿਚ ਰੱਖੋ। ਕੰਪਨੀ ਦੇ ਡਿਪੂ ਤੋਂ ਲੈ ਕੇ ਬਾਹਰਲੇ ਦੇਸ਼ਾਂ ਤੱਕ ਸਭ ਥਾਂ, ਉਪਰੋਂ ਹੇਠਾਂ ਤਕ ਸਹੁਰਾ-ਜਵਾਈ, ਸਾਲਾ-ਭਣੋਈਆ, ਰਿਸ਼ਤੇਦਾਰ ਹੀ ਰਿਸ਼ਤੇਦਾਰ ਦਿਖਾਈ ਦਿੰਦੇ ਹਨ। ਸਹੁਰਾ-ਜਵਾਈ, ਸਾਲੇ-ਸੰਬੰਧੀਆਂ ਦੀ ਇਕ ਘੁੰਮਣਘੇਰੀ

ਬਣੀ ਹੋਈ ਹੈ। ਇਸ ਪਿਛੋਂ ਆਉਂਦੇ ਹਨ ਭਾਸ਼ਾਈ-ਦਲ, ਜਾਤੀ-ਦਲ, ਹਰ ਥਾਂ ਬਸ ਕੋਈ ਨਾ ਕੋਈ ਰਿਸ਼ਤਾ ਅੜਿਆ ਹੁੰਦਾ ਹੈ। ਇੰਜ ਦਲ ਜਾਂ ਗੁਟ ਬਣਾ ਕੇ ਥਾਂ ਥਾਂ 'ਪਹੁੰਚ' ਦੇ ਜਾਲ ਲਾ ਕੇ ਲੋਕ ਮੌਜ ਨਾਲ ਮੱਛੀਆਂ ਫੜੀ ਜਾਂਦੇ ਹਨ। ਬਲੀਦੱਤ ਦੀ ਏਥੇ ਕੋਈ ਪਹੁੰਚ ਨਹੀਂ। ਉਹ ਸਿਰਫ਼ ਦੇਖਦਾ ਹੈ—ਕੰਪਨੀ ਦੇ ਕਰਮਚਾਰੀਆਂ ਦੀ ਸੀਨੀਆਰਟੀ ਲਿਸਟ, ਜਿਹੜੀ ਉਪਰੋਂ ਛਪ ਕੇ ਆਉਂਦੀ ਹੈ, ਜਿਵੇਂ ਉਹਨਾਂ ਦੀ ਸੀਨੀਆਰਟੀ ਵਿਆਹ ਦੀਆਂ ਤਾਰੀਖਾਂ ਨਾਲ ਸੰਬੰਧਿਤ ਹੋਵੇ।

ਦਾਣੇ ਪਾਣੀ ਦੇ ਸੰਘਰਸ਼ ਵਿਚ ਇਹ ਨਿੱਤ ਦੀਆਂ ਗੱਲਾਂ ਹਨ। ਬਲੀਦੱਤ ਬੜਾ ਗੰਭੀਰ ਹੋ ਕੇ ਸੋਚਦਾ ਹੈ ਕਿ ਏਥੇ ਵਿਰੋਧਤਾ ਕਰਨਾ ਅਸੰਭਵ ਹੈ ਕਿਉਂਕਿ ਸਦਾ ਜੁਗਾਂ ਤੋਂ ਕਈ ਅਜਿਹੀਆਂ ਗੱਲਾਂ ਹੁੰਦੀਆਂ ਹਨ ਜਿਥੇ ਕੰਮ ਦੀ ਯੋਗਤਾ ਕਿਸੇ ਕੰਮ ਨਹੀਂ ਆਉਂਦੀ।

ਪਰ ਇਸ ਤੋਂ ਬਿਨਾਂ ਵੀ ਕਈ ਰਾਹ ਹਨ। ਅਤੇ ਇਹਨਾਂ ਰਾਹਾਂ ਦੇ ਰਾਹੀਆਂ ਵਲ ਵੇਖ ਵੇਖ ਕੇ ਉਹ ਆਪਣੀਆਂ ਜੁਗਤਾਂ ਘੜਦਾ ਰਹਿੰਦਾ ਹੈ।

ਹੁਣ ਇਸ ਹਰੀਹਰ ਬਾਬੂ ਨੂੰ ਹੀ ਵੇਖ ਲਓ—ਉਪਰ ਵਾਲਿਆਂ ਨਾਲ ਪੂਰਾ ਸਾਂਢਾ ਗਾਂਢਾ ਕਰੀ ਰਖਦੇ ਹਨ। ਉਪਰਲੇ ਅਫ਼ਸਰਾਂ ਦੇ ਚਪੜਾਸੀਆਂ ਨਾਲ ਸੰਬੰਧ ਕਾਇਮ ਰਖਦੇ ਹਨ। ਉਹਨਾਂ ਨੂੰ ਪੁੱਛ ਕੇ ਕਿ ਕਿਹੜੀ ਚੀਜ਼ ਦੀ ਕਿਥੇ ਜ਼ਰੂਰਤ ਹੈ ਤੇ ਉਹ ਕਿਵੇਂ, ਕਿਥੋਂ ਮਿਲ ਸਕਦੀ ਹੈ, ਉਹਦਾ ਪ੍ਰਬੰਧ ਕਰ ਲੈਂਦੇ ਹਨ। ਜਿਸ ਅਫ਼ਸਰ ਕੋਲ ਕੰਮ ਕਰਦੇ ਹੋਣ ਉਸ ਉਤੇ ਤਾਂ ਅੰਨ੍ਹੀ ਲਹਿਰ ਵਾਂਗ ਡੁੱਲ੍ਹ ਹੀ ਪੈਂਦੇ ਹਨ। ਉਹ ਉਪਰ ਵਾਲਿਆਂ ਤੋਂ ਕੁਝ ਵੀ ਕਰਵਾ ਸਕਦੇ ਹਨ, ਉਹਨਾਂ ਕੋਲੋਂ ਆਪਣੇ ਲਈ ਸਿਫ਼ਾਰਸ਼ਾਂ ਲਿਖਵਾ ਸਕਦੇ ਹਨ। ਜੜ੍ਹ ਤੋਂ ਸ਼ੁਰੂ ਹੋ ਕੇ ਰੁੱਖ ਦੇ ਅੱਧ ਤਕ ਤਾਂ ਉਹ ਚੜ੍ਹ ਵੀ ਚੁੱਕੇ ਹਨ। ਚਿਹਰਾ ਹਮੇਸ਼ਾਂ ਹੱਸਦਾ ਹੋਇਆ, ਪਰ ਸਦਾ ਹੀ ਕੰਮ ਵਿਚ ਰੁੱਝੇ ਨਜ਼ਰ ਆਉਂਦੇ ਹਨ। ਉਹਨਾਂ ਦੇ ਘਰ ਸਾਹਮਣੇ ਤਿੰਨ ਵੱਡੇ ਵੱਡੇ ਤਖ਼ਤਪੋਸ਼ ਰੱਖੇ ਹੋਏ ਹਨ, ਐਨ ਲਾਂਘੇ ਦੇ ਨਾਲ। ਉਹਨਾਂ ਤਖ਼ਤਪੋਸ਼ਾਂ ਤੇ ਫ਼ਾਈਲਾਂ ਪੇਪਰ ਵੇਟ ਹੇਠਾਂ ਦੱਬੀਆਂ ਪਈਆਂ ਰਹਿੰਦੀਆਂ ਹਨ ਤੇ ਉਹ ਆਪ ਕੋਲ ਬੈਠੇ ਹੁੱਕਾ ਫੜੀ ਕੰਮ ਦਾ ਬਹਾਨਾ ਕਰਕੇ ਬੈਠੇ ਰਹਿੰਦੇ ਹਨ। ਕਦੇ ਗੱਪਾਂ ਮਾਰਦਿਆਂ ਅਚੇਤ ਕੋਈ ਗੁਪਤ ਗੱਲ ਮੂੰਹੋਂ ਨਾ ਨਿਕਲ ਜਾਵੇ, ਇਸ ਤੋਂ ਬਚਣ ਲਈ ਦੂਜਿਆਂ ਨਾਲ ਘੱਟ ਹੀ ਸੰਬੰਧ ਰੱਖਦੇ ਹਨ। ਜੇ ਕੋਈ ਗੱਲ ਛੇੜ ਹੀ ਲਵੇ ਤਾਂ ਇਕਦਮ ਸਾਧਾਰਨ, ਪਰ ਬੜੀ ਚੁਸਤੀ ਨਾਲ ਬਚ ਨਿਕਲਦੇ ਹਨ—

"ਮੈਂ ਚਲਦਾ ਹਾਂ, ਜੀ, ਮੈਨੂੰ ਬੇਚੈਨੀ ਹੋ ਰਹੀ ਹੈ।"

ਅਤੇ ਇਹਨਾਂ ਦੇ ਬਿਲਕੁਲ ਉਲਟ ਨੇ ਧਨੇਸ਼ ਬਾਬੂ। ਸੋਨੇ ਦੀ ਛੜੀ ਵਰਗਾ ਸਰੀਰ ਭਾਵ ਇਹ ਕਿ ਉਹ ਗੋਰੇ ਹਨ ਤੇ ਸਿਹਤ ਠੀਕ ਨਹੀਂ ਰਹਿੰਦੀ। ਸੀਨਾ, ਜਿਵੇਂ ਪਤਲੀਆਂ ਪਤਲੀਆਂ ਹੱਡੀਆਂ ਇਕੱਠੀਆਂ ਕੀਤੀਆਂ ਹੋਣ। ਪਰ ਸਿਰ ਵੱਡਾ ਤੇ ਚਿਹਰਾ ਭਰਿਆ ਭਰਿਆ ਲੱਗਦਾ ਹੈ। ਸਹੇ ਵਰਗੇ ਕੰਨ ਖੜੇ ਹੀ ਰਹਿੰਦੇ ਹਨ ਪਰ

ਸੁਣਦੇ ਉੱਚਾ ਹਨ। ਕੋਈ ਗੱਲ ਕਰੇ ਤਾਂ ਪਹਿਲਾਂ 'ਆ-ਹੈਂ' ਕਹਿਣ ਦੀ ਆਦਤ ਪੈ ਗਈ ਹੈ। ਲੰਮੇ ਮੂੰਹ ਤੇ ਸਾਧਾਰਨ ਭਾਵ ਹੁੰਦਿਆਂ ਵੀ ਮੂੰਹ ਥੋੜ੍ਹਾ ਜਿਹਾ ਟੇਢਾ ਹੋ ਕੇ ਖੁਲ੍ਹਿਆ ਰਹਿੰਦਾ ਹੈ ਅਤੇ ਅੱਖਾਂ ਵਿਚੋਂ ਐਨਕ ਦੇ ਮੋਟੇ ਸ਼ੀਸ਼ਿਆਂ ਵਿਚੋਂ ਦੀ ਹੋ ਕੇ ਹੈਰਾਨੀ ਝਾਕਦੀ ਰਹਿੰਦੀ ਹੈ। ਉਮਰ ਕੋਈ ਤੀਹ ਬੱਤੀ ਦੇ ਨੇੜੇ ਤੇੜੇ ਹੋਵੇਗੀ ਪਰ ਕੰਨਾਂ ਦੇ ਉਪਰ ਕੁਝ ਚਮਕਦੇ ਚਿੱਟੇ ਵਾਲ ਅਤੇ ਮੱਥੇ ਤੇ ਉਭਰੀਆਂ ਨਸਾਂ ਵਿਚ ਗੰਢਾਂ ਜਿਹੀਆਂ ਪੈ ਗਈਆਂ ਹਨ। ਜੇ ਸਿਹਤ ਠੀਕ ਨਹੀਂ ਰਹਿੰਦੀ ਤਾਂ ਕੀ ਹੋਇਆ, ਸਰੀਰ ਵਿਚ ਫੁਰਤੀ ਤਾਂ ਪੂਰੀ ਹੈ। ਸਮਝੋ ਫੁਰਤੀ ਦੇ ਅਵਤਾਰ ਹਨ। ਅਪਟੂਡੇਟ ਡਰੈਸ, ਦੇਖਣ ਸਾਰ ਸਿਗਰਟਾਂ ਦੀ ਡੱਬੀ ਪੇਸ਼ ਕਰਦੇ ਹਨ। ਗੱਲਾਂ ਗੱਲਾਂ ਵਿਚ ਅਗਲੇ ਨੂੰ ਖ਼ਰੀਦ ਲੈਂਦੇ ਹਨ। ਮਿੱਠਾ ਹਾਸਾ, ਅੱਖਾਂ ਵਿਚ ਜਿਵੇਂ ਨਿਰਾ ਮੋਹ ਹੋਵੇ। ਭਾਵੇਂ ਖੇਡਣਾ ਨਹੀਂ ਆਉਂਦਾ ਪਰ ਸ਼ਾਮ ਨੂੰ ਟੈਨਿਸ ਜ਼ਰੂਰ ਖੇਡਦੇ ਹਨ। ਰਾਤ ਨੂੰ ਅੱਡਾ ਜਮਾ ਕੇ ਬਰਿਜ ਜ਼ਰੂਰ ਖੇਡਦੇ ਹਨ, ਬੇਸ਼ਕ ਖ਼ੂਬ ਹਾਰਦੇ ਹਨ। ਸੰਗੀਤ, ਸਾਹਿਤ, ਇਤਿਹਾਸ, ਅਰਥਨੀਤੀ, ਰਾਜਨੀਤੀ ਹਰੇਕ ਵਿਸ਼ੇ ਤੇ ਉੱਚੇ ਦਰਜੇ ਦੀ ਆਲੋਚਨਾ ਸ਼ੁਰੂ ਕਰ ਦਿੰਦੇ ਹਨ, ਪਰ ਅਖ਼ੀਰ ਹਾਰ ਕੇ, ਸ਼ਾਗਿਰਦੀ ਸਵੀਕਾਰ ਕਰ ਲੈਂਦੇ ਹਨ। ਫੇਰ ਜੇਤੂ ਬੰਦੇ ਦੇ ਗੁਣਾਂ ਦਾ ਵਿਸ਼ਲੇਸ਼ਣ ਕਰਕੇ ਉਸਦੇ ਦੋ-ਚਾਰ ਚੰਗੇ ਗੁਣ ਦੱਸਣਗੇ। ਚਾਹ ਸਿਗਰਟ ਪਿਆ ਕੇ ਛੱਡਣਗੇ। ਇਹ ਇਸ ਖ਼ਿਆਲ ਨਾਲ ਕਰਦੇ ਹਨ ਕਿ ਘੱਟੋ-ਘੱਟ ਉਹ ਇਕ ਵਾਰੀ ਤਾਂ ਮੁੜ ਕੇ ਜ਼ਰੂਰ ਆਏਗਾ ਨਾ, ਜਿੱਤ ਦਾ ਸੁਆਦ ਮਾਨਣ ਲਈ। ਉਹਨਾਂ ਦਾ ਇਕ ਵੱਡਾ ਗੁਣ ਇਹ ਹੈ ਕਿ ਦੂਜੇ ਨੂੰ ਉਕਸਾ ਕੇ ਉਸ ਅੰਦਰ ਹਮਲਾ ਕਰਨ ਦਾ ਅਹਿਸਾਸ ਜਗਾ ਕੇ ਉਹਦੇ ਕੋਲੋਂ ਹਾਰ ਸਕਦੇ ਹਨ। ਅਜਿਹਾ ਕਰਨ ਨਾਲ ਉਪਰ ਵਾਲੇ ਨੂੰ ਬਾਰ ਬਾਰ ਧਨੇਸ਼ਵਰ ਬਾਬੂ ਦੀ ਛੁਹ ਨਾਲ ਇਕ ਤਰ੍ਹਾਂ ਦੀ ਮਾਨਸਿਕ ਤਸੱਲੀ ਹੁੰਦੀ ਹੈ ਅਤੇ ਉਹ ਇਸ ਤਸੱਲੀ ਦੇ ਹੰਕਾਰ ਨਾਲ ਵਡੱਪਣ ਮਹਿਸੂਸ ਕਰਦਿਆਂ ਉਹਨਾਂ ਦਾ ਸ਼ੁਭਚਿੰਤਕ ਬਣ ਜਾਂਦਾ ਹੈ। ਕੋਈ ਉਹਨਾਂ ਨੂੰ ਟੈਨਿਸ ਸਿਖਾਉਣ ਦੀ ਕੋਸ਼ਿਸ਼ ਕਰਦਾ ਹੈ ਕੋਈ ਦਫ਼ਤਰ ਦਾ ਕੰਮ ਸਿਖਾਉਣ ਲਈ ਮਦਦ ਕਰਦਾ ਹੈ। ਸਾਰਿਆਂ ਦੀ ਮਿਹਨਤ ਨਾਲ ਕੁਝ ਸਿਖ ਕੇ ਰੋਜ਼ ਤਰੱਕੀ ਕਰਦੇ ਹਨ—ਉਹ ਕਿੰਨੀ ਛੇਤੀ ਗੱਲ ਨੂੰ ਸਮਝ ਸਕਦੇ ਹਨ। ਇਹੋ ਜਿਹੀਆਂ ਗੱਲਾਂ ਦੀ ਚਰਚਾ ਕਰਦਿਆਂ ਉਪਰ ਵਾਲੇ ਉਹਨਾਂ ਦੀ ਸਿਆਣਪ ਦੀ ਤਾਰੀਫ਼ ਕਰਦੇ ਹਨ। ਬੰਦੇ ਵਿਚ ਧੁਰੋਂ ਹੀ ਜੇ ਨੈਗੇਟਿਵ ਗੁਣ ਨਾ ਹੋਣ ਤਾਂ ਅਜਿਹੀ ਸੰਤੁਸ਼ਟਤਾ ਅਸੰਭਵ ਹੋ ਜਾਂਦੀ ਹੈ। ਧਨੇਸ਼ਵਰ ਬਾਬੂ ਨੂੰ ਉਹ ਮਿਲ ਚੁੱਕਿਆ ਹੈ। ਉਹ ਲੋਕਾਂ ਸਾਹਮਣੇ ਸਿੱਧੜ ਜਿਹੇ ਬਣ ਜਾਂਦੇ ਹਨ। ਇਸੇ ਭੇਸ ਦੇ ਭੁਲੇਖੇ ਵਿਚ ਕੰਪਨੀ ਦੇ ਪ੍ਰਭਾਵ ਨੂੰ ਵੇਚ ਖਾ ਕੇ ਕਈ ਤਰ੍ਹਾਂ ਦੇ ਫ਼ਾਇਦੇ ਲੈਣ ਲਈ ਕੰਮ ਚਲਾ ਸਕਦੇ ਹਨ। ਪਰਿਵਾਰ ਉਹਨਾਂ ਦਾ ਪਿੰਡ ਰਹਿੰਦਾ ਹੈ। ਬਾਕੀ ਜਿਥੋਂ ਤਕ ਕਿਸੇ ਦੀ ਪ੍ਰਾਹੁਣਚਾਰੀ ਜਾਂ ਸੇਵਾ ਕਰਕੇ ਕਿਸੇ ਨੂੰ ਗੰਢਣ ਦੀ ਗੱਲ ਹੈ ਉਸ ਲਈ ਆਪਣਾ ਘਰ ਹੈ ਹੀ। ਅਤੇ

ਉਹ ਬੱਚਿਆਂ ਨੂੰ ਮਿਲਣ ਜਾਣ ਦੇ ਬਹਾਨੇ ਇੰਜ ਕਮਾਇਆ ਧਨ ਠੀਕ ਥਾਂ ਪਹੁੰਚਾਣ ਲਈ ਕੰਪਨੀ ਤੋਂ ਕਾਫ਼ੀ ਛੁੱਟੀ ਵੀ ਲੈ ਸਕਦੇ ਹਨ।

ਇਹ ਸਭ ਦਿਮਾਗ਼ ਦੀ ਖੇਡ ਹੈ। ਪਰ ਬਲੀਦੱਤ ਅਜਿਹੀਆਂ ਜੁਗਤਾਂ ਘੜਨ ਵਿਚ ਵੀ ਪਛੜ ਜਾਂਦਾ ਹੈ। ਕਈ ਆਸ਼ਾਵਾਦੀ ਲੋਕ ਦੈਵੀ ਸ਼ਕਤੀ ਦੀ ਪ੍ਰਾਪਤੀ ਲਈ ਦਿਨ ਰਾਤ ਕਮਰ ਕੱਸ ਕੇ ਲੱਗੇ ਹੋਏ ਹਨ। ਇਹ ਦਵਿੰਦਰ ਬਾਬੂ ਨੇ— ਨਿੱਤ ਉਹਨਾਂ ਦੇ ਘਰ ਪੰਡਤ ਭੋਜਨ ਕਰਦੇ ਹਨ, ਸਤ ਨਾਰਾਇਣ ਦੀ ਕਥਾ, ਤ੍ਰਿਨਾਥ ਦਾ ਮੇਲਾ, ਹੋਮ ਯੱਗ, ਪ੍ਰਸ਼ਾਦ, ਦੇਵ ਪੂਜਾ ਕੁਝ ਨਾ ਕੁਝ ਹੁੰਦਾ ਹੀ ਰਹਿੰਦਾ ਹੈ। ਇਕ ਲੰਮੀ ਦਾੜ੍ਹੀ ਵਾਲਾ ਸਾਧੂ ਅਕਸਰ ਉਹਨਾਂ ਦੇ ਘਰ ਆਉਂਦਾ ਹੈ। ਇਹ ਸਾਰਾ ਉੱਦਮ ਉਹ ਪ੍ਰੋਮੋਸ਼ਨ ਲਈ ਕਰਦੇ ਹਨ ਤੇ ਪ੍ਰੋਮੋਸ਼ਨ ਹੋਈ ਵੀ ਹੈ। ਚੰਦਰਕਾਂਤ ਬਾਬੂ ਕੁੰਡਲੀ ਦੇ ਫਲ ਅਤੇ ਕਿਸਮਤ ਵਿਚ ਵਿਸ਼ਵਾਸ ਰੱਖਦੇ ਹਨ। ਉਹਨਾਂ ਦੇ ਘਰ ਭਾਂਤ ਭਾਂਤ ਦੇ ਭਵਿੱਖ-ਬਾਣੀਆਂ ਕਰਨ ਵਾਲਿਆਂ ਦਾ ਮੇਲਾ ਲੱਗਿਆ ਰਹਿੰਦਾ ਹੈ। ਕੋਈ ਕਰਣ-ਪਿਸ਼ਾਚੀ ਸਾਧ ਰਿਹਾ ਹੈ। ਕੋਈ ਘੜੀ ਵੇਖ ਕੇ ਪ੍ਰਸ਼ਨ ਦਾ ਉਤਰ ਦਿੰਦਾ ਹੈ। ਕੋਈ ਚਿਹਰਾ ਦੇਖ ਕੇ ਹੀ ਭਵਿੱਖ ਦੱਸ ਦਿੰਦਾ ਹੈ। ਕੋਈ ਹੱਥ ਵੇਖ ਕੇ ਤੇ ਕੋਈ ਕੁੰਡਲੀ ਵੇਖ ਕੇ। ਅਨੇਕਾਂ ਅਜਿਹੇ ਹਿਸਾਬੀਆਂ ਕੋਲੋਂ ਦਸ਼ਾ-ਸੋਧਨ ਕਰਮ ਕਰਵਾਇਆ ਹੈ। ਕਿਸੇ ਦੀ ਗਿਣਤੀ-ਮਿਣਤੀ ਇਕ ਦੂਜੇ ਨਾਲ ਮੇਲ ਨਹੀਂ ਖਾਂਦੀ। ਫੇਰ ਵੀ ਉਹਨਾਂ ਨੇ ਜਿਸ ਦੁੱਖ ਦੀ ਨਵਿਰਤੀ ਲਈ ਕੁਝ ਕਰਨਾ-ਕਰਾਉਣਾ ਹੁੰਦਾ ਹੈ ਉਹ ਕਰਦੇ ਰਹਿੰਦੇ ਹਨ, ਤੇ ਨਿੱਤ ਨਵੇਂ ਹਿਸਾਬੀ-ਜੋਤਸ਼ੀਆਂ ਦੀ ਭਾਲ ਵਿਚ ਰਹਿੰਦੇ ਹਨ। ਤ੍ਰਿਗਣਾ, ਕਵਚ, ਦੈਵੀ ਕਵਚ, ਅਸ਼ਟਧਾਤ ਦੀ ਦੈਵੀ ਅੰਗੂਠੀ, ਵਸੀਕਰਨ ਰੁਮਾਲ ਆਦਿ ਅਨੇਕਾਂ ਅਜਿਹੀਆਂ ਚੀਜ਼ਾਂ ਉਹਨਾਂ ਨੇ ਇਕੱਠੀਆਂ ਕੀਤੀਆਂ ਹੋਈਆਂ ਹਨ। ਪ੍ਰੋਮੋਸ਼ਨ ਲਈ ਉਹਨਾਂ ਨੇ ਇਹੋ ਰਾਹ ਚੁਣਿਆ ਹੈ।

ਪਰ ਇਹ ਰਾਹ ਇਕ ਤਾਂ ਉਂਜ ਅਨਿਸਚਿਤ ਹੈ ਤੇ ਦੂਜਾ ਪੈਸਾ ਖ਼ਰਚ ਹੁੰਦਾ ਹੈ। ਬਲੀਦੱਤ ਏਸ ਰਾਹ ਤੋਂ ਦੂਰ ਹਟ ਜਾਂਦਾ ਹੈ।

ਫੇਰ ਹੋਰ ਉਪਾਅ ?

ਬਲੀਦੱਤ ਫ਼ਿਕਰਾਂ ਦੀ ਘੁੰਮਣਘੇਰੀ ਵਿਚ ਫਸਿਆ ਹੋਇਆ ਹੈ ਪਰ ਆਸ ਨਹੀਂ ਛੱਡਦਾ।

ਬਾਰ ਬਾਰ ਦੂਜਿਆਂ ਨੂੰ ਵੇਖਦਾ ਹੈ, ਕਈ ਤਰੀਕਿਆਂ ਨੂੰ, ਜੁਗਤਾਂ ਨੂੰ ਨਾਪ ਤੋਲ ਕੇ ਵੇਖਦਾ ਹੈ। ਮਨ ਮਾਰ ਕੇ ਮੁੜ ਆਉਂਦਾ ਹੈ ਪਰ ਫੇਰ ਵੀ ਮਿਹਨਤ ਜਾਰੀ ਰੱਖਦਾ ਹੈ, ਢਿੱਲ ਨਹੀਂ ਪੈਣ ਦਿੰਦਾ।

ਸਫ਼ਲਤਾ ਸ਼ਾਸਤਰ ਦੀ ਆਮ ਨੀਤੀ ਅਨੁਸਾਰ ਉਹ ਰੋਜ਼ ਸੌਣ ਤੋਂ ਪਹਿਲਾਂ ਸਾਰੇ ਦਿਨ ਦੀਆਂ ਗੱਲਾਂ ਬਾਰੇ ਸੋਚਦਾ ਹੈ। ਅੱਜ ਉਸਨੇ ਆਪਣੀ ਤਰੱਕੀ ਲਈ ਕੀ ਕੀਤਾ ਹੈ ? ਅਤੇ ਉਹ ਕੀ ਕੁਝ ਕਰ ਸਕਦਾ ਹੈ ?

ਉਸਨੇ ਜਿਧਰ ਵੀ ਮੋਟੀਆਂ ਮੋਟੀਆਂ ਕੁਝ ਗੱਲਾਂ ਦਾ ਅਭਿਆਸ ਕਰਦਿਆਂ ਕਿਸੇ ਨੂੰ ਵੇਖਿਆ ਹੋਵੇ ਉਧਰ ਜਾ ਕੇ ਸੁੰਘਣ ਦੀ ਕੋਸ਼ਿਸ਼ ਕਰਦਾ ਹੈ। ਪਿਛਲੇ ਦਿਨੀਂ ਦਫ਼ਤਰ ਵਿਚ ਵੇਖਿਆ—ਗੁਰੂ ਬਾਬੂ ਨੇ ਅਚਾਨਕ ਦਾੜ੍ਹੀ ਮੁਨਾ ਦਿਤੀ ਹੈ। ਉਹ ਦੋ-ਚਾਰ ਸੌ ਦੇ ਕਰਜ਼ਾਈ ਵਾਂਗ ਹਰ ਵੇਲੇ ਮੂੰਹ ਨਹੀਂ ਲਮਕਾਈ ਰਖਦੇ, ਸਗੋਂ ਚਿਹਰੇ ਉਤੇ ਮੁਸਕਰਾਹਟ ਫੈਲੀ ਰਹਿੰਦੀ ਹੈ। ਉਹਨਾਂ ਨੇ ਲਿਸ਼ਕਦੇ ਕਵਰ ਵਾਲੀ ਅੰਗਰੇਜ਼ੀ ਦੀ ਇਕ ਸਫ਼ਲਤਾ ਸ਼ਾਸਤਰ ਦੀ ਕਿਤਾਬ ਕੱਢ ਕੇ ਦੇਂਦਿਆਂ ਕਿਹਾ, "ਸਰ ਬੜੀ ਚੰਗੀ ਕਿਤਾਬ ਏ।" ਪਹਿਲੇ ਹੀ ਗੁਰ ਦੇ ਹੇਠਾਂ ਲਾਲ ਲਕੀਰ ਮਾਰੀ ਹੋਈ ਹੈ—'ਹਮੇਸ਼ਾ ਹੱਸਣਾ।' ਵਿਚਾਰੇ ਗੁਰੂ ਬਾਬੂ। ਕੰਪਨੀ ਵਿਚ ਨੌਕਰੀ ਕਰਦਿਆਂ ਬਾਰ੍ਹਾਂ ਵਰ੍ਹੇ ਹੋ ਗਏ। ਜਿਥੋਂ ਨੌਕਰੀ ਸ਼ੁਰੂ ਕੀਤੀ ਸੀ ਓਥੇ ਹੀ ਬੈਠੇ ਹਨ, ਬਸ ਪਰਿਵਾਰ ਜ਼ਰੂਰ ਵੱਧ ਗਿਆ ਹੈ। ਦਾਣੇ ਪਾਣੀ ਦੇ ਫ਼ਿਕਰ ਵਿਚ ਪਾਟੀ-ਪੁਰਾਣੀ, ਗੋਹੇ ਨਾਲ ਲਿਪੀ ਹੋਈ ਕੰਧ ਵਾਂਗ, ਬਾਰ੍ਹਾਂ ਵਰ੍ਹੇ ਰੱਬ ਆਸਰੇ ਬੈਠੇ ਰਹੇ ਹਨ। ਬਾਕੀ ਰਹਿੰਦੇ ਸਾਲ ਵੀ ਭਾਵੇਂ ਉਹ ਹੱਸ ਕੇ ਬਿਤਾ ਸਕਦੇ ਹਨ, ਪਰ ਉਹਨਾਂ ਦਾ ਬਣਨ ਕੁਝ ਨਹੀਂ ਲੱਗਾ। ਅਤੇ ਜਿਹੜੇ ਲੋਕ ਵਿਅਰਥ ਦੀ ਖ਼ੁਸ਼ਾਮਦ ਕਰਦੇ ਹਨ, ਮਨ ਅੰਦਰ ਹੀ ਖ਼ਿਆਲੀ ਪਲਾਅ ਪਕਾਉਂਦੇ ਰਹਿੰਦੇ ਨੇ, ਉਹਨਾਂ ਦਾ ਬਣਦਾ-ਬਣਾਉਂਦਾ ਕੁਝ ਨਹੀਂ। ਜੇ ਫੇਰ ਵੀ ਉਹ ਮਗਰ ਪਏ ਰਹਿਣ ਇਹ ਉਹਨਾਂ ਦੀ ਮਰਜ਼ੀ। ਕਾਰਨ ਇਹ ਹੈ ਕਿ ਏਥੇ ਬੜਾ ਤਿੱਖਾ ਮੁਕਾਬਲਾ ਹੈ। ਇਸ ਲਈ ਗੁੰਝਲਦਾਰ ਜੁਗਤਾਂ ਤੇ ਜੋੜ-ਤੋੜ ਵਰਤੇ ਜਾਂਦੇ ਹਨ। ਸਾਰੀ ਦਿਮਾਗ਼ੀ ਖੇਡ ਜੋ ਹੋਈ।

ਫੇਰ ਨਵੇਂ ਪਛਾਣੇ ਆਤਮ ਪੱਧਰ ਤੇ ਪਹੁੰਚ ਕੇ ਸੋਚਦਿਆਂ ਬਲੀਦੱਤ ਦਾ ਸਿਰ ਦੁੱਖਣ ਲੱਗ ਪੈਂਦਾ ਹੈ। ਫੇਰ ਇਕ ਨਵੀਂ ਪੜ੍ਹੀ ਸਵੈ ਉਨਤੀ ਦੀ ਨਕਲ ਕਰਦਿਆਂ ਆਪਣੇ ਆਪ ਨੂੰ ਸਵੈ ਉਤਸ਼ਾਹ ਦੀ ਅਵਸਥਾ ਵਿਚ ਲਿਆਉਣ ਦਾ ਯਤਨ ਕਰਦਾ ਹੈ। ਤਸੱਲੀ ਪ੍ਰਾਪਤ ਕਰਨ ਦਾ ਯਤਨ ਕਰਦਾ ਹੈ ਕਿ ਉਹਦੀ ਉੱਨਤੀ ਹੋ ਚੁੱਕੀ ਹੈ। ਖੁਲ੍ਹੇ ਅਸਮਾਨ ਹੇਠ ਬਹਿ ਕੇ ਦਿਹ ਨੂੰ ਸਮ-ਅਵਸਥਾ ਵਿਚ ਰੱਖਣ ਦੀ ਉਮੀਦ ਕਰਦਿਆਂ ਇਕ ਪ੍ਰਸਿੱਧ ਉਪਾਅ ਦਾ ਸਹਾਰਾ ਲੈ ਕੇ ਮਨ ਵਿਚ ਹੀ ਸੋਚਦਾ ਹੈ—

ਬ੍ਰਹਿਮੰਡ ਵਿਚ ਪ੍ਰਾਣਾਂ ਦੀ ਅਪਾਰ ਸ਼ਕਤੀ ਹੈ। ਉਹੀ ਸ਼ਕਤੀ ਮੈਂ ਹੱਡ-ਮਾਸ ਵਿਚੋਂ ਦੀ ਪ੍ਰਾਪਤ ਕਰਦਾ ਹਾਂ। ਮੇਰੀ ਦਿਹ ਵਿਚ ਪ੍ਰਾਣਾਂ ਦੀ ਸ਼ਕਤੀ ਵਧਦੀ ਜਾਂਦੀ ਹੈ, ਵੱਧ ਰਹੀ ਹੈ। ਪ੍ਰਾਣਾਂ ਦੀ ਸ਼ਕਤੀ ਨਾਲ ਮੈਂ ਭਰਪੂਰ ਹੋ ਗਿਆ ਹਾਂ। ਮੇਰੀ ਇੱਛਾ ਹੈ ਕਿ ਨੌਕਰੀ ਵਿਚ ਉੱਠਤੀ ਹੋਵੇ, ਜ਼ਰੂਰ ਹੋਵੇ। ਮੈਂ ਹਕਮ ਦਿੰਦਾ ਹਾਂ ਕਿ ਮੇਰੇ ਕੋਲ ਧਨ ਹੋਵੇ, ਨੌਕਰੀ 'ਚ ਤਰੱਕੀ ਹੋਵੇ।

ਸੋਚਦਿਆਂ ਸੋਚਦਿਆਂ ਮਨ ਡੋਲ ਜਾਂਦਾ ਹੈ। ਬਿਰਤੀ ਇਕਾਗਰ ਨਹੀਂ ਰਹਿੰਦੀ। ਰੋਜ਼ ਸੌਣ ਤੋਂ ਪਹਿਲਾਂ ਅਭਿਆਸ ਕਰਦਾ ਹੈ।

ਕੰਪਨੀ ਦੇ ਕਰਮਚਾਰੀਆਂ ਦੇ ਗਰੁੱਪ ਵਿਚ ਉਸਨੂੰ ਸਾਰੇ ਸਫ਼ਲਤਾ ਬਾਰੇ ਸੁਚੇਤ ਨਹੀਂ ਲੱਗਦੇ। ਕਈ ਅਜਿਹੇ ਲੋਕ ਹਨ ਜਿਨ੍ਹਾਂ ਦੇ ਕੰਮ ਦਾ ਦਰਜਾ ਉਸਦੇ ਸਫ਼ਲਤਾ

ਸ਼ਾਸਤਰ ਵਿਚ ਹੈ ਹੀ ਨਹੀਂ, ਪਰ ਫੇਰ ਵੀ ਥੋੜ੍ਹੀ ਬਹੁਤ ਸਫਲਤਾ ਅਵੇਰ-ਸਵੇਰ ਉਹਨਾਂ ਦੀ ਕਿਸਮਤ ਵਿਚ ਹੈ ਜ਼ਰੂਰ ।

ਦਿਵਾਕਰ ਬਾਬੂ ਵਿਸ਼ਵਵਿਦਿਆਲੇ ਦੇ ਮੰਨੇ ਪ੍ਰਮੰਨੇ ਵਿਦਿਆਰਥੀ ਸਨ। ਰਾਜਨੀਤਕ ਸਵਾਧੀਨਤਾ ਅੰਦੋਲਨ ਵਿਚ ਉਹਨਾਂ ਨੇ ਹਿੱਸਾ ਲਿਆ ਸੀ, ਸੋ ਸਰਕਾਰੀ ਨੌਕਰੀ ਨਹੀਂ ਕੀਤੀ ਕੰਪਨੀ ਦੀ ਨੌਕਰੀ ਕਰਨ ਲੱਗ ਪਏ। ਘਰ ਖੱਦਰ ਪਹਿਨਦੇ ਹਨ। ਕਦੇ ਕਦੇ ਭਾਵੁਕਤਾ ਵਿਚ ਏਨੇ ਡੁੱਬ ਜਾਂਦੇ ਹਨ ਕਿ ਕੱਛਾ ਖੁਲ੍ਹ ਕੇ ਹੇਠਾਂ ਡਿੱਗ ਪੈਂਦਾ ਹੈ। ਖੜਾਵਾਂ ਪਾਉਂਦੇ ਹਨ, ਕੁਝ ਲੋਕਾਂ ਦਾ ਕਹਿਣਾ ਹੈ ਕਿ ਉਹ ਇਕਾਂਤ ਵਿਚ ਯੋਗ-ਸਾਧਨਾ ਕਰਦੇ ਹਨ ਪਰ ਫੇਰ ਵੀ ਆਪਣੇ ਮੂੰਹੋਂ ਉਹ ਕਦੇ ਧਰਮ ਦਾ ਪ੍ਰਾਪੇਗੰਡਾ ਨਹੀਂ ਕਰਦੇ। ਹੌਲੀ ਹੌਲੀ ਗੱਲਾਂ ਕਰਦੇ ਹਨ। ਅਗਲੇ ਦੇ ਮਨ ਨੂੰ ਸਮਝ ਕੇ ਗੱਲ ਘੜਨ ਵਾਲੀ ਸੂਖਮ ਕਲਾ ਦੇ ਉਹ ਮਾਹਰ ਹਨ। ਵੱਡੇ ਆਦਮੀ ਹਨ। ਲੋਕ ਉਹਨਾਂ ਨੂੰ ਕਰੜਾ ਅਫ਼ਸਰ ਆਖਦੇ ਹਨ। ਕੋਈ ਨਹੀਂ ਕਹਿ ਸਕਦਾ ਕਿ ਆਪਣੇ ਅਸੂਲਾਂ ਤੋਂ ਲਾਂਭੇ ਜਾ ਕੇ ਉਹਨਾਂ ਨੇ ਕਦੇ ਕਿਸੇ ਨੂੰ ਖੁਸ਼ ਕੀਤਾ ਹੈ। ਸ਼ਾਮ ਨੂੰ ਗੱਪ ਸ਼ੱਪ ਲਈ ਕਦੇ ਬਾਹਰ ਨਹੀਂ ਨਿਕਲਦੇ। ਕਦੇ ਕਿਸੇ ਗਰੁੱਪ ਵਿਚ ਸ਼ਾਮਲ ਨਹੀਂ ਹੁੰਦੇ। ਫੇਰ ਵੀ ਲੋਕਾਂ ਦੇ ਮੂੰਹੋਂ ਹਮੇਸ਼ਾਂ ਉਹਨਾਂ ਦੀ ਪ੍ਰਸੰਸਾ ਸੁਣੀਂਦੀ ਹੈ। ਉਹ ਹੌਲੀ ਹੌਲੀ ਉਪਰ ਉਠਦੇ ਜਾ ਰਹੇ ਹਨ ਅਤੇ ਕੰਪਨੀ ਦੇ ਇਕ ਜ਼ਿੰਮੇਵਾਰ ਅਫ਼ਸਰ ਅਖਵਾਉਂਦੇ ਹਨ।

ਹਾਂ, ਗਤੀਸ਼ਵਰ ਬਾਬੂ ਬੜੇ ਤਕੜੇ ਤਾਰਕਿਕ ਬੰਦੇ ਹਨ। ਅੰਦਰ ਕੋਈ ਗੱਲ ਲੁਕਾ ਕੇ ਰੱਖਣ ਦੀ ਕੋਸ਼ਿਸ਼ ਤਾਂ ਕਿਤੇ ਰਹੀ, ਉਹ ਤਾਂ ਗੱਲ ਗੱਲ ਉਤੇ ਭੜਥੂ ਪਾਉਂਦੇ ਤੇ ਹੜਥੱਲ ਮਚਾਈ ਰੱਖਦੇ ਹਨ। ਦਲੀਲ ਅਤੇ ਗਿਆਨ ਦੇ ਪੱਖੋਂ ਜੇ ਕੋਈ ਮੂੰਹ ਖੋਲ੍ਹਦਾ ਵੀ ਹੈ ਉਸਨੂੰ ਚੁੱਪ ਕਰਾ ਦਿੰਦੇ ਹਨ। ਵਲ ਛੱਲ ਦਾ ਤਾਂ ਨਾਂ ਵੀ ਨਹੀਂ ਜਾਣਦੇ। ਜਿਸ ਦਾ ਨਾਂ ਲੈ ਕੇ ਸਫ਼ਲਤਾ ਚਾਹੁਣ ਵਾਲਾ ਸੌ ਵਾਰ ਮੱਥਾ ਟੇਕਦਾ ਹੈ ਉਹਨੂੰ 'ਚੋਰ, ਡਾਕੂ, ਖ਼ੁਸ਼ਾਮਦੀ-ਟੱਟੂ' ਤਕ ਕਹਿ ਦਿੰਦੇ ਹਨ। ਉਹਨਾਂ ਦਾ ਗੋਰਾ ਚਿੱਟਾ ਚਿਹਰਾ ਉਹਨਾਂ ਦੀਆਂ ਗੱਲਾਂ ਵਿਚ ਹੋਰ ਸ਼ਕਤੀ ਪੈਦਾ ਕਰ ਦਿੰਦਾ ਹੈ। ਚੰਦ ਵਰਗਾ ਲਿਸ਼ਕਦਾ ਸਿਰ ਵਿਸ਼ਵਾਸ ਪੈਦਾ ਕਰ ਦਿੰਦਾ ਹੈ। ਆਪਣੀ ਗੱਲ ਕਰਨ ਸਮੇਂ ਜ਼ਮੀਨ ਤੇ ਜਿਵੇਂ ਸੋਟੇ ਮਾਰ ਮਾਰ ਕੇ ਜ਼ੋਰ ਦਿੰਦੇ ਹਨ। ਉਹ ਵੀ ਭੋਗ-ਵਿਲਾਸਾਂ ਤੋਂ ਦੂਰ ਹਨ। ਉਹਨਾਂ ਦੇ ਜੀਵਨ ਦਾ ਇਕੋ ਇਕ ਸ਼ੌਕ ਹੈ ਰੋਜ਼ ਪੇੜੇ ਖ਼ਰੀਦ ਕੇ, ਢਿੱਡ ਭਰ ਕੇ ਖਾਣੇ।

ਪਰ ਉਹਨਾਂ ਦਾ ਕੁਝ ਨਹੀਂ ਵਿਗੜਦਾ, ਪੌੜੀ ਦੇ ਉਤਲੇ ਡੰਡਿਆਂ ਤੇ ਖੜ੍ਹੇ ਹਨ, ਅਰਥਾਤ ਸੀਨੀਅਰ ਕਾਫ਼ੀ ਹਨ।

ਇਹਨਾਂ ਤੋਂ ਬਿਨਾਂ ਹੋਰ ਕਈ ਹਨ। ਜਿਹੜੇ ਲੋਕ ਸਿਰਫ਼ ਉਤਪਾਦਨ ਨਾਲ ਸੰਬੰਧ ਰਖਦੇ ਹਨ, ਦੁਕਾਨਦਾਰੀ ਨਾਲ ਨਹੀਂ, ਸਿਰ ਸੁੱਟੀ ਕੰਮ ਕਰੀ ਜਾਂਦੇ ਹਨ। ਉੱਨਤੀ ਲਈ ਇਹਨਾਂ ਲੋਕਾਂ ਦੀ ਕੋਈ ਯੋਜਨਾ ਨਹੀਂ।

ਫੇਰ ਵੀ ਇਹਨਾਂ ਵਿਚੋਂ ਕਈ ਉਪਰ ਉਠਦੇ ਹਨ। ਸ਼ਾਇਦ ਉਹ ਇਹ ਕਦੇ ਸੋਚਦੇ ਹੀ ਨਹੀਂ ਕਿ ਉਪਰ ਉਠੀਏ ਜਾਂ ਹੇਠ ਡਿੱਗੀਏ। ਇਕ ਅੰਤਰਜਾਮੀ ਬਾਬੂ ਹਨ, ਸੋਲਾਂ ਸਾਲਾਂ ਮਗਰੋਂ ਹੁਣ ਉਹਨਾਂ ਨੂੰ ਕਿਧਰੇ ਪ੍ਰੋਮੋਸ਼ਨ ਮਿਲੀ ਹੈ ਤੇ ਕੰਪਨੀ ਵਲੋਂ ਕੁਝ ਪ੍ਰਸੰਸਾ ਵੀ। ਉਹ ਫੇਰ ਵੀ ਹਮੇਸ਼ਾ ਵਾਂਗ ਗੋਲ-ਮਟੋਲ, ਸਦਾ ਹੱਸਦੇ ਗਾਉਂਦੇ ਰਹਿੰਦੇ ਹਨ। ਮਿਠ-ਬੋਲੜੇ ਹਨ। ਪੰਜਾਂ ਮਿੰਟਾਂ ਵਿਚ ਦੂਜਿਆਂ ਦੇ ਝਗੜੇ ਨਿਬੇੜਨ ਵਿਚ ਉਸਤਾਦ। ਉਹ ਕਹਿੰਦੇ ਹਨ ਕਿ ਮੈਂ ਆਸ਼ਾਵਾਦੀ ਹਾਂ। ਮੈਂ ਫੁਟਬਾਲ ਹਾਂ। ਮੈਨੂੰ ਜਿੰਨੇ ਠੁੱਡੇ ਮਾਰੋਗੇ ਮੈਂ ਓਨਾ ਹੀ ਬੁੜ੍ਹਕਾਂਗਾ।

ਬਲੀਦੱਤ ਇਹਨਾਂ ਬਾਰੇ ਵੀ ਸੋਚਦਾ ਹੈ ਪਰ ਆਪਣੇ ਸਫਲਤਾ ਸ਼ਾਸਤਰ ਤੋਂ ਉਸ ਦਾ ਵਿਸ਼ਵਾਸ ਨਹੀਂ ਡੋਲਦਾ। ਇਕ ਜੁਗਤ ਨਾਲ ਉਹ ਇਹਨਾਂ ਸਾਰਿਆਂ ਨੂੰ ਉਖਾੜ ਕੇ ਪਰੇ ਸੁੱਟ ਸਕਦਾ ਹੈ। ਕਿਸਮਤ? ਹੋ ਸਕਦਾ ਏ ਇਹ ਸਾਰੇ ਲੋਕ ਕਿਸਮਤ ਵਾਲੇ ਹੋਣ।

ਪਰ ਉਹ ਕਿਸਮਤ ਦੀ ਉਡੀਕ ਨਹੀਂ ਕਰਨੀ ਚਾਹੁੰਦਾ। ਉਹ ਝੁੰਜਲਾ ਉਠਦਾ ਹੈ। ਫੇਰ ਵੀ ਉਸ ਨੂੰ ਵਿਸ਼ਵਾਸ ਆਉਂਦਾ ਹੈ ਕਿ ਇਕ ਦਿਨ ਸੋਚਦਿਆਂ, ਲਭਦਿਆਂ ਜ਼ਰੂਰ ਹਨੇਰੇ ਵਿਚ ਕੋਈ ਕਿਰਨ ਦਿਖਾਈ ਦੇਵੇਗੀ, ਕੋਈ ਸਹੂਲਤ ਮਿਲੇਗੀ।

ਪਰ ਕਦੋਂ? ਕਿੰਨੇ ਦਿਨ ਹੋਰ ਹਨ? ਦੁੱਖੀ ਜਿਹਾ ਹੋ ਬਲੀਦੱਤ ਸੋਚਦਾ ਹੈ। ਭਾਵਨਾ ਖਹਿੜਾ ਨਹੀਂ ਛੱਡਦੀ।

ਕੰਪਨੀ ਦੀ ਦੁਨੀਆਂ ਵਿਚ ਅਫ਼ਸਰ ਦੀ ਬੀਵੀ ਹੋਣਾ ਹੌਲੀ ਹੌਲੀ ਸਰੋਜਨੀ ਨੂੰ ਰਾਸ ਆ ਗਿਆ। ਦੂਰ ਆ ਕੇ ਵੀ ਉਸ ਨੂੰ ਆਪਣੇ ਹੀ ਸਮਾਜ ਵਿਚ ਘੁੰਮਣਾ ਪਏਗਾ। ਪਹਿਲਾਂ ਪਹਿਲਾਂ ਨਵਾਂ ਲਗਦਾ ਹੈ ਫੇਰ ਆਪਣਾ ਹੋ ਜਾਂਦਾ ਹੈ—ਅਜਿਹਾ ਲਗਦਾ ਹੈ ਜਿਵੇਂ ਸ਼ੁਰੂ ਤੋਂ ਹੀ ਇਹੋ ਜਿਹਾ ਸੀ। ਏਨੀ ਵੱਡੀ ਦੁਨੀਆਂ ਵਿਚ ਏਨੇ ਸਾਰੇ ਲੋਕ, ਅੱਡ ਅੱਡ ਜਾਤਾਂ ਅਤੇ ਅੱਡ ਅੱਡ ਬੋਲੀਆਂ। ਪਰ ਜਾਤ ਅਨੁਸਾਰ ਉਹ ਆਪਣਾ ਸੰਸਕਾਰੀ ਅਰਥ ਛੱਡ ਕੇ ਉਸ ਦੇ ਉਤਪਤੀਗਤ ਅਰਥਾਂ ਵੱਲ ਵੇਖਦੀ ਹੈ। ਪੇਸ਼ੇ ਅਨੁਸਾਰ ਜਾਤਾਂ ਦਾ ਫ਼ਰਕ ਬਣ ਜਾਂਦਾ ਹੈ—ਬ੍ਰਾਹਮਣ, ਖੱਤਰੀ ਆਦਿ ਜਾਤ ਨਹੀਂ, ਜਾਤਾਂ ਦੇ ਨਵੇਂ ਰੂਪ ਹਨ—ਮਜ਼ਦੂਰ ਜਾਤ, ਮਾਲਕ ਜਾਤ, ਕਰਮਚਾਰੀ ਜਾਤ, ਅਫ਼ਸਰ ਜਾਤ ਫੇਰ ਕਿਸੇ ਕੰਪਨੀ ਦੇ ਕਰਮਚਾਰੀ ਜਾਤ, ਦੂਜੀ ਕੰਪਨੀ ਦੇ ਕਰਮਚਾਰੀ ਜਾਤ, ਸਰਕਾਰੀ ਕਰਮਚਾਰੀ ਜਾਤ, ਵਕੀਲ ਜਾਤ, ਪ੍ਰੋਫ਼ੈਸਰ ਜਾਤ, ਪੱਤਰਕਾਰ ਜਾਤ।

ਬਾਹਰਲੇ ਜਾਤ-ਭੇਦਾਂ ਲਈ ਸਰੋਜਨੀ ਨੂੰ ਮੱਥਾ ਮਾਰਨ ਦੀ ਲੋੜ ਨਹੀਂ। ਉਹ ਕਦੇ ਕਦੇ ਆਪਣੇ ਜਾਤ-ਰਾਜ ਵਿਚ ਘੁੰਮਦੀ ਹੈ, ਵੇਖਦੀ ਹੈ, ਸੋਚਦੀ ਹੈ ਤੇ ਆਪਣੀ ਗ੍ਰਹਿਸਥੀ ਵਿਚ ਫੇਰ ਮੁੜ ਆਉਂਦੀ ਹੈ ਜਿਥੇ ਉਹ ਸਿਰਫ਼ ਔਰਤ-ਜਾਤ ਹੈ।

ਘਰ ਭਰੀ ਜਾਂਦਾ ਹੈ। ਨਿਤਾਈ ਦੀ ਕੁਝ ਕਰ ਸਕਣ ਦੀ ਹਿੰਮਤ ਨੂੰ ਉਹ ਹੌਲੀ ਹੌਲੀ ਮਹਿਸੂਸ ਕਰਦੀ ਹੈ। ਹਨੇਰਾ ਪੈਣ ਪਿਛੋਂ ਪਿਛਵਾੜੇ ਕੁਝ ਅਣਜਾਣੇ ਲੋਕ

ਨਿਤਾਈ ਨਾਲ ਆਉਂਦੇ ਹਨ, ਰਾਤ ਦੇ ਹਨੇਰੇ ਵਿਚ ਹੀ ਬਲੀਦੱਤ ਨਾਲ ਫ਼ੈਸਲਾ ਹੁੰਦਾ ਹੈ—ਘਰ ਗ੍ਰਹਿਸਥੀ ਦੇ ਇਸ ਨਵੇਂ ਰਾਹ ਤੇ ਚਲਣ ਲਈ ਬਲੀਦੱਤ ਨੂੰ ਸਹਿਮਤ ਹੋਣਾ ਪੈਂਦਾ ਹੈ। ਚੰਗੇ ਮਾੜੇ ਦੇ ਫ਼ਰਕ ਨੂੰ ਜਾਂ ਵਿਵੇਕ ਨੂੰ ਇਸ ਕਰਕੇ ਖਾਤੇ ਵਿਚ ਸੁਟ ਪਾਉਂਦੇ ਹਨ ਕਿ, "ਬੰਦੇ ਨੇ ਆਖ਼ਰ ਜਿਉਣਾ ਤਾਂ ਹੈ।"

ਸੋ ਘਰ ਭਰਦਾ ਜਾਂਦਾ ਹੈ। ਢੇਰਾਂ ਦੇ ਢੇਰ ਕੋਲੇ, ਚੌਲਾਂ ਦੀਆਂ ਬੋਰੀਆਂ, ਕਣਕ, ਧੰਨ। ਦੋਵੇਂ ਜਣੇ ਘਰ ਬਣਾਉਣ ਵਿਚ ਲੱਗੇ ਹੋਏ ਹਨ। ਇਕ ਦਿਨ ਸ਼ੁਰੂ ਕਰਨ ਦੀ ਲੋੜ ਸੀ ਫੇਰ ਪ੍ਰਾਪਤੀ ਦੇ ਮੋਹ ਨੇ ਉਹਨਾਂ ਨੂੰ ਛੱਡਿਆ ਨਹੀਂ।

ਅਦਨਾ ਬਲੀਦੱਤ ਆਪਣੇ ਆਪ ਨੂੰ ਸਿਆਣਾ ਸਮਝ ਕੇ ਘਰ ਵਾਲੀ ਅੱਗੇ ਆਪਣੇ ਦਰਸ਼ਨ ਸ਼ਾਸਤਰ ਦਾ ਵਿਆਖਿਆਨ ਕਰਦਾ ਹੈ—"ਜੋ ਕੁਝ ਖ਼ੁਦ ਕਰ ਸਕੀਏ ਉਸੇ ਨੂੰ ਕਰਨਾ ਕਹਿੰਦੇ ਨੇ। ਜੇ ਦੂਜਾ ਕਰੇ ਤਾਂ ਉਹਦਾ ਨਾਂ ਏ ਚੋਰੀ। ਵੱਡੇ ਤੋਂ ਛੋਟੇ ਤਕ ਦੇਖ ਲਓ, ਸਭ ਜੁੱਟੇ ਹੋਏ ਨੇ। ਜਿਹੜਾ ਨਹੀਂ ਕਰਦਾ ਉਹ ਮੂਰਖ ਹੈ, ਬੇਵਕੂਫ਼ ਹੈ। ਕੀੜੀ ਨੂੰ ਕੋਈ ਪੁੱਛੇ ਕਿਸ ਦਾ ਦਾਣਾ ਲਈ ਜਾਂਦੀ ਹੈ? ਪਤਾ ਨਹੀਂ। ਓਸੇ ਤਰ੍ਹਾਂ ਕੰਪਨੀ ਕੀ ਚੀਜ਼ ਹੈ? ਲੁਟਣ ਲਈ ਇਕ ਸਾਧਨ ਹੀ ਤਾਂ ਹੈ। ਫੇਰ ਜੇ—ਹੁਣ ਅਹਿ ਵੇਖੋ: ਸਿਸਟਰ ਐਡਵਰਡ ਨੇ ਦੋ ਲੱਖ, ਮਿਸਟਰ ਰਾਧਾਰਮਣ ਨੇ ਇਕੋ ਵਾਰੀ ਵਿਚ ਤਿੰਨ ਲੱਖ, ਮਿਸਟਰ ਵੈਦਿਆਨਾਥ ਮੈਨਨ ਨੇ ਆਪਣੀ ਲੜਕੀ ਦੇ ਵਿਆਹ ਵਿਚ ਕੰਟ੍ਰੈਕਟਰਾਂ ਤੋਂ ਸਿਰਫ਼ ਸੱਠ ਹਜ਼ਾਰ ਦੇ ਤੋਹਫ਼ੇ ਲਏ ਸਨ। ਅਜਿਹੀਆਂ ਕਿੰਨੀਆਂ ਹੀ ਮਿਸਾਲਾਂ ਪਈਆਂ ਹਨ। ਇਹ ਸਾਰੇ ਕਾਮਯਾਬ ਆਦਮੀ ਹਨ ਅਸੀਂ ਤਾਂ ਅੱਧੇ ਬੇਵਕੂਫ਼ ਹਾਂ। ਠੀਕ ਹੈ ਪੁੱਤਰ, ਅੱਧਾ ਨੰਗ ਢੱਕ ਕੇ ਇਨਸਾਫ਼ ਦੇ ਮੂੰਹ ਵਲ ਤੱਕੀ ਜਾਓ, ਸਭ ਤੋਂ ਪਹਿਲਾਂ ਸੁਰਗਾਂ ਨੂੰ ਜਾਓਗੇ! ਬਾਬਾ, ਅੱਜ ਕਲ੍ਹ ਦੀ ਦੁਨੀਆਂ ਕੋਈ ਮਖ਼ੌਲ ਨਹੀਂ, ਕਰੋ ਜਾਂ ਮਰੋ। ਲੋਕ ਕੀ ਕਹਿਣਗੇ? ਕਾਲ ਦੇ ਦਿਨ ਨੇ, ਜੋੜ ਲਓ ਜੋ ਕੁਝ ਜੋੜਿਆ ਜਾਂਦਾ ਏ ਤਾਂ। ਏਥੋਂ ਹੀ ਜੁੜੇਗਾ ਹੋਰ ਕਿਥੋਂ ਆਏਗਾ? ਏਥੋਂ ਹੀ ਆਏਗਾ।"

ਇਹ ਕਹਿੰਦਿਆਂ ਉਹ ਅੱਖ ਮਾਰ ਕੇ 'ਫਾਂ...' ਕਰਕੇ ਹੱਸ ਪੈਂਦਾ ਹੈ। ਉਸਦੇ ਚਿਹਰੇ ਤੇ ਅਜੀਬ ਜਿਹੇ ਭਾਵ ਹੁੰਦੇ ਹਨ। ਉਸਦਾ ਚਿਹਰਾ ਗੋਲ-ਮਟੋਲ ਹੋ ਗਿਆ ਹੈ। ਸਰੀਰ ਤੇ ਮਾਸ ਚੜ੍ਹ ਗਿਆ ਹੈ। ਖੁਲ੍ਹ ਤੇ ਸਫ਼ਲਤਾ ਨੇ ਆਪਣੀ ਪਾਣ ਵੀ ਚਾੜ੍ਹ ਦਿਤੀ ਹੈ।

ਇਕ 'ਸਮਰੱਥ' ਦੀ ਉਦਾਹਰਣ ਦਿੰਦਾ ਹੁੰਦਾ ਹੈ: "ਕਿਤੇ ਕੰਪਨੀ ਦਾ ਇਕ ਲੋਹੇ ਦਾ ਸੰਦੂਕ ਸੀ। ਬੁਧੀਵਾਨ ਵੱਡੇ ਬਾਬੂ ਦੀ ਉਸ ਤੇ ਅੱਖ ਸੀ। ਪਹਿਲਾਂ ਉਸਨੇ ਖਾਤੇ ਵਿਚ ਲਿਖਿਆ ਸਿਰਫ਼ 'ਸੰਦੂਕ'। ਪੰਜਾਂ ਸਾਲਾਂ ਮਗਰੋਂ ਲਿਖ ਦਿਤਾ, "ਸੰਦੂਕ ਨੂੰ ਸਿਉਂਕ ਖਾ ਗਈ।" ਸਿਉਂਕ ਦੇ ਖਾਣ ਦੀ ਗੱਲ, ਸਿਉਂਕ ਪੁਰਾਣੇ ਸੰਦੂਕ ਨੂੰ ਹੀ ਖਾ ਸਕਦੀ ਸੀ। ਸਮਰੱਥ ਬੰਦਾ ਲੋਹੇ ਦੇ ਸੰਦੂਕ ਨੂੰ ਵੀ ਸਿਉਂਕ ਤੋਂ ਖੁਆ ਸਕਦਾ ਹੈ। ਉਹ ਕੋਈ ਛੋਟਾ-ਮੋਟਾ ਆਦਮੀ ਹੈ? ਉਂਜ..."

ਪਰ ਬਲੀਦੱਤ ਜਿੰਨੀ ਦੂਰ ਅੱਗੇ ਵੇਖ ਕੇ ਹੱਸ ਸਕਦਾ ਹੈ ਸਰੋਜਨੀ ਓਨਾ ਨਹੀਂ ਹੱਸ ਸਕਦੀ। ਘ੍ਰਿਣਾ ਨਾਲ ਉਸਦਾ ਮਨ ਤੜਪ ਉਠਦਾ ਹੈ। ਉਹ ਬਲੀਦੱਤ ਵਲ ਜੰਗਲੀ ਬਿੱਲੀ ਵਾਂਗ ਵੇਖਦੀ ਹੈ। ਉਹ ਇਕ ਔਰਤ ਜੁ ਹੈ, ਉਸਨੂੰ ਦੋ ਰੋਟੀਆਂ, ਕੱਪੜੇ ਤੇ ਗਹਿਣੇ ਮਿਲ ਗਏ ਹਨ। ਹੋਰ ਕੀ ਚਾਹੀਦਾ ਹੈ ?

ਕੀ ਇਹ ਸਭ ਕੁਝ ਹੈ ?

ਕਦੇ ਕਦੇ ਉਦਾਸ ਹੋ ਕੇ ਦੂਰ ਵੇਖਣ ਲੱਗ ਪੈਂਦਾ ਹੈ।

ਲੱਗਦਾ ਹੈ...ਚਿੜੀਆਂ ਉੱਡ ਗਈਆਂ ਹਨ।

ਪੱਤੇ ਸੁਕ ਸੁਕ ਝੜਦੇ ਜਾਂਦੇ ਹਨ।

ਨਦੀ ਭਰ ਗਈ ਹੈ।

ਅਤੇ ਉਹ ਆਪ—ਆਪਣਾ ਆਪ ਉਸਨੂੰ ਇਕ ਮਜ਼ਾਕ ਜਿਹਾ ਲਗਦਾ ਹੈ। ਇਹ ਮਜ਼ਾਕ ਇਕ ਕੀਮਤੀ ਸਾੜ੍ਹੀ ਪਹਿਨਦਾ ਹੈ, ਸਿਰ ਤੇ ਜੂੜਾ ਬਣਾਉਂਦਾ ਹੈ, ਗਹਿਣੇ ਪਾਉਂਦਾ ਹੈ, ਸ਼ਿੰਗਾਰ ਕਰਦਾ ਹੈ ਤੇ ਸਿਰਫ਼ ਸੱਖਣੀ ਨਜ਼ਰ ਤਕਦਾ ਰਹਿੰਦਾ ਹੈ।

ਕਦੇ ਨੀਂਦ ਵਿਚ ਕਦੇ ਜਾਗੋ ਮੀਟੀ ਵਿਚ, ਅਚਾਨਕ ਦੂਰ ਛਲਕਦੇ ਜੀਵਨ ਦੀਆਂ ਲਹਿਰਾਂ ਦੀਆਂ ਅਵਾਜ਼ਾਂ ਕੰਨਾਂ ਨਾਲ ਟਕਰਾਉਂਦੀਆਂ ਹਨ। ਇਹਦੀਆਂ ਅਨੇਕਾਂ ਕਨਸੋਆਂ ਦੂਰੋਂ ਤਰ ਕੇ ਆਈਆਂ ਹਨ। ਸਿੱਲ੍ਹੀ ਹਵਾ ਵਿਚ ਇਕਦਮ ਤ੍ਰਭਕ ਕੇ, ਭਰਿਆ ਮਨ ਜਾਗ ਪੈਂਦਾ ਹੈ।

ਤ੍ਰਭਕ ਕੇ ਵੇਖਦੀ ਹੈ। ਕੀ ਉਹ ਸੱਚਮੁਚ ਕਿਸੇ ਨੂੰ ਉਡੀਕਦੀ ਹੈ ?

ਉਸਦੀ ਉਡੀਕ ਦਾ ਅੰਤ ਨਹੀਂ ਹੋ ਰਿਹਾ।

ਉਸ ਦਿਨ ਜਦੋਂ ਉਹ ਲਾਪਰਵਾਹੀ ਜਿਹੀ ਨਾਲ ਉਦਾਸ ਭਾਵਾਂ ਨਾਲ ਬੂਹੇ ਵਿਚ ਖੜੀ ਬਾਹਰ ਦੇਖ ਰਹੀ ਸੀ ਤਾਂ ਅਚਾਨਕ ਸਿਗਰਟ ਦਾ ਧੂੰਆਂ ਛਡਦੇ, ਹੱਥ ਵਿਚ ਟੈਨਿਸ ਦਾ ਰੈਕੇਟ ਲਈ ਆਉਂਦੇ ਇਕ ਸੁਹਣੇ ਜਿਹੇ ਬੰਦੇ ਨੂੰ ਆਪਣੇ ਪਤੀ ਬਲੀਦੱਤ ਦੇ ਅੱਗੇ ਅੱਗੇ ਆਉਂਦਿਆਂ ਵੇਖਿਆ। ਵੇਖਦਿਆਂ ਹੀ ਸਰੋਜਨੀ ਅੰਦਰ ਦੌੜ ਗਈ।

ਉਂਜ ਉਹ ਲਾਪਰਵਾਹ ਨਹੀਂ, ਗੰਭੀਰ ਤੇ ਚੁੱਪ ਹੈ। ਮਨ ਦਾ ਇਕੱਲ ਦੂਰ ਕਰਨ ਲਈ ਰੋਜ਼ ਵਾਂਗ ਡੂੰਘੇ ਸਾਹਾਂ ਨਾਲ ਮਨ ਦੇ ਧੁਰ ਅੰਦਰ ਉਤਰ ਜਾਣ ਵਾਲੇ ਸੂਰਜ ਨੂੰ ਹੌਲੀ ਹੌਲੀ ਦਿਸਹੱਦੇ ਵਿਚ ਡੁੱਬਦਿਆਂ ਵੇਖ ਰਹੀ ਸੀ। ਉਸ ਵੇਲੇ ਘਰ ਵਲ ਆਉਂਦੇ ਬੰਦਿਆਂ ਨੂੰ ਵੇਖ ਕੇ ਸ਼ਾਇਦ ਉਸਦੇ ਦੁੱਖੀ ਮਨ ਵਿਚ ਕੋਈ ਗੁੱਝੀ ਲਹਿਰ ਉੱਠੀ ਹੋਵੇਗੀ ਅਤੇ ਉਸੇ ਦੀ ਕੋਈ ਅਣਜਾਣੀ ਲਹਿਰ ਉਸਦੇ ਅੰਗਾਂ ਵਿਚ ਵੀ ਉੱਠੀ ਹੋਵੇਗੀ ਅਤੇ ਇਹੋ ਲਹਿਰ ਉਸਦੇ ਵਜੂਦ ਨੂੰ ਲਾਪਰਵਾਹ ਕਰ ਗਈ ਹੋਵੇਗੀ। ਇਸਦਾ ਉਸਨੂੰ ਪਤਾ ਨਹੀਂ। ਉਸਨੂੰ ਆਪਣੇ ਆਪ ਤੇ ਗ਼ੁੱਸਾ ਆਉਂਦਾ ਹੈ—ਉਹ ਅਸਲ ਵਿਚ ਹੈ ਕੀ ? ਬੜੇ ਸੱਜਣ ਪੁਰਸ਼, ਜਿਸਨੂੰ ਲੋਕ ਬਲੀਦੱਤ ਦਾਸ ਆਖਦੇ ਹਨ, ਉਹਨਾਂ ਦੀ ਹੈ ? ਲੋਕਾਂ ਨੇ ਕੀ ਸੋਚਿਆ ਹੋਵੇਗਾ ?

ਲੋਕ ਕੀ ਸੋਚਦੇ ਹੋਣਗੇ ? ਇੰਜ ਸੋਚਦਿਆਂ ਉਸਦੇ ਅਨਜਾਣ ਮਨ ਵਿਚ ਵਿਚਾਰਾਂ ਦੀਆਂ ਤਰੰਗਾਂ ਉਠ ਪੈਂਦੀਆਂ ਹਨ। ਹੁਣ ਉਹ ਨੱਚਦੀਆਂ ਲਹਿਰਾਂ ਤਕ ਜਾ ਸਕਦੀ ਹੈ। ਇਹਨਾਂ ਲਈ ਨਾਰੀ ਸ੍ਰਿਸ਼ਟੀ ਦੀ ਰਾਣੀ ਹੈ, ਲਤਾ ਸ੍ਰਿਸ਼ਟੀ ਦੀ ਸ੍ਰੀ; ਮਨੁੱਖ ਦਾ ਮਨ ਸਦਾ ਤੋਂ ਹੀ ਪ੍ਰਕਿਰਤੀ ਉਤੇ ਨਿਰਭਰ ਰਿਹਾ ਹੈ। ਧਰਮ-ਕੰਡਾ ਭਲਾ-ਬੁਰੇ ਦੇ ਵਿਚਾਰਾਂ ਤੋਂ ਪਰ੍ਹਾਂ ਹੈ। ਮਨ ਵਿਚ ਸੋਚਦਿਆਂ ਉਸਦਾ ਚਿਹਰਾ ਲਾਲ ਹੋ ਜਾਂਦਾ ਹੈ। ਵਾਲ ਖੁਲ੍ਹ ਕੇ ਖਿੰਡ ਜਾਂਦੇ ਹਨ। ਮੱਥੇ ਤੇ ਮੁੜ੍ਹਕਾ ਹੈ। ਖਿੜਕੀ ਵਿਚੋਂ ਦੂਰ ਸੂਰਜ ਛਿਪਦਾ ਵੇਖ ਕੇ ਨਾਸਾਂ ਫੁੱਲ ਜਾਂਦੀਆਂ ਹਨ ਜਿਵੇਂ ਝੁਰਮਟ ਦੀ ਓਟ ਵਿਚ ਲੁਕੇ ਸ਼ਿਕਾਰੀ ਦੀ ਪੈੜਚਾਲ ਸੁਣ ਕੇ ਜੰਗਲੀ ਜਾਨਵਰ ਚੂੰ ਚੂੰ ਕਰਨ ਲੱਗ ਪਿਆ ਹੋਵੇ।

"ਇਹ ਤਾਂ ਗ਼ਰੀਬ ਦੀ ਝੁੱਗੀ ਏ ਰਣਜੀਤ ਬਾਬੂ। ਅਸੀਂ ਤੁਹਾਡੇ ਵਾਂਗ ਅਮੀਰ ਬੰਦੇ ਦੇ ਪੁੱਤਰ ਜਾਂ ਪ੍ਰਸਿੱਧ ਆਦਮੀ ਦੇ ਜਵਾਈ ਨਹੀਂ ਹਾਂ। ਤੁਸੀਂ ਤਾਂ ਵੱਡੇ ਆਦਮੀ ਓ। ਆਪ ਚਲ ਕੇ ਮੇਰੇ ਘਰ ਆਏ ਓ, ਮੇਰੇ ਧੰਨ ਭਾਗ!"

"ਠੀਕ ਏ, ਬਲੀਦੱਤ ਬਾਬੂ, ਦੇ ਲਓ ਜਿੰਨੀਆਂ ਗਾਲ੍ਹਾਂ ਦੇਣੀਆਂ ਨੇ। ਅਸਲ ਗੱਲ ਤਾਂ ਇਹ ਹੈ ਕਿ ਤੁਹਾਨੂੰ ਆਇਆਂ ਨੂੰ ਕਿੰਨੇ ਦਿਨ ਹੋ ਗਏ ਮੈਂ ਆ ਹੀ ਨਹੀਂ ਸਕਿਆ। ਅਸਲ ਵਿਚ ਗ਼ਲਤੀ ਮੇਰੀ ਹੈ। ਪਰ ਤੁਸੀਂ ਵੀ ਤਾਂ ਕਦੇ ਨਹੀਂ ਬੁਲਾਉਂਦੇ। ਕਿਉਂ, ਰੋਟੀ ਖੁਆਣੀ ਪਏਗੀ ਏਸ ਲਈ ?"

"ਹਾਂ, ਰੋਟੀ ਖੁਆਣੀ ਪਏਗੀ ਏਸੇ ਲਈ ਹੀ! ਬਿਦਰ ਦੇ ਘਰ ਸੁੱਕੀ ਰੋਟੀ ਹੈ ਹੋਰ ਕੀ ਹੋ ਸਕਦਾ ਏ ? ਪਹਿਲਾਂ ਤਾਂ ਤੁਹਾਨੂੰ ਬਿਠਾਉਣ ਲਈ ਥਾਂ ਹੀ ਨਹੀਂ ਤੇ..."

"ਹੋਂ-ਹੋਂ-ਹੋਂ-ਹੋਂ—ਕਿਆ ਕਹਿਣੇ! ਅੱਛਾ ਤੁਹਾਡੇ ਕੋਲ ਏਨੀ ਥਾਂ ਏ ?—ਝਰੋਖੇ ਦੇ ਸਾਹਮਣੇ, ਥੋੜ੍ਹੀ ਦੂਰ ਏ ਪਰ ਹੈ ਬੜੀ ਸੁਹਣੀ। ਛੋਟਾ ਜਿਹਾ ਬਗੀਚਾ ਵੀ ਤਾਂ ਹੋ ਸਕਦਾ ਸੀ ਏਥੇ। ਏਥੇ ਗੁਲਾਬ, ਡੇਲੀਆ, ਕ੍ਰਿਸੈਂਥਿਮਮ, ਦੂਜੇ ਪਾਸੇ ਕਿਨਾਰੇ-ਕਿਨਾਰੇ ਕੈਨ, ਲਿਲੀ, ਜੂਹੀ, ਮੈਗਨੋਲੀਆ ਵੀ ਲੱਗ ਸਕਦੇ ਸਨ—ਬੜਾ ਸੁਹਣਾ ਲਗਦਾ।"

ਕੀ ਝਰੋਖੇ ਵਲ ਸਭ ਕੁਝ ਵੇਖ-ਚਾਖ ਲਿਆ ਇਸਨੇ ? ਲੱਗਿਆ ਉਸੇ ਪਾਸੇ ਵੇਖ ਰਹੇ ਸਨ। ਪਰ ਦੂਰ ਦਰਵਾਜ਼ੇ ਵਲ ਵੇਖ ਰਹੇ ਹਨ। ਬਲੀਦੱਤ ਕਹਿੰਦਾ ਹੈ--"ਇਹ ਬੰਜਰ ਵੇਖ ਕੇ ਤੁਹਾਨੂੰ ਫੁੱਲ ਯਾਦ ਆ ਗਏ ? ਮੈਂ ਤਾਂ ਸੋਚਦਾ ਸਾਂ ਜੇ ਹੋ ਸਕਦਾ ਤਾਂ ਥੋੜ੍ਹਾ ਹੋਰ ਕੁਝ ਉਗਾ ਲੈਂਦਾ—ਚੁਲਾਈ, ਪਾਲਕ, ਬਾਥੂ, ਬੈਂਗਣ, ਭਿੰਡੀ, ਪਿਆਜ਼, ਪੇਠਾ..."

ਸਰੋਜਨੀ ਜ਼ੋਰ ਦਾ ਹੱਸ ਪਈ। ਪਰ ਫੇਰ ਹਾਸਾ ਰੋਕ ਲਿਆ। ਉਹ ਵੀ ਹੱਸ ਰਹੇ ਹਨ—ਸੁੰਦਰ ਚਿੱਟੇ ਚਮਕੀਲੇ ਦੰਦਾਂ ਦੀ ਪਾਲ; ਅਜਿਹਾ ਵੀ ਹੋ ਸਕਦਾ ਏ ? ਰਣਜੀਤ ਬਾਬੂ ਹੱਸਦੇ ਹਨ। ਅੰਗਰੇਜ਼ੀ ਵਿਚ ਉਹਨਾਂ ਨੇ ਕੁਝ ਕਿਹਾ ਸੀ ਪਰ

ਉਸਨੂੰ ਸਮਝ ਨਾ ਆਈ। ਉੜੀਆ ਤਾਂ ਉਹ ਸਮਝ ਹੀ ਲੈਂਦੀ ਹੈ—"ਤੁਹਾਡੀ ਤਾਂ ਬੜੀ ਜ਼ਬਰਦਸਤ ਪ੍ਰੈਕਟੀਕਲ ਇੰਨਸਾਈਟ ਹੈ ਬਲੀ ਬਾਬੂ। ਆਰਗੇਨਾਈਜ਼ਿੰਗ ਕੇਪੇਬਿਲਿਟੀ ਬੜੀ ਹੈ। ਮੈਨੂੰ ਤਾਂ ਬਹੁਤ ਕੁਝ ਉਗਾਉਣ ਦੀ ਗੱਲ ਸਟਰਾਈਕ ਹੀ ਨਹੀਂ ਕੀਤੀ। ਪਰ ਗੱਲ ਇਹ ਹੈ ਕਿ ਕਿਸੇ ਥਾਂ ਖੜ੍ਹੋ ਕੇ ਮਿੱਟੀ ਵਿਚੋਂ ਕੋਈ ਮੇਲ ਖਾਂਦਾ ਆਈਡੀਆ ਆਦਮੀ ਦੇ ਮਨ ਅੰਦਰ ਆਪੇ ਹੀ ਆ ਜਾਂਦਾ ਹੈ। ਜਦੋਂ ਤੁਹਾਡੇ ਘਰ ਖੜ੍ਹੋ ਕੇ ਵੇਖਦਾ ਹਾਂ ਤਾਂ ਸਿਰਫ਼ ਫੁੱਲਾਂ ਦੇ ਬਗ਼ੀਚੇ ਦੀ ਗੱਲ ਹੀ ਸੁਝਦੀ ਹੈ; ਖ਼ੂਬ ਜਚਦੀ ਹੈ।"

ਉਹ, ਕਿਹੋ ਜਿਹਾ ਬੰਦਾ ਏ! ਸ਼ਿਕਾਰੀ ਆਦਮੀ। ਸਰੋਜਨੀ ਸੋਚਦੀ ਹੈ। ਮਠਿਆਈ ਵਿਚ ਪੂਰ ਭਰਨ ਵਾਂਗ ਗੱਲ ਵਿਚ ਗੱਲ ਦਾ ਅਰਥ ਰੱਖ ਕੇ ਗੱਲ ਕਹਿਣੀ ਆਉਂਦੀ ਹੈ।

ਪਰ ਸਰੋਜਨੀ ਨਹੀਂ ਜਾਣਦੀ ਕਿ ਆਦਮੀ ਦੀ ਪਹਿਲੀ ਪਰਵਿਰਤੀ, ਆਦਮ ਪਰਵਿਰਤੀ, ਅਸਲ ਵਿਚ ਹੈ ਹੀ ਸ਼ਿਕਾਰ ਦੀ ਪਰਵਿਰਤੀ। ਉਹ ਵੇਖ ਰਹੀ ਹੈ। ਬਲੀਦੱਤ ਦੀਆਂ ਗੱਲਾਂ ਸੰਗੀਤ ਵਿਚ ਢੋਲ ਦੀ ਮੁਰੰਮਤ ਕਰਨ ਵਾਂਗ ਬੇਸੁਰੀਆਂ ਲਗਦੀਆਂ ਹਨ। ਬਲੀਦੱਤ ਕਹਿੰਦਾ ਹੈ, "ਤੁਸੀਂ ਤਾਂ ਸ਼ਾਸਕ ਹੋ। ਹਾਕਮ ਧੁਰੋਂ ਹੀ ਸੁਭਾਵਿਕ ਕਵੀ ਹੁੰਦੇ ਹਨ। ਸੋ ਤੁਹਾਨੂੰ ਫੁੱਲਾਂ ਦੇ ਬੂਟੇ ਹੀ ਯਾਦ ਆਉਣੇ ਹਨ, ਪਰ ਤੁਸੀਂ ਤਾਂ ਜਾਣਦੇ ਹੀ ਹੋ, ਹਾਲਾਤ ਅਨੁਸਾਰ ਸਾਡੀ ਵੱਡੀ ਚਿੰਤਾ ਤਾਂ ਦਾਣਾਪਾਣੀ ਹੈ। ਬਜ਼ਾਰ ਵਿਚ ਚੁਲਾਈ ਦੇ ਚਾਰ ਪੱਤੇ ਦੋ ਪੈਸਿਆਂ ਦੇ, ਬੈਂਗਣ ਇਕ ਪੈਸੇ ਦੇ ਦੋ, ਬਾਥੂ ਛੇ ਆਨੇ ਸੇਰ—ਅੱਠ ਆਨੇ, ਚੁਲਾਈ..."

"ਬੜੀ ਹਿਸਾਬੀ ਗੱਲ ਕੀਤੀ ਤੁਸੀਂ।" ਵਿਚੋਂ ਹੀ ਟੋਕ ਕੇ ਰਣਜੀਤ ਬਾਬੂ ਬੋਲੇ, "ਸਾਗ ਸਬਜ਼ੀਆਂ ਲਗਾਓ, ਬੜਾ ਚੰਗਾ ਰਹੇਗਾ। ਦੁੱਧ ਵੀ ਮਹਿੰਗਾ ਹੈ ਤੇ ਬਗੀਚੇ ਲਈ ਚੰਗੀ ਖਾਦ ਵੀ ਬਹੁਤੀ ਨਹੀਂ ਮਿਲ ਸਕੇਗੀ। ਸੋ ਇਕ ਕੰਮ ਤੁਸੀਂ ਕਰ ਸਕਦੇ ਓ। ਘਰ ਮੂਹਰੇ ਵਾੜ ਲਾ ਕੇ ਵਲਗਣ ਕਰ ਲਓ ਤੇ ਦੋ ਗਊਆਂ ਰੱਖ ਲਓ। ਝਰੋਖੇ ਵਿਚੋਂ ਗਊਆਂ ਤੇ ਨਿਗਾਹ ਰਹੇਗੀ। ਗੋਹਾ ਕੂੜਾ ਖਾਦ ਲਈ ਕੰਮ ਆਏਗਾ। ਬਗੀਚੇ ਲਈ ਅੰਦਰੇ ਹੀ ਸਾੜ ਲੈਣਾ। ਸੜੀ ਹੋਈ ਖਾਦ ਬੈਂਗਣ ਲਈ ਠੀਕ ਹੁੰਦੀ ਏ। ਹਾਂ ਥੋੜੀ ਬੋ ਜ਼ਰੂਰ ਆਏਗੀ। ਥੋੜ੍ਹੇ ਮੱਛਰ ਮੱਖੀ ਵੀ ਵਧ ਸਕਦੇ ਹਨ। ਪਰ ਇਸ ਨਾਲ ਕੀ ਫ਼ਰਕ ਪੈਂਦਾ ਹੈ ਵਸਦੇ ਰਸਦੇ ਘਰਾਂ ਵਿਚੋਂ ਬੋ ਆਉਣਾ ਸੁਭਾਵਕ ਜਿਹੀ ਗੱਲ ਹੈ ਅਤੇ ਮੱਛਰ ਮੱਖੀਆਂ ਲਈ ਤੁਸੀਂ ਮਿਉਂਸਪੈਲਿਟੀ ਤੋਂ ਥੋੜ੍ਹੀ ਬਹੁਤ ਡੀ.ਡੀ.ਟੀ. ਲਿਆ ਕੇ ਪਾ ਲੈਣਾ, ਜਦੋਂ ਜਾ ਕੇ ਮੰਗੋਗੇ, ਉਹ ਦੇ ਦੇਣਗੇ..."

ਰਣਜੀਤ ਬਾਬੂ ਨੇ ਸਿਗਰਟ ਕੇਸ ਖੋਲ੍ਹ ਕੇ ਇਕ ਸਿਗਰਟ ਆਪ ਲੈ ਲਈ ਤੇ ਫੇਰ ਕੇਸ ਬਲੀਦੱਤ ਅੱਗੇ ਕਰ ਦਿਤਾ। ਸਿਗਰਟ ਪੀਂਦਿਆਂ ਰਣਜੀਤ ਬਾਬੂ ਵਾਂਗ ਲੱਤਾਂ ਚੌੜੀਆਂ ਕਰਕੇ ਅਤੇ ਬਾਹਾਂ ਉਪਰ ਕਰਕੇ ਧੂੰਆਂ ਕੱਢਦਿਆਂ ਬਲੀਦੱਤ ਨੇ ਕਿਹਾ,

"ਅਰੇ ਬਾਪ ਰੇ...ਕਿੰਨੀ ਮਹਿੰਗੀ ਸਿਗਰਟ ਹੈ। ਇਕ ਦੀ ਕੀਮਤ ਹੀ ਛੇ ਪੈਸੇ ਹੋਵੇਗੀ। ਹੇ ਰਾਮ! ਜੇ ਅਸੀਂ ਲੋਕ ਇਉਂ ਸਿਗਰਟਾਂ ਪੀਣ ਲੱਗੀਏ ਤਾਂ ਪੰਜਾਂ ਦਿਨਾਂ ਵਿਚ ਹੀ ਮਹੀਨੇ ਦੀ ਤਨਖ਼ਾਹ ਦੀਆਂ ਸਿਗਰਟਾਂ ਪੀ ਜਾਈਏ।"

"ਤੁਸੀਂ ਬੜੇ ਸਿਆਣੇ ਹੋ। ਮੈਨੂੰ ਐਵੇਂ ਇਸ ਦੀ ਆਦਤ ਪੈ ਗਈ ਹੈ।"

"ਕਿਉਂ ਪੀਂਦੇ ਓ? ਸਿਗਰਟ ਪੀਣ ਨਾਲ ਤਾਂ ਕਹਿੰਦੇ ਨੇ ਖੰਘ ਹੋ ਜਾਂਦੀ ਹੈ। ਵਾਲ ਝੜ ਜਾਂਦੇ ਹਨ। ਸਿਰ ਨੂੰ ਚੱਕਰ ਆ..."

"ਹੇਂ-ਹੇਂ-ਹੇਂ-ਹੇਂ—ਕੁਝ ਨਹੀਂ ਹੁੰਦਾ ਬਲੀਦੱਤ ਬਾਬੂ, ਕੁਝ ਨਹੀਂ ਹੁੰਦਾ। ਮੈਂ ਤਾਂ ਇਹ ਸਾਰਾ ਕੁਝ ਪੰਦਰਾਂ ਸਾਲ ਦੀ ਉਮਰ ਤੋਂ ਕਰਨ ਲੱਗ ਪਿਆ ਸਾਂ। ਜੇ ਇਹ ਨਾ ਹੋਵੇ ਤਾਂ ਗੱਲ ਨਹੀਂ ਬਣਦੀ। ਇਹੀ ਤਾਂ ਪ੍ਰੇਰਨਾ ਦਿੰਦੀ ਏ।"

"ਲੋਕ ਜੋ ਆਖਦੇ ਹਨ..."

"ਉਹ ਤਾਂ ਸਾੜੇ ਕਰਕੇ ਆਖਦੇ ਹਨ। ਲੋਕ ਤਾਂ ਕਈ ਗੱਲਾਂ ਕਰਦੇ ਹਨ ਪਰ ਸੱਚ-ਝੂਠ ਦੀ ਤਾਂ ਕਿਸੇ ਤਜਰਬੇਕਾਰ ਬੰਦੇ ਨੂੰ ਸਮਝ ਆਉਂਦੀ ਏ। ਤੁਸੀਂ ਤਾਂ ਛੇਤੀ ਹੀ ਵੱਡੇ ਅਫ਼ਸਰ ਬਣ ਜਾਓਗੇ—ਤੁਹਾਡਾ ਤਜਰਬਾ ਵਧੇਗਾ ਤਾਂ ਵੇਖਣਾ ਲੋਕਾਂ ਦੀਆਂ ਅੱਖਾਂ ਵਿਚ ਦੂਜਿਆਂ ਦਾ ਸੁੱਖ ਕਿਵੇਂ ਚੁਭਣ ਲੱਗ ਜਾਂਦਾ ਹੈ। ਇਹ ਜਿਹੜੀਆਂ ਗੱਲਾਂ ਕਰਦੇ ਨੇ ਲੋਕ, ਨਿਆਂ, ਨੀਤੀ, ਮੌਰਲਜ਼ ਦੀਆਂ—ਇਹ ਸਭ ਇਕੱਠਿਆਂ ਹੋ ਕੇ ਈਰਖਾ ਦੀਆਂ ਗੱਲਾਂ ਹੀ ਹੁੰਦੀਆਂ ਹਨ, ਤੁਸੀਂ ਆਪ ਹੀ ਇਹਨਾਂ ਗੱਲਾਂ ਨੂੰ ਡਿਸਕਾਰਡ ਕਰੋਗੇ..."

"ਮੈਂ ਵੱਡਾ ਅਫ਼ਸਰ ਬਣਾਂਗਾ? ਤੇ ਉਹ ਵੀ ਤੁਹਾਡੇ ਤੋਂ ਪਹਿਲਾਂ...?"

"ਓਹੋ! ਤੁਸੀਂ ਮੇਰੀ ਗੱਲ ਛੱਡੋ, ਮੈਂ ਤਾਂ ਬਸ ਦਿਨ ਕਟੀ ਕਰਨੀ ਚਾਹੁੰਦਾ ਹਾਂ। ਸੁੰਦਰਤਾ ਦੀ ਪੂਜਾ ਕਰਨੀ ਚਾਹੁੰਦਾ ਹਾਂ। ਤਾਜ਼ਗੀ ਪਸੰਦ ਹਾਂ। ਅਨੰਦ ਹੀ ਮੇਰਾ ਦੇਵਤਾ ਹੈ। ਪ੍ਰੋਮੋਸ਼ਨ ਵਿਚ ਮੈਂ ਬਿਲਕੁਲ ਇੰਟ੍ਰੈਸਟਿਡ ਨਹੀਂ..."

"ਇਹ ਕਿਵੇਂ ਹੋ ਸਕਦਾ ਏ? ਤਾਂ ਫੇਰ ਕਿਸ਼ਤੀ ਕੌਣ ਚਲਾਏਗਾ? ਤੁਸੀਂ ਹੀ ਬਣੋਗੇ, ਤੁਸੀਂ ਜ਼ਰੂਰ ਬਣੋਗੇ..."

"ਹਾ-ਹਾ—ਬਹੁਤ ਬਹੁਤ ਸ਼ੁਕਰੀਆ। ਅਸਲ ਵਿਚ ਤੁਹਾਡੇ ਨਾਲ ਗੱਲਾਂ ਕਰਕੇ ਸੁਆਦ ਬੜਾ ਆਉਂਦਾ ਏ। ਕੀ ਬ੍ਰੇਨ ਏ! ਅਜਿਹਾ ਦਿਮਾਗ ਬਹੁਤ ਘਟ ਲੋਕਾਂ ਨੂੰ ਨਸੀਬ ਹੁੰਦਾ ਏ..."

"ਅਰੇ, ਹਾਲੇ ਤੱਕ ਤੁਹਾਨੂੰ ਬਿਠਾਇਆ ਹੀ ਨਹੀਂ। ਇਹੀ ਤਾਂ ਮੇਰਾ ਬ੍ਰੇਨ ਏ। ਤੁਸੀਂ ਖੇਡ ਕੇ ਆਏ ਹੋ। ਪਸੀਨਾ ਆਇਆ ਹੋਇਆ ਏ। ਉਇ ਹਰਸ਼ਾ ਆ ਕੇ ਜ਼ਰਾ ਪੱਖਾ ਤਾਂ ਝੱਲ ਦੇਈਂ—ਠਹਿਰੋ ਜ਼ਰਾ ਮੈਂ ਚਾਹ ਲਈ ਕਹਿ ਆਵਾਂ। ਮੈਂ ਕਿਹਾ ਜ਼ਰਾ ਦੋ ਪਾਨ ਤਾਂ ਲਾ ਦੇਣਾ। ਤੁਹਾਡਾ ਜ਼ਰਦੇ ਵਾਲਾ ਜਾਂ ਸਾਦਾ...?"

"ਤੁਸੀਂ ਤਾਂ ਤੁਕੱਲਫ਼ ਕਰਨ ਲੱਗ ਪਏ ਓ ਬਲੀਦੱਤ ਬਾਬੂ। ਮੈਂ ਕੋਈ ਪਰਾਹੁਣਾ ਤਾਂ ਨਹੀਂ ਆਇਆ...?" ਹੋ-ਹੋ ਕਰਦਿਆਂ ਰਣਜੀਤ ਬਾਬੂ ਹੱਸ ਪਏ—"ਦੋਹੋਂ

ਤੁਸੀਂ ਮੇਰੇ ਲਈ ਖਾਹ-ਮਖਾਹ ਪ੍ਰੇਸ਼ਾਨ ਹੋ ਰਹੇ ਓ।' ਪਾਨ ਤਾਂ ਮੈਂ ਖਾਂਦਾ ਨਹੀਂ। ਉਇ ਮੁੰਡਿਆ ਤੂੰ ਤਾਂ ਸੱਚੀਂ ਪੱਖਾ ਝਲਣਾ ਸ਼ੁਰੂ ਕਰ ਦਿਤਾ ਏ—ਜਾਹ—ਜਾਹ..."

"ਚੰਗਾ, ਜਾ ਉਇ ਹਰਸ਼ਾ ਤੂੰ ਜਾਹ—ਤੁਸੀਂ ਜ਼ਰਾ ਬੈਠੋ ਮੈਂ ਹੁਣੇ ਆਇਆ..."

ਹਰਸ਼ਾ—ਹਰਸ਼—ਜਾਹ ਉਇ ਘੋੜਿਆ, ਚਲ ਪਾਣੀ ਕੋਲ—ਹੋ ਹੋ..."

ਸਰੋਜਨੀ ਸਭ ਕੁਝ ਪਰਦੇ ਪਿਛੇ ਖੜੋਤੀ ਸੁਣ ਰਹੀ ਸੀ, ਸੁਣ ਰਹੀ ਸੀ ਤੇ ਸੋਚ ਵੀ ਰਹੀ ਸੀ। ਦੁਨੀਆਂ ਵਿਚ ਅਜਿਹੇ ਲੋਕ ਵੀ ਹੁੰਦੇ ਹਨ ਜੋ ਹੱਸ ਖੇਡ ਵੀ ਨਹੀਂ ਸਕਦੇ।

ਫੇਰ ?

ਬਾਹਰੋਂ ਗੀਤ ਦੀ ਮਧਮ ਧੁਨ ਸੁਣਾਈ ਦਿੰਦੀ ਹੈ।

ਫੇਰ ਉਹੋ--ਜਿਵੇਂ ਮਨ ਦੀ ਗਹਿਰਾਈ ਵਿਚ ਉਸ ਦੀਆਂ ਲਹਿਰਾਂ ਉਠਦੀਆਂ ਹੋਣ--ਬਾਹਰ ਦੇ ਸੰਗੀਤ ਦੀ ਰਾਗਣੀ ਵਾਂਗ।

ਇਸ ਉਦਾਸ ਸ਼ਾਮ ਵੇਲੇ ਆਪਣੀ ਗੱਲ ਵੀ ਯਾਦ ਆਉਂਦੀ ਹੈ। ਬਚਪਨ ਤੋਂ ਜਿਸ ਘਰ ਵਿਚ ਉਹ ਵੱਡੀ ਹੋਈ ਸੀ, ਉਥੇ ਉਸ ਜ਼ਾਤ ਦੇ ਲੋਕ ਬਹੁਤੇ ਨਹੀਂ ਸਨ। ਉਹ ਅਜੀਬ ਤੇ ਵੱਖਰਾ ਜਿਹਾ ਜੀਵਨ ਸੀ ਜਿਵੇਂ ਚਾਰੇ ਪਾਸੇ ਉੱਚੀਆਂ ਕੰਧਾਂ ਕੀਤੀਆਂ ਹੋਈਆਂ ਹੋਣ। ਜੇ ਬਹੁਤ ਹਿੰਮਤ ਕਰੋ ਤਾਂ ਬਸ ਕੰਧ ਦੇ ਉਤੋਂ ਦੀ ਹੋ ਕੇ ਥੋੜ੍ਹਾ ਵੇਖਿਆ ਜਾ ਸਕਦਾ ਸੀ ਇਸਤੋਂ ਵੱਧ ਹੋਰ ਕੁਝ ਨਹੀਂ। ਇਸ ਪਿਛੋਂ ਗੰਢ ਬੱਝੀ, ਪਰਾਇਆ ਜੀਵਨ, ਡੱਡੂ ਤੇ ਚੂਹੇ ਦਾ ਗਠਜੋੜ ਕੀਤਾ ਗਿਆ। ਰਾਹ ਤੁਰਦਿਆਂ ਹਰ ਕਦਮ ਤੇ ਪੈਰ ਥਿੜਕਦੇ ਸਨ। ਸਿਰਫ਼ ਪਰਸਥਿਤੀਆਂ ਚੇਤੇ ਆਉਂਦੀਆਂ ਹਨ। ਸੀਮਾ ਦਾ ਪਸਾਰ ਪਤਾ ਲਗਦਾ ਹੈ। ਫੇਰ ਵੀ ਉਸਨੇ ਕਈ ਵਾਰੀ ਸੋਚਿਆ--ਦੁਨੀਆਂ ਵਿਚ ਕਈ ਤਰ੍ਹਾਂ ਦੇ ਆਦਮੀ ਹੁੰਦੇ ਹਨ। ਮਨੁੱਖ ਹਰ ਪੱਖੋਂ ਪੂਰਾ ਹੈ, ਸੁਹਣਾ ਹੈ। ਪਰ ਅੱਜ ਵਾਂਗ ਕਦੇ ਏਨੇ ਡੂੰਘੇ ਭਾਵਾਂ ਨਾਲ ਪਹਿਲਾਂ ਕਦੇ ਸੋਚਿਆ ਹੈ ? ਸੋਚਣਾ ਚੰਗਾ ਤਾਂ ਲਗਦਾ ਹੈ, ਭਾਵੇਂ ਅਜਿਹੀਆਂ ਗੱਲਾਂ ਸੋਚਦਿਆਂ ਦਿਹ ਕਾਠ ਹੋ ਜਾਂਦੀ ਹੈ ਜਿਵੇਂ ਬਾਹਰੋਂ ਉਹ ਬੁੱਤ ਹੋਵੇ। ਜੇ ਕੋਈ ਹੁੰਦਾ ਤਾਂ ਉਸਨੂੰ ਮਨ ਵਾਂਗ ਸਜਾ ਲੈਂਦਾ--ਜਾਣੇ ਪਛਾਣੇ ਰਾਹ ਹੋ ਕੇ ਨਹੀਂ, ਅਨਜਾਣ ਰਾਹਾਂ ਰਾਹੀਂ--ਜਿਸ ਕੁਰਾਹੇ ਤੁਰਦਿਆਂ ਮਨ ਦੀ ਗਹਿਰਾਈ ਪਛਾਣੀ ਜਾਂਦੀ। ਤੇ ਸੋਚਣ ਪਿਛੋਂ ਸੁਪਨਾ ਹੱਥ ਦੀ ਪਕੜ ਵਿਚ ਆ ਜਾਂਦਾ ਹੈ। ਫੇਰ ਉਸਨੂੰ ਕੀ ਪਰਵਾਹ ਸੀ। ਉਹ ਦਰੜਦੀ ਤੁਰੀ ਜਾਂਦੀ, ਡਿੱਗਦੀ ਢਹਿੰਦੀ, ਕੀ ਉਸ ਨੂੰ ਏਨਾ ਵੀ ਹੱਕ ਨਾ ਹੁੰਦਾ ? ਅਜਿਹੀ ਭਾਵਨਾ ਨਾਲ ਉਸਨੂੰ ਇਕ ਵੱਖਰਾ ਨਵਾਂ ਜੀਵਨ ਮਿਲ ਜਾਂਦਾ। ਬਲੀਦੱਤ ਹੌਲੀ ਜਿਹੀ ਨੀਵੀਂ ਆਵਾਜ਼ ਵਿਚ ਕਹਿ ਗਿਆ--

"ਹੈਂ...? ਖੜੀ ਕਿਉਂ ਏਂ; ਜਾਹ ਉਠ ਕੇ ਚਾਹ-ਪਾਣੀ ਤਾਂ ਲਿਆ। ਜਾਣਦੀ ਏਂ ਇਹ ਕੌਣ ਨੇ ? ਬਹੁਤ ਵੱਡੇ ਬੰਦੇ ਨੇ। ਇਹਨਾਂ ਨੂੰ ਹੁੱਕ ਕਰਨਾ ਪਵੇਗਾ।"

"ਹੈਂ ਕੀ ਆਖਿਆ ? ਹੁੱਕ ਹੱਕ ਦਾ ਮੈਨੂੰ ਨਹੀਂ ਪਤਾ। ਮੈਥੋਂ ਕੁਝ ਨਹੀਂ ਫੇ... "

ਲੱਤਾਂ ਚੋ...

"ਉਇ ਹੁੱਕ--ਹੁੱਕ ਦਾ ਮਤਲਬ ਨਹੀਂ ਸਮਝਦੀ ? ਕੁੰਡੀ ਪਾ ਕੇ ਮੱਛੀ ਫੜਦੇ ਨੇ ਕਿ ਨਹੀਂ ? ਉਸੇ ਤਰ੍ਹਾਂ ਦੀ ਹੀ ਇਹ ਇਕ ਮੱਛ ਹੈ ਮੱਛ..."

ਗੱਲ ਕਹਿ ਤਾਂ ਦਿਤੀ ਪਰ ਫੇਰ ਦੰਦਾਂ ਹੇਠਾਂ ਜੀਭ ਦੱਬ ਲਈ। ਬਲੀਦੱਤ ਆਪਣੇ ਜੁਗਤ ਘੜਨ ਦੇ ਰੁਝਾਨ ਵਿਚ ਗੱਲ ਨਾ ਫੜ ਸਕਿਆ। ਸਮਝਾਉਣ ਲੱਗਾ— "ਇਹ ਇਕ ਬੜੇ ਵੱਡੇ ਬੰਦੇ ਹਨ, ਉਪਰ ਵਾਲਿਆਂ ਤੇ ਇਹਨਾਂ ਦਾ ਬੜਾ ਇੰਨਫਲੂਐਂਸ ਹੈ, ਯਾਨੇ ਪ੍ਰਭਾਵ ਹੈ। ਇਹ ਆਪ ਵੱਡੇ ਘਰ ਦੇ ਨੇ ਨਾ, ਏਸੇ ਲਈ। ਅੱਜ ਮੌਕਾ ਹੱਥ ਆਇਆ ਹੈ, ਉਹ ਆਪ ਸਾਡੇ ਘਰ ਚਲ ਕੇ ਆਏ ਨੇ। ਉਹਨਾਂ ਨਾਲ ਚੰਗੀਆਂ ਚੰਗੀਆਂ ਗੱਲਾਂ ਕਰੀਂ, ਤਾਂ ਜਾ ਕੇ ਕਿਧਰੇ--ਇਕ ਜਾਣ ਪਛਾਣ ਤੋਂ ਸ਼ੁਰੂ ਹੋ ਕੇ ਛਾਲ ਤੇ ਛਾਲ ਮਾਰ ਕੇ ਉਤੇ ਹੀ ਉਤੇ ਚੜ੍ਹਦੇ ਜਾਈਦੇ..."

ਛਾਲ ਮਾਰਨ ਦੀ ਗੱਲ ਕਰਕੇ ਬਲੀਦੱਤ ਨੇ ਉਸ ਦੀਆਂ ਦੋਏ ਬਾਹਾਂ ਫੜ ਕੇ ਇਕ ਝਟਕਾ ਦਿਤਾ। ਸਰੋਜਨੀ ਇਹ ਕਹਿ ਕੇ ਤੁਰ ਗਈ, "ਤੁਹਾਡੇ ਦੋਸਤ ਤਾਂ ਪੇਟੂ ਨੇ। ਕਿਉਂ ਹੈ ਕਿ ਨਹੀਂ ?"

ਕੁਝ ਸਮੇਂ ਪਿਛੋਂ।...ਚਾਹ-ਪਾਣੀ ਚਲ ਰਿਹਾ ਹੈ। ਰਣਜੀਤ ਬਾਬੂ ਬੋਲੇ, "ਏਥੇ ਇਕੱਲਿਆਂ ਤੁਹਾਡੀ ਪਤਨੀ ਦਾ ਜੀਅ ਨਹੀਂ ਲਗਦਾ ਹੋਣਾ। ਸਾਡੇ ਵੱਲ ਤਾਂ, ਬਸ ਔਰਤਾਂ ਦਾ ਕਲੱਬ ਹੀ ਸਮਝੋ। ਤੁਹਾਨੂੰ ਜਾ ਕੇ ਹੀ ਪਤਾ ਲਗੇਗਾ। ਮਨੁੱਖੀ ਸਮਾਜ ਵਿਚ ਰਹਿ ਕੇ ਜੇ ਅਸੀਂ ਆਪਸ ਵਿਚ ਨਾ ਮਿਲੀਏ ਤਾਂ ਜੀਣ ਦਾ ਕੀ ਸੁਆਦ ਆਉਂਦਾ ਏ—ਆਪ ਹੀ ਦੱਸੋ ? ਅਤੇ ਨੌਕਰੀ ਤਾਂ ਤੁਹਾਨੂੰ ਪਤਾ ਏ ਸਭ ਨੂੰ ਹੀ ਕਰਨੀ ਪੈਂਦੀ ਏ। ਸਾਰੇ ਤਾਂ ਸਭਿਅ ਹੁੰਦੇ ਨਹੀਂ। ਲਾਈਫ਼ ਵਿਚ ਬੜਾ ਫਨ ਏ ਜੀ। ਫਨ ਨਾਲ ਸਭਿਅਤਾ ਆਉਂਦੀ ਏ। ਏਸ ਲਈ ਹਰੇਕ ਨੂੰ ਸਭਿਅ ਬਨਣਾ ਹੀ ਪਵੇਗਾ। ਸਿਰਫ਼ ਪੜ੍ਹਨ ਲਿਖਣ ਨਾਲ ਜਾਂ ਨੀਤੀਆਂ ਨਾਲ ਗੱਲ ਨਹੀਂ ਬਨਣੀ, ਮੇਲਜੋਲ ਵਧਾਉਣਾ ਪਏਗਾ।"

ਦੋਵੇਂ ਜਣੇ ਇਕ ਦੂਜੇ ਤੋਂ ਵਧ ਜ਼ੋਰ ਲਾਉਣ ਲੱਗ ਪਏ।

ਬਲੀਦੱਤ ਨੂੰ ਲੱਗਿਆ ਜਿਵੇਂ ਕੋਟ ਦਾ ਕਾਲਰ ਟਾਈਟ ਹੋ ਕੇ ਧੌਣ ਨੂੰ ਘੁੱਟੀ ਜਾਂਦਾ ਹੈ। ਉਸ ਨੇ ਕਿਹਾ, "ਤੁਸੀਂ ਜਾਣਦੇ ਓ ਅਸਾਂ ਲੋਕਾਂ ਦਾ ਦੋਸ਼ ਕੀ ਹੁੰਦਾ ਏ ? ਅਸੀਂ ਲੋਕ, ਯਾਨੇ ਸਾਡੇ ਘਰਾਂ ਦੀਆਂ ਔਰਤਾਂ, ਕੋਈ ਵਿਸ਼ੇਸ਼ ਫ਼ਾਰਵਰਡ ਨਹੀਂ ਹੁੰਦੀਆਂ।" 'ਵਿਸ਼ੇਸ਼' ਉਸ ਨੇ ਸ਼ਾਇਦ ਆਪਣੇ ਆਤਮ-ਸਨਮਾਨ ਜਾਂ ਆਤਮ-ਵਿਸ਼ਵਾਸ ਦੀ ਪੂਛ ਆਪਣੇ ਨਾਲ ਜੋੜਨ ਲਈ ਵਰਤਿਆ ਸੀ। ਪਰ ਰਣਜੀਤ ਬਾਬੂ ਗੱਲ ਨੂੰ ਉਲਟਾ ਕੇ ਬੋਲੇ, "ਜਿਸ ਨੂੰ ਲੋਕ ਫ਼ਾਰਵਰਡ ਕਹਿੰਦੇ ਨੇ, ਮੈਨੂੰ ਉਹ ਬਿਲਕੁਲ ਪਸੰਦ ਨਹੀਂ। ਬਿਲਕੁਲ ਵੀ ਨਹੀਂ। ਫ਼ਾਰਵਰਡ ਫ਼ਾਰਵਰਡ ਕਰਦਿਆਂ ਲੋਕਾਂ ਨੇ ਇਸ ਦੇ ਗ਼ਲਤ ਅਰਥ ਬਣਾ ਲਏ ਹਨ। ਜਿਵੇਂ ਕਈ ਲੋਕ ਗ਼ਲਤੀ ਨਾਲ ਕਹਿੰਦੇ ਹਨ, 'ਸਕਿਨ ਐਂਡ ਸਕਿਨ ਨੋ ਸਿਨ।' ਮੰਨ ਲਓ ਕੋਈ ਔਰਤ ਹੈ। ਉਸ ਦਾ ਕਿਸੇ ਮਰਦ ਨਾਲ ਕੋਈ ਸੰਬੰਧ ਨਹੀਂ ਪਰ ਫੇਰ ਵੀ ਫ਼ਾਰਵਰਡ ਅਖਵਾ ਕੇ ਉਸ ਨਾਲ

ਐਵੇਂ ਗੱਲ ਕਰੇ, ਉਸ ਨਾਲ ਘੁੰਮੇ ਫਿਰੇ, ਤੁਸੀਂ ਇਸ ਨੂੰ ਕੀ ਕਹੋਗੇ ? ਇਹ ਤਾਂ ਸੰਸਕਾਰਾਂ ਤੇ ਅਤਿਆਚਾਰ ਕਰਨ ਵਾਲੀ ਗੱਲ ਹੋਈ..."

"ਹਿਅਰ ਹਿਅਰ..." ਬਲੀਦੱਤ ਨੇ ਕਿਹਾ, "ਮੈਂ ਸੋਚਦਾ ਸਾਂ ਮੈਂ ਹੀ ਕੰਜ਼ਰਵੇਟਿਵ ਹਾਂ। ਲਕੀਰ ਦਾ ਫ਼ਕੀਰ—ਵਾਹ–ਵਾਹ.. "

ਇਸ ਪਿਛੋਂ ਉਸਨੇ ਕੱਪ ਨੂੰ ਮੂੰਹ ਲਾ ਕੇ ਚਾਹ ਦੀ ਇਕ ਘੁੱਟ ਭਰੀ।

ਰਣਜੀਤ ਬਾਬੂ ਬੋਲੇ, "ਲਕੀਰ ਦਾ ਫ਼ਕੀਰ ਕਹਿਣਾ ਗ਼ਲਤ ਗੱਲ ਹੋਵੇਗੀ—ਟ੍ਰੇਡੀਸ਼ਨਲ ਕਹੋ। ਟ੍ਰੇਡੀਸ਼ਨ ਇਕ ਜਾਤੀ ਦੀ ਸ਼ਾਨ ਹੁੰਦੀ ਹੈ। ਸਜਾਵਟ ਹੈ। ਉਸ ਨੂੰ ਛੱਡ ਕੇ ਕੌਮ ਦੀ ਹੋਂਦ ਹੀ ਕਿੱਥੇ ਰਹਿ ਜਾਂਦੀ ਹੈ।"

ਅਚੰਭੇ ਨਾਲ ਅੱਖਾਂ ਅੱਡ ਕੇ ਪ੍ਰਸੰਨਤਾ ਨਾਲ ਬਲੀਦੱਤ ਵੇਖਦਾ ਰਿਹਾ। ਉਸਨੂੰ ਇਹਨਾਂ ਗੱਲਾਂ ਬਾਰੇ ਕੋਈ ਸ਼ੱਕ ਨਹੀਂ। ਰਣਜੀਤ ਬਾਬੂ ਗੱਲ ਕਰਦੇ ਰਹੇ, "ਟ੍ਰੇਡੀਸ਼ਨਲ ਹੋਣਾ ਉੱਚੀ ਕੁਲ ਦੇ ਲੱਛਣ ਹੁੰਦੇ ਹਨ। ਅਹਿ ਮਾਮੂਲੀ ਟੈਨਿਸ ਵਿਚ ਹੀ ਵੇਖ ਲਓ..."

"ਮਾਮੂਲੀ ਨਹੀਂ ਤੁਸੀਂ ਤਾਂ ਚੈਂਪੀਅਨ ਹੋ ਚੈਂਪੀਅਨ", ਬਲੀਦੱਤ ਨੇ ਠਹਾਕਾ ਮਾਰ ਕੇ ਆਖਿਆ, ਪਰ ਰਣਜੀਤ ਬਾਬੂ ਬੋਲੇ, "ਚੈਂਪੀਅਨ ਤਾਂ ਸ਼ਾਇਦ ਏਥੇ ਅੰਨ੍ਹਿਆਂ ਵਿਚ ਕਾਣਾ ਰਾਜਾ ਬਣ ਕੇ ਮੈਂ ਬਣ ਗਿਆ—ਪਰ ਜਿੰਨਾ ਮਰਜ਼ੀ ਬ੍ਰਿਲੀਐਂਟ ਹੋ ਕੇ ਖੇਡ ਲਓ ਅਸਲ ਵਿਚ ਆਦਮੀ ਦਾ ਟ੍ਰੇਡੀਸ਼ਨਲ ਸਟਾਈਲ ਫ਼ਲੈਸ਼ਿੰਗ ਹੋਣ ਤੇ ਹੀ ਲੋਕ ਅਵਾਕ ਹੋ ਕੇ ਵੇਖਦੇ ਹਨ, ਪਰ ਉਸ ਨਾਲ ਤੁਸੀਂ ਸੈੱਟ ਨਹੀਂ ਜਿੱਤ ਸਕਦੇ..."

"ਵਾਹ-ਵਾਹ, ਚਮਤਕਾਰ।"

"ਨਹੀਂ ਨਹੀਂ ਬਿਲਕੁਲ ਨਹੀਂ, ਛੱਡੋ ਜੀ। ਪਰ ਫ਼ਾਰਵਰਡ ਜਾਂ ਬੈਕਵਰਡ ਹੋਣ ਦੇ ਨਾਲ ਨਾਲ ਇਕ ਗੱਲ ਰਹਿ ਜਾਂਦੀ ਹੈ। ਉਹ ਹੈ ਪੜ੍ਹੇ ਲਿਖੇ ਹੋਣ ਦਾ ਅਹਿਸਾਸ, ਗੱਲਬਾਤ, ਚਾਲਚਲਣ, ਮਤਲਬ ਵਿਦੇਸ਼ੀ ਲੋਕ ਸਾਨੂੰ ਇਹ ਨਾ ਕਹਿਣ ਕਿ ਰੱਬ ਦੇ ਚਿੜੀਆਘਰ ਵਿਚ ਅਸੀਂ ਇਕ ਜਾਨਵਰ ਹਾਂ।"

"ਹਾ–ਹਾ–ਹਾ..."

"ਅਤੇ ਉਹ ਵੀ ਮਿਲਦਾ ਹੈ ਲੋਕਾਂ ਨਾਲ ਮੇਲ ਜੋਲ ਪੈਦਾ ਕਰਕੇ, ਬਿਨਾਂ ਮੇਲ ਜੋਲ ਤੋਂ ਇਹ ਮਨ ਵਿਚ ਪੈਦਾ ਨਹੀਂ ਹੁੰਦਾ। ਕਲਚਰ ਸਮਾਜਿਕਤਾ ਨਾਲ ਵਧਦਾ ਹੈ ਅਤੇ ਸਾਡੀਆਂ ਔਰਤਾਂ ਨੂੰ ਇਸ ਦੀ ਵਿਸ਼ੇਸ਼ ਲੋੜ ਹੈ, ਕਿਉਂਕਿ ਇਹਨਾਂ ਉਤੇ ਸਾਡੀ ਭਵਿੱਖ ਦੀ ਬਹੁਤੀ ਉੱਨਤੀ ਨਿਰਭਰ ਕਰਦੀ ਹੈ..."

"ਬਿਲਕੁਲ ਠੀਕ", ਬਲੀਦੱਤ ਨੇ ਕਿਹਾ, "ਦੇਅਰ ਯੂ ਆਰ..."

"ਕਦੇ ਸਾਡੇ ਵਲ ਵੀ ਆਓ, "ਰਣਜੀਤ ਬਾਬੂ ਕਹਿ ਕੇ ਚਲੇ ਗਏ, "ਮਿਸਿਜ਼ ਦਾਸ ਨੂੰ ਵੀ ਨਾਲ ਲੈ ਕੇ ਆਉਣਾ।"

ਬਲੀਦੱਤ ਨੇ ਸਹਿਮਤੀ ਪ੍ਰਗਟ ਕੀਤੀ।

ਅਤੇ ਦੂਜੇ ਦਿਨ ।

ਕੰਪਨੀ ਦੇ ਵਫ਼ਾਦਾਰ ਕਰਮਚਾਰੀ ਬਲੀਦੱਤ ਦਾਸ ਨੇ ਦਫ਼ਤਰ ਜਾਣ ਤੋਂ ਪਹਿਲਾਂ ਰੋਟੀ ਖਾਂਦਿਆਂ ਆਪਣੇ ਕੋਲ ਬੈਠੀ ਪਤਨੀ ਨੂੰ ਰੋਜ਼ ਵਾਂਗ, ਆਦਤ ਅਨੁਸਾਰ ਲੈਕਚਰ ਦੇਣਾ ਸ਼ੁਰੂ ਕੀਤਾ, "ਦੇਖ ਸਰੋਜ ! ਹੁਣ ਤੈਨੂੰ ਬਦਲਣ ਦੀ ਲੋੜ ਹੈ । ਜਿਸ ਸਮਾਜ ਵਿਚ ਅਸੀਂ ਰਹਿੰਦੇ ਹਾਂ ਜੇ ਉਸ ਵਿਚ ਤਾਲਮੇਲ ਵਧਾ ਕੇ ਮਾਣ ਨਾਲ ਉੱਚਾ ਉਠਣਾ ਹੈ ਤਾਂ ਮੇਰੀ ਇਕੱਲੇ ਦੀ ਮਿਹਨਤ ਕਿਸੇ ਕੰਮ ਨਹੀਂ ਆਉਣੀ, ਤੈਨੂੰ ਵੀ ਮਿਹਨਤ ਕਰਨੀ ਪਵੇਗੀ । ਬਹੁਤੀ ਨਹੀਂ, ਬਸ ਇਹੀ ਦੋ ਅੱਖਰ ਅੰਗਰੇਜ਼ੀ ਦੇ ਪੜ੍ਹ ਕੇ, ਆਧੁਨਿਕ ਢੰਗਾਂ ਨਾਲ ਕੁਝ ਕਾਇਦੇ ਕਾਨੂੰਨ ਸਿਖ ਕੇ, ਅਸੀਂ ਇਹਨਾਂ ਲੋਕਾਂ ਵਿਚ ਰਚ ਮਿਚ ਜਾਵਾਂਗੇ । ਨਹੀਂ ਤਾਂ ਲੋਕ ਸਾਡੇ ਤੇ ਹੱਸਣਗੇ ।" ਉਹ ਬੜੀ ਗੰਭੀਰਤਾ ਨਾਲ ਇਹ ਗੱਲਾਂ ਕਰਦਾ ਹੈ । ਸਰੋਜਨੀ ਤਰਕ ਖਾਂਦੀ ਹੈ, ਬਲੀਦੱਤ ਹੋਰ ਜੋਸ਼ ਨਾਲ ਭਾਸ਼ਨ ਦਿੰਦਾ ਹੈ, ਫੇਰ ਘੜੀ ਵੇਖ ਕੇ ਭਾਸ਼ਨ ਬੰਦ ਕਰਕੇ ਦੌੜ-ਭੱਜ ਕਰਦਾ ਸਿੱਧਾ ਦਫ਼ਤਰ ਵਲ ਭੱਜਦਾ ਹੈ । ਰੋਜ਼ ਇਵੇਂ ਹੁੰਦਾ ਹੈ ।

ਪਰ ਸਰੋਜਨੀ ਨੇ ਅੱਜ ਅੱਗੋਂ ਕੋਈ ਮੋੜ ਨਾ ਦਿਤਾ । ਇਹ ਗੱਲ ਨਹੀਂ ਕਿ ਉਹ ਬਦਲ ਨਹੀਂ ਰਹੀ । ਸਾਹਮਣੇ ਘਰ ਵਿਚ ਇਕ ਡੰਗਰ-ਡਾਕਟਰ ਰਹਿੰਦੇ ਹਨ । ਉਹਨਾਂ ਦੀ ਪਤਨੀ ਨਾਲ ਉਹਨੇ ਜਾਣ-ਪਛਾਣ ਵਧਾ ਲਈ ਹੈ । ਉਹ ਈਸਾਈ ਹਨ । ਉਸ ਕੋਲੋਂ ਕੁਝ ਬੁਣਤੀ ਸਿੱਖੀ ਹੈ । ਗਲੇ ਤਕ ਬੁਣ ਵੀ ਲਿਆ ਹੈ । ਉਸ ਪਿਛੋਂ ਉਹ ਉਸ ਹੇਠਾਂ ਆਪਣਾ ਨਾਂ ਵੀ ਬੁਣੇਗੀ—'ਸਰੋਜਨੀ' ।

ਇਹ ਉਸਦੀ ਗੁਪਤ-ਬੋਲੀ ਹੈ । ਇਕ ਦਿਨ ਅਚਾਨਕ ਬਲੀਦੱਤ ਨੂੰ ਆਪਣੇ ਇਸ ਕੰਮ ਨਾਲ ਹੈਰਾਨ ਕਰ ਦੇਵੇਗੀ ।

ਮਨ ਵਿਚ ਉਹ ਆਪ ਵੀ ਇਹ ਮਹਿਸੂਸ ਕਰਦੀ ਹੈ ਕਿ ਸਮਾਜ ਚੰਗੀ ਚੀਜ਼ ਹੈ । ਉਹ ਸਮਾਜ ਵਿਚ ਰਚਣਾ-ਮਿਚਣਾ ਚਾਹੁੰਦੀ ਹੈ ।

"ਕਿਉਂ ਕੀ ਕਹਿੰਨੀ ਏਂ, ਐਤਕੀਂ ਅੰਗਰੇਜ਼ੀ ਕਿਤਾਬ ਲਿਆਵਾਂ ?"

"ਹਾਏ ਮਾਂ, ਅੰਗਰੇਜ਼ੀ ! ਕੋਈ ਦਸਦਾ ਸੀ ਕਿਸੇ ਦੇ ਘਰੇ ਕਿਸੇ ਵਹੁਟੀ ਨੇ ਢਾਈ ਅੱਖਰ ਅੰਗਰੇਜ਼ੀ ਦੇ ਸਿੱਖ ਲਏ, ਫੇਰ ਸਾਰਿਆਂ ਨੂੰ ਵਿਖਾ-ਵਿਖਾ ਕੇ ਕਹਿੰਦੀ ਰਹਿੰਦੀ, 'ਦੇਆਰਾਰਾ.. ਸੂਜ...'

"ਸੱਚੀਂ ਮਖ਼ੌਲ ਨਹੀਂ, ਲਿਆਵਾਂ ਕਿਤਾਬ ?"

"ਚੰਗਾ ਲੈ ਆਓ..."

"ਇਕਦਮ ਛੇਤੀ ਛੇਤੀ ਰਟ ਲਏਂਗੀ...?"

"ਹਾਂ, ਕਿਉਂ ਨਹੀਂ ? ਤੁਸੀਂ ਵੀ ਛਤੀ ਛੇਤੀ ਰਟ ਗਏ ਸੀ ? ਠੀਕ ਏ, ਜੇ ਕਹਿੰਦੇ ਹੀ ਹੋ ਤਾਂ ਲੈ ਆਉਣਾ—ਵੇਖਾਂਗੀ । ਹਾਂ ਸੱਚ ਤੁਸੀਂ ਕਹਿੰਦੇ ਸੀ ਕਿ ਕਿਸੇ ਦੇ ਘਰ ਚੱਲਾਂਗੇ ।"

"ਜ਼ਰੂਰ ਚੱਲਾਂਗੇ । ਪਹਿਲਾਂ ਰਣਜੀਤ ਬਾਬੂ ਦੇ ਘਰ ਚੱਲਾਂਗੇ ।"

"ਅੱਜ ਤਾਂ ਸ਼ਨਿਚਰਵਾਰ ਏ ਤੇ ਮੱਸਿਆ ਦੀ ਰਾਤ ਏ ।"
"ਠੀਕ ਏ, ਅੱਜ ਹੀ ਚੱਲਾਂਗੇ ।"
"ਤੁਸੀਂ ਜੇ ਜਲਦੀ ਆਓ ਤਾਂ ਹੀ ਨਾ ?"
"ਹਾਂ, ਮੈਂ ਛੇਤੀ ਆ ਜਾਵਾਂਗਾ ।"

ਧੁੱਪਾਂ ਢਲ ਗਈਆਂ ਹਨ । ਦਿਨ ਛਿਪਣ ਵਾਲਾ ਹੋ ਗਿਆ । ਉਹ ਤਿਆਰ ਹੋ ਗਈ । ਕੁਝ ਬੀੜੇ ਪਾਨ ਦੇ ਜ਼ਿਆਦਾ ਲਾ ਕੇ ਰੱਖ ਲਏ, ਜਿਵੇਂ ਪਰਦੇਸ ਜਾ ਰਹੀ ਹੋਵੇ । ਕਾਫ਼ੀ ਦੇਰ ਤੱਕ ਤਿਆਰੀਆਂ ਕਰਦੀ ਰਹੀ । ਸੱਚਮੁਚ ਬਚਪਨ ਯਾਦ ਆ ਜਾਂਦਾ ਹੈ । ਬੇਸਬਰੀ ਨਾਲ ਬਲੀਦੱਤ ਦੇ ਮੁੜਣ ਦੀ ਉਡੀਕ ਕਰਦੀ ਰਹੀ । ਬਲੀਦੱਤ ਨੇ ਵੀ ਆ ਕੇ ਇਕ ਖਿੱਚ ਜਿਹੀ ਮਹਿਸੂਸ ਕੀਤੀ । ਸਰੋਜਨੀ ਨੇ ਆਪਣੀ ਪੁਰਾਣੀ ਸ਼ਖ਼ਸੀਅਤ ਨੂੰ ਉਭਾਰ ਲਿਆ ਸੀ ।

ਸਰੋਜਨੀ ਬਦਲ ਗਈ ਹੈ । ਬਲੀਦੱਤ ਨੂੰ ਜਾਪਦਾ ਹੈ ਉਹ ਸੱਜਰੇ ਖਿੜੇ ਪਦਮ ਫੁੱਲ ਵਾਂਗ—ਕਿਆਰੀਆਂ ਵਿਚ ਲਹਿਰਾਉਂਦੀ ਹਾਸੇ ਦੀ ਫੁਹਾਰ ਵਾਂਗ ਲਗਦੀ ਹੈ । ਗਲ ਨੂੰ ਵਲੂ ਪਾ ਕੇ ਮਖ਼ੌਲ ਕਰਦੀ ਹੈ । ਸੱਜਰਾ ਖਿੜਿਆ ਪਦਮ ਫੁੱਲ ਝੂਮ ਉਠਦਾ ਹੈ ਤੇ ਉਹ ਕੰਬਦੇ ਪਾਣੀ ਵਿਚ ਆਪਣਾ ਪਰਛਾਵਾਂ ਵੇਖ ਕੇ ਫੁੱਲ ਜਾਂਦਾ ਹੈ ਅਤੇ ਉਹ ਆਪ—ਡੁੱਬਦੀ-ਡੋਲਦੀ ਕਿਸ਼ਤੀ ਵਿਚ ਬਹਿ ਕੇ ਕੰਵਲ ਦੇ ਫੁੱਲ ਚੁਣਨ ਵਾਲਾ, ਜਿੰਨੀ ਵਾਰੀ ਕਿਸ਼ਤੀ ਧੱਕ ਕੇ ਅਗਾਂਹ ਹੱਥ ਵਧਾਉਂਦਾ ਹੈ, ਉਹ ਕੰਵਲ ਉੱਨੀ ਵਾਰੀ ਹੀ, ਉਹਦੀ ਹੱਥ ਦੀ ਪਹੁੰਚ ਤੋਂ ਦੂਰ ਲਹਿਰਾ ਰਿਹਾ ਹੁੰਦਾ ਹੈ ।

ਉਸ ਦਿਨ ਦੀ ਗੱਲ ਯਾਦ ਆਉਂਦੀ ਹੈ ਜਦੋਂ ਨਵਾਂ ਨਵਾਂ ਵਿਆਹ ਹੋਇਆ ਸੀ ।

ਧੁੰਦਲੇ ਹਨੇਰੇ ਵਿਚ ਇਕ ਛੋਟੇ ਜਿਹੇ ਛੱਪਰ ਵਾਲਾ ਘਰ, ਜਿਸਦੇ ਛੋਟੇ ਜਿਹੇ ਵਿਹੜੇ ਵਿਚ ਜੂਠ ਨਾਲ ਰਲ਼ਿਆ ਭਾਂਡਿਆਂ ਤੇ ਹਾਂਡੀਆਂ ਦਾ ਪਾਣੀ ਖਿਲਰਿਆ ਰਹਿੰਦਾ ਸੀ । ਮੱਛਰਾਂ ਦੀ ਭੀਂ ਭੀਂ ਸੁਣਦੀ ਰਹਿੰਦੀ । ਏਸੇ ਵਾਤਾਵਰਣ ਵਿਚ ਵਿਆਹ ਦੇ ਮੁੱਢਲੇ ਕੁਝ ਮਹੀਨਿਆਂ ਦਾ ਜਾਦੂ ਉਸ ਨੇ ਵੇਖਿਆ ਸੀ । ਉਹ ਸਰੋਜਨੀ ਕੋਈ ਹੋਰ ਹੀ ਸੀ । ਉਸ ਨੂੰ ਸ਼ਬਦਾਂ ਵਿਚ ਬਿਆਨ ਕਰਨਾ ਜਾਂ ਭਾਵਨਾ ਨਾਲ ਅੰਗਣਾ ਸੰਭਵ ਹੀ ਨਹੀਂ ।

ਗ਼ਰੀਬ ਘਰ ਦੀ ਗ੍ਰਿਹਿਸਥੀ ਦੀਆਂ ਹਜ਼ਾਰਾਂ ਪਾਟੀਆਂ ਲੀਰਾਂ ਵਿਚੋਂ ਉਸਦੀ ਸੁੰਦਰ ਤੇ ਮਨਮੋਹਣੀ ਸ਼ਖ਼ਸੀਅਤ ਉਘੜ ਸੁਘੜ ਪੈਂਦੀ ਸੀ । ਹਾਸੇ-ਠੱਠੇ ਨਾਲ ਉਹ ਇਕ ਸੁੰਦਰ ਮਾਇਆ ਜਾਲ ਫੈਲਾਈ ਰਖਦੀ । ਦਿਖਾਈ ਨਾ ਦੇਣ ਅਤੇ ਪਕੜ ਵਿਚ ਨਾ ਆਉਣ ਦੀ ਅਦਾ ਦਾ ਅਹਿਸਾਸ ਕਰਵਾ ਕੇ ਬਲੀਦੱਤ ਦੀ ਮਰਦਾਨਗੀ ਨੂੰ ਉਕਸਾਂਦੀ ਰਹਿੰਦੀ । ਉਸ ਨੂੰ ਚੇਤੇ ਕਰਾਉਂਦੀ ਰਹਿੰਦੀ ਕਿ ਜਿੱਤਣਾ ਹੀ ਉਸਦਾ ਆਦਰਸ਼ ਹੈ । ਆਪਣੇ ਰਿਸ਼ਤੇ ਵਿਚ ਸਵਾਧੀਨਤਾ ਦੀ ਮਿਠਾਸ ਅਤੇ ਆਤਮ-ਵਿਸ਼ਵਾਸ ਦਾ ਸੁਆਦ ਪੈਦਾ ਕਰੀ ਰਖਦੀ । ਇਹ ਉਦੋਂ ਦੀ ਸਰੋਜਨੀ ਸੀ ।

ਮਿੱਟੀ ਨਾਲ ਲਿੱਪੀ ਕੋਠੜੀ ਵਿਚ ਸਾਫ਼ ਤੇ ਨਵੇਂ ਜੀਵਨ ਦੀ ਸੇਜ ਵਿਛਾ ਕੇ

ਸੁਸਤ ਜਿਹਾ ਬਲੀਦੱਤ ਆਪਣੀਆਂ ਦਲੀਲਾਂ ਨਾਲ ਚੇਤਨਾ ਵਿਚ ਗੜੂੰਦ ਹੋ ਕੇ ਚੁੱਪਚਾਪ ਜੀਵਨ ਦੀਆਂ ਸੰਤੁਸ਼ਟੀਆਂ ਦਾ ਅਨੰਦ ਲੈਂਦਾ ਰਹਿੰਦਾ ਜਾਂ ਘੁਰਾੜੇ ਮਾਰਦਿਆਂ ਗੂੜ੍ਹੀ ਨੀਂਦੇ ਸੁੱਤਾ ਰਹਿੰਦਾ। ਫ਼ਿਕਰਾਂ ਦੀ ਨੀਂਦ ਵਿਚ ਨਹੀਂ।

ਉਸ ਨੂੰ ਉਦੋਂ ਨਾ ਤਾਂ ਵੱਡਾ ਬੰਦਾ ਬਣਨ ਦੀ ਕੋਈ ਚਾਹ ਸੀ ਤੇ ਨਾ ਹੀ ਦਿਮਾਗ਼ ਵਿਚ ਕੋਈ ਤਿੰਨ-ਪੰਜ ਦੀ ਚਿੰਤਾ।

ਸਿਰਫ਼ ਉਹ ਸੀ ਤੇ ਸਰੋਜਨੀ।

ਨੌਕਰੀ ਤਾਂ ਸਿਰਫ਼ ਇਕ ਸਾਧਨ ਸੀ, ਜੀਵਨ ਨਹੀਂ।

ਉਸੇ ਅਣਦੇਖੇ ਸੁਆਦ ਦੇ ਰੋਮ-ਰੋਮ ਵਿਚ ਰਚ ਜਾਣ ਵਾਲੇ ਡੂੰਘੇ ਅਹਿਸਾਸ ਵਿਚ ਅਰਾਮ ਨਾਲ ਲੱਤਾਂ ਪਸਾਰ ਕੇ ਪਏ। ਪੈਣ ਸਮੇਂ ਮਨ ਵਿਚ ਤਿਆਗ ਦੀ ਇੱਛਾ ਪੈਦਾ ਹੁੰਦੀ ਸੀ। ਉਹਦਾ ਸਭ ਤੋਂ ਵੱਡਾ ਆਨੰਦ ਇਹੋ ਸੀ ਕਿ ਆਪਣੀ ਪਤਨੀ ਲਈ ਆਪਣਾ ਸਭ ਕੁਝ ਵਾਰ ਕੇ ਉਹਨੂੰ ਹੋਰ ਖ਼ੁਸ਼ ਰੱਖੇ।

ਜਦ ਉਸਨੇ ਆਪਣੇ ਵਿਆਹ ਲਈ ਨਾਂਹ ਕੀਤੀ ਸੀ ਤਾਂ ਉਸ ਦੇ ਬੁੱਢੇ ਪਿਓ ਨੇ ਕਿਹਾ ਸੀ—"ਉੱਲੂਆ, ਤੈਨੂੰ ਮੈਂ ਕੀ ਸਮਝਾਵਾਂ। ਮੈਨੂੰ ਦੱਸਦਿਆਂ ਸ਼ਰਮ ਆਉਂਦੀ ਹੈ। ਵਿਆਹ ਕੋਈ ਸੋਨੇ-ਚਾਂਦੀ ਦੀ ਖ਼ਾਤਰ ਨਹੀਂ ਕਰੀ ਦੇ। ਦੋ ਢਿੱਡ ਖਾਣ ਵਾਲੇ ਹੋ ਜਾਣ ਤਾਂ ਬਹੁਤਾ ਫ਼ਰਕ ਨਹੀਂ ਪੈਂਦਾ, ਅਸਲੀ ਗੱਲ ਘਰ ਵਸਾਉਣ ਦੀ ਹੈ। ਔਰਤ ਨੂੰ ਮਰਦ ਦੀ ਤੇ ਮਰਦ ਨੂੰ ਔਰਤ ਦੀ ਲੋੜ ਹੁੰਦੀ ਹੈ। ਫੇਰ ਇਸ ਪਿਛੋਂ ਰਹਿ ਕੀ ਗਿਆ?

ਜੇ ਮਨ ਮਿਲ ਜਾਵੇ ਤਾਂ ਇਕੋ ਥਾਲੀ ਵਿਚ ਦੋ ਮੁੱਠੀਆਂ ਭਾਤ ਤੇ ਤਿੰਨਾਂ ਕੱਪੜਿਆਂ ਨਾਲ ਵੀ ਦੋਵੇਂ ਜੀਅ ਇੰਜ ਰਹਿ ਸਕਦੇ ਨੇ ਜਿਵੇਂ 'ਧਾਨ ਵਿਚ ਚੌਲ।' ਇਹੀ ਤਾਂ ਹੈ ਬ੍ਰਹਮਗਿਆਨ। ਤੇ ਤੂੰ ਆਪ ਕਿਹੜਾ ਧਨ ਨਹੀਂ ਕਮਾਉਂਦਾ? ਜੇ ਤੇਰੇ ਵਰਗਾ ਦਿਮਾਗ ਸਾਰਿਆਂ ਦਾ ਹੁੰਦਾ ਤਾਂ ਤੇਰਾ ਪਤਾ ਵੀ ਨਹੀਂ ਲਗਣਾ ਸੀ। ਦੁਨੀਆਂ ਵਿਚ ਕਿਹੜਾ ਲੋਕ ਕਿਸੇ ਨਾਲ ਵਿਆਹ ਨਹੀਂ ਕਰਾਉਂਦੇ, ਘਰ ਨਹੀਂ ਵਸਾਉਂਦੇ, ਜੁੱਗਾਂ ਤੋਂ ਲੋਕ 'ਨਾਂਹ ਨਾਂਹ' ਹੀ ਕਰਦੇ ਆਏ ਨੇ। 'ਹਾਂ' ਤਾਂ ਕੁਝ ਕੁ ਲੋਕ ਹੀ ਕਹਿੰਦੇ ਨੇ।"

ਤਦ ਸਰੋਜਨੀ ਦੀ ਮਾਇਆ ਬੁੱਢੇ ਪਿਓ ਦੀ ਇਹ ਨਸੀਹਤ ਕਦੇ ਕਦੇ ਯਾਦ ਕਰਵਾ ਦਿੰਦੀ ਸੀ। ਗ਼ਰੀਬ ਹੁੰਦਿਆਂ ਉਸ ਨੇ ਵਿਆਹ ਤਾਂ ਕਰਵਾ ਲਿਆ ਪਰ ਪਛਤਾਇਆ ਕਦੇ ਨਹੀਂ।

ਬੀਤ ਗਿਆ ਸਮਾਂ ਹਨੇਰੇ ਵਿਚੋਂ ਉੱਠ ਕੇ ਉਹਦੇ ਸਾਹਮਣੇ ਆ ਖੜੋਂਦਾ ਸੀ।

ਰਣਜੀਤ ਬਾਬੂ ਦੇ ਘਰ ਜਾਂਦਿਆਂ ਬੀਤੇ ਸਮੇਂ ਵਿਚ ਸਰੋਜਨੀ ਨਾਲ ਬਿਤਾਏ ਉਹੋ ਦਿਨ ਯਾਦ ਆ ਜਾਂਦੇ ਹਨ ਅਤੇ ਫੇਰ ਅੱਜ ਦੇ ਯੋਜਨਾਵਾਦੀ ਬਲੀਦੱਤ ਨੂੰ ਬੀਤੇ ਸਮੇਂ ਦੇ ਰੁੱਸਣ ਮਨਾਉਣ ਵਾਲੇ ਦਿਨ ਯਾਦ ਆ ਜਾਂਦੇ ਹਨ। ਚਾਰੇ ਪਾਸੇ ਹਨੇਰੇ ਵਿਚ ਡੂੰਘੇ ਸਾਹ ਲੈਂਦਿਆਂ ਉਹ ਪਾਤਾਲਪੁਰੀ ਯਾਦ ਆਉਂਦੀ ਹੈ। ਉਹਨਾਂ

ਅਹਿਸਾਸਾਂ ਦਾ ਪਾਤ੍ਰ ਅਜੇ ਭਰਿਆ ਨਹੀਂ, ਜ਼ਿੰਦਗੀ ਵਿਚ ਉਸ ਕੋਲ ਜੇ ਧਨ ਤੇ ਤਾਕਤ ਹੁੰਦੀ ਤਾਂ ਜੀਵਨ ਹੋਰ ਹੀ ਤਰ੍ਹਾਂ ਦਾ ਹੁੰਦਾ।

ਉਹ ਆਪਣੇ ਮਨ ਵਿਚ ਤੁਲਨਾ ਕਰਦਾ—ਹੁਣ ਵਾਲੀ ਵਿਸ਼ਾਲ ਪ੍ਰਸੰਨਤਾ ਵਿਚ ਜੋ ਪਿਆਰ ਹੈ, ਕੀ ਝੁੱਗੀ ਵਿਚ ਰਹਿੰਦੀਆਂ ਉਸ ਨੂੰ ਮਿਲਿਆ ਸੀ ? ਵੱਡੀ ਕੋਠੀ ਦੇ ਬਗੀਚੇ ਵਿਚ ਫੁੱਲਾਂ ਲੱਦੀਆਂ ਵੇਲਾਂ ਪਿਛੇ ਲੁਕਣ-ਮੀਚੀ ਖੇਡਦਿਆਂ ਜੋ ਸੁਆਦ ਆਉਂਦਾ ਹੈ, ਕੀ ਪੁਰਾਣੇ-ਭੁਰੇ ਬਾਂਸਾਂ ਦੇ ਡੰਡਿਆਂ ਨਾਲ ਬਣੇ ਵਾੜੇ ਵਿਚ ਲੱਗੀ ਤੋਰੀਆਂ ਦੀ ਵੇਲ ਵਿਚੋਂ ਆ ਸਕਦਾ ਹੈ ? ਵਾੜੇ ਵਿਚ ਕੀੜਿਆਂ-ਖਾਧੇ ਸਾਗ ਅਤੇ ਭਿੰਡਿਆਂ ਦੇ ਬੂਟਿਆਂ ਵਿਚੋਂ ਆ ਸਕਦਾ ਹੈ ? ਇਹ ਹੋ ਹੀ ਨਹੀਂ ਸਕਦਾ—ਬਲੀਦੱਤ ਸੋਚਦਾ ਹੈ ਜਿਹੜੀ ਅੱਧੀ ਉਮਰ ਇੰਜ ਸਹਕਦਿਆਂ ਨਿਕਲ ਗਈ, ਜੇ ਰੱਜੇ-ਪੁੱਜੇ ਹੁੰਦੇ ਤਾਂ ਉਹ ਹੋਰ ਕਿਸੇ ਤਰ੍ਹਾਂ ਦੀ ਹੋਣੀ ਸੀ। ਪੱਕਾ ਮਕਾਨ, ਬਾਗ਼-ਬਗੀਚੇ, ਇਕ ਕਾਰ, ਚੰਗਾ ਪੈਸਾ ਹੁੰਦਾ ਜਿਸ ਨਾਲ ਉਹ ਜੋ ਚਾਹੁੰਦਾ ਖ਼ਰੀਦ ਸਕਦਾ, ਤਾਂ ਉਹਦਾ ਜੀਵਨ ਕਿਹੋ ਜਿਹਾ ਹੋਣਾ ਸੀ !

ਅਜੇ ਹੋਰ ਬਥੇਰੇ ਦਿਨ ਬਾਕੀ ਹਨ, ਜਦ ਤੱਕ ਮਾਸ ਤਦ ਤੱਕ ਆਸ। ਜੀਵਨ ਨੂੰ ਉਹ ਆਪਣੀ ਮਰਜ਼ੀ ਮੁਤਾਬਿਕ ਬਣਾ ਸਕਦਾ ਹੈ। ਆਪਣੀ ਦਾਣੇ ਪਾਣੀ ਦੀ ਲੜਾਈ ਵਿਚ ਉਹ ਸਾਨ੍ਹ ਜਿੰਨੇ ਜ਼ੋਰ ਤੇ ਗਿੱਦੜ ਜਿੰਨੀ ਚਲਾਕੀ ਦੀ ਵਰਤੋਂ ਕਰੇਗਾ। ਆਦਮੀ ਦੇ ਦਿਲ ਤੇ ਆਦਮੀ ਦੇ ਵਿਵੇਕ ਦੀਆਂ ਸਭ ਗੱਲਾਂ ਉਹ ਅਜਿਹੇ ਬੰਦਿਆਂ ਲਈ ਛੱਡ ਦੇਵੇਗਾ ਜਿਨ੍ਹਾਂ ਨੂੰ ਤਰੱਕੀ ਦਾ ਕੋਈ ਫ਼ਿਕਰ ਨਹੀਂ ਹੁੰਦਾ। ਇਹ ਕਮਜ਼ੋਰੀ ਉਸ ਵਿਚ ਨਹੀਂ ਹੈ। ਸਿਰਫ਼ ਟੀਚਾ ਮਿਥ ਕੇ ਤਰੀਕੇ ਦੀ ਵਰਤੋਂ ਕਰਨੀ ਹੈ।

ਦਾਣੇ ਪਾਣੀ ਦੀ ਲੜਾਈ, ਨੌਕਰੀ ਉਸ ਦਾ ਕੁਰਕਸ਼ੇਤਰ ਹੈ, ਉਸਦਾ ਧਰਮ ਖੇਤਰ। ਰਣਜੀਤ ਬਾਬੂ ਤੋਂ ਕਿਵੇਂ ਫ਼ਾਇਦਾ ਲਿਆ ਜਾ ਸਕਦਾ ਹੈ ? ਨਿਤ ਇਸੇ ਸੋਚ ਦਾ ਭੂਤ ਸਵਾਰ ਹੈ। ਨੌਕਰੀ ਦਾ ਫਾਹਾ। ਸੋਚਣ ਨਾਲ ਹੀ ਬੰਦਾ ਵੱਡਾ ਬਣਦਾ ਹੈ। ਬਲੀਦੱਤ ਹਿਸਾਬ ਕਿਤਾਬ ਲਾ ਕੇ ਦੇਖ ਰਿਹਾ ਸੀ। ਸਰੋਜਨੀ ਦੀ ਹੋਂਦ ਹੀ ਭੁੱਲ ਗਿਆ ਸੀ। ਬਸ ਸੋਚ ਰਿਹਾ ਸੀ ਆਪਣੀ ਨੌਕਰੀ ਬਾਰੇ—ਨੌਕਰੀ, ਨੌਕਰੀ।

ਸਰੋਜਨੀ ਅੱਗੇ ਅੱਗੇ ਤੁਰੀ ਜਾਂਦੀ ਹੈ। ਵਿਆਹ ਤੋਂ ਇਕ ਦਿਨ ਪਹਿਲਾਂ ਵਾਲੇ ਦਿਨ ਵਾਂਗ। ਸੱਚੀਂ ਕੀ ਉਹ ਹਮੇਸ਼ਾਂ ਆਜ਼ਾਦ ਰਹਿਣਾ ਚਾਹੁੰਦੀ ਹੈ ? ਮਨ ਵਿਚ ਅਜਿਹੇ ਸ਼ੰਕੇ ਉਠ ਰਹੇ ਹਨ। ਰਾਹ ਕੋਈ ਦੈਵੀ ਸ਼ਕਤੀ ਹੀ ਵਿਖਾ ਰਹੀ ਹੈ। ਹਵਾ ਵਿਚ ਬਿਜਲੀ ਦੀ ਸੁਗੰਧੀ ਹੈ। ਲਹੂ ਵਿਚ ਇਹਦਾ ਵਿਰੋਧ ਗੇੜੇ ਲਾ ਰਿਹਾ ਹੈ।

ਜ਼ਿੰਦਗੀ ਵਿਚ ਉਸ ਨੂੰ ਲੱਖਾਂ ਤਰੀਕਿਆਂ ਨਾਲ ਲੱਖਾਂ ਅਹਿਸਾਸਾਂ ਦਾ ਅਨੁਭਵ ਹੋਇਆ ਹੈ, ਅੱਜ ਕੀ ਹੋ ਗਿਆ ਹੈ ?

ਉਸ ਦੀ ਕਹਾਣੀ—

ਆਦਮੀ ਦੀ ਹੈ ।

ਉਹ ਸਿਰਫ਼ ਅੰਗਾਂ ਦਾ ਸਮੂਹ ਨਹੀਂ, ਪੂਰਵਜਾਂ ਦੀ ਅਸਲੀ ਦਿਹ ਉੱਤੇ ਸਨਮਾਨਤ ਮੌਡਲ ਦੇ ਤੱਥਾਂ ਦੀ ਸਾਰਥਕਤਾ ਹੈ । ਉਹਦਾ ਚਿਹਰਾ ਨਾ ਤਾਂ ਫ਼ਿਲਮਾਂ ਲਈ ਹੈ ਤੇ ਨਾ ਕਾਵਿ ਲਈ । ਉਹਦਾ ਸਰੀਰ ਸਾਧਾਰਨ ਰੋਟੀ-ਪਾਣੀ ਨਾਲ ਬਣੀ ਇਕ ਅਪੁਸ਼ਟ ਮਾਮੂਲੀ ਦਿਹ ਹੈ । ਇਸ ਵਿਚ ਦਿਖਾਉਣ ਯੋਗ ਕੁਝ ਵੀ ਨਹੀਂ, ਤੇ ਨਾ ਹੀ ਕੋਈ ਸ਼ਰਮ ਵਾਲੀ ਗੱਲ ਹੈ ।

ਕਹਾਣੀ ਉਸ ਦੇ ਡੂੰਘੇ ਮਨ ਦੀ ਹੀ ਨਹੀਂ । ਹਨੇਰੇ ਵਿਚ ਅਨੇਕਾਂ ਭੂਤ ਪ੍ਰੇਤ ਹਨ । ਚਾਨਣੇ ਰਾਹਾਂ ਵਿਚ ਅਨੇਕਾਂ ਪਹਿਰੇਦਾਰ ਡਾਂਗਾਂ ਸੋਟੇ ਲਈ ਖੜੇ ਹਨ । ਇਕਾਂਤ ਦੇ ਪਲ ਵੀ ਘੱਟ ਹੀ ਹੁੰਦੇ ਹਨ । ਤਦ ਉਸ ਦੇ ਜੀਵਨ ਵਿਚ ਕੋਈ ਨਾ ਕੋਈ ਪਹਿਰੇਦਾਰ ਘੁੰਮਣ ਚਲਾ ਜਾਂਦਾ ਹੈ ਤੇ ਕੋਈ ਅਫ਼ੀਮ ਖਾ ਕੇ ਸੌਂ ਜਾਂਦਾ ਹੈ । ਸਾਰੇ ਸੌਂ ਜਾਂਦੇ ਹਨ । ਪਰ ਕਿੰਨੇ ਪਲ ? ਇਕੱਲੇ ਜੀਵਨ ਦੇ ਕਿੰਨੇ ਹਿੱਸੇ ਹਨ ਕਿੰਨੇ ਟੁੱਕੜੇ ਹਨ ? ਇਕੋ ਇਕ ਪਹਿਰੇਦਾਰ, ਮਨ, ਡਰ ਨਾਲ ਲੂਲਾ ਲੰਗੜਾ ਹੋ ਚੁੱਕਾ ਹੈ । ਸੱਟ ਦਾ ਡਰ, ਸਮਾਜ ਦਾ ਭੈ, ਬਦਕਿਸਮਤੀ ਤੇ ਮੌਤ ਦਾ ਡਰ, ਨਿਰਾਸ਼ਾ ਦਾ ਡਰ । ਸਿਰਫ਼ ਡਰ ਹੀ ਡਰ ਹੈ । ਸਿਰਫ਼ ਸੰਭਾਵਿਤ ਨਿਮਰਤਾ ਦੀ ਪੁਰਾਤਨ-ਕਥਾ ਹੀ ਉਹਦੀ ਕਹਾਣੀ ਨਹੀਂ ।

ਉਸ ਦੀ ਕਹਾਣੀ—ਸਿਰਫ਼ ਮਨੁੱਖੀ ਸਮੂਹ ਵਿਚ ਉਸ ਦਾ ਵਿਕਾਸ ਨਹੀਂ । ਉਸ ਦਾ ਆਕਾਰ ਕੋਈ ਵੱਡਾ ਨਹੀਂ, ਉਹ ਤਾਂ ਇਕ ਮਾਮੂਲੀ ਜਿਹੀ ਕੀੜੀ ਹੈ, ਨਿੱਕੀ ਜਿਹੀ ।

ਨਾ ਹੀ ਇਹ ਕਹਾਣੀ ਉਸ ਦੇ ਸਫ਼ਲ ਜਾਂ ਅਸਫ਼ਲਤਾਪੂਰਨ ਸੰਸਾਰਕ ਘਟਨਾਵਾਂ ਦਾ ਵਰਨਣ ਹੈ । ਇਸ ਪਿਛੋਂ ਤੁਰਦੀਆਂ ਫਿਰਦੀਆਂ ਸਮੱਸਿਆਵਾਂ ਦਾ ਸੰਘਰਸ਼ ਤੇ ਤਾਂਇ-ਪਾਂਜੇ ਦਾ ਹਿਸਾਬ । ਘਟਨਾ ਨਹੀਂ—ਅੱਜ ਦੀ ਘਟਨਾ, ਕਲ੍ਹ ਨੂੰ ਨਾਨੀ ਵਾਲੀ ਭੁੱਲ ਚੁੱਕੀ ਬਾਤ ਬਣ ਜਾਂਦੀ ਹੈ । ਜੇ ਗਰਾਫ਼ ਵਿਚ ਵੀ ਦੇਖੀਏ ਤਾਂ ਇਕਸਾਰ ਨਹੀਂ ਕੁਝ ਮਾਮੂਲੀ ਜਿਹੇ ਉਤਰਾ-ਚੜਾਅ ਦਿਸਦੇ ਹਨ ।

ਉਸ ਦੀ ਕਹਾਣੀ ਪ੍ਰਕਿਰਤੀ ਦੇ ਸੰਪਰਕ ਵਿਚ ਉਸਦੇ ਵਰਤਮਾਨ ਦੀ ਪਛਾਣ ਵੀ ਨਹੀਂ ਹੈ । ਪ੍ਰਕਿਰਤੀ—ਉਹ ਤਾਂ ਸਭ ਕੁਝ ਏ—ਏਨਾ ਵੱਡਾ ਆਕਾਸ਼, ਉਸ ਵਿਚ ਲੱਖਾਂ ਕਰੋੜਾਂ ਬ੍ਰਹਿਮੰਡ, ਭਾਂਤ ਭਾਂਤ ਦੇ ਵਰਣ ਤੇ ਭਾਵ । ਹੇਠਾਂ ਖੱਡ, ਖਾਈ, ਪਹਾੜ, ਪੱਧਰ, ਅਸੰਖਾਂ ਦ੍ਰਿਸ਼ ਹਨ । ਪ੍ਰਕਿਰਤੀ, ਰੁੱਖ-ਪੌਦੇ, ਅਨਾਜ, ਗਊ-ਮੱਝਾਂ, ਪਸ਼ੂ-ਪੰਛੀ, 'ਐਲਜੀ' ਤਕ ਪਤਾ ਨਹੀਂ ਕਿਥੇ, ਕਿਸ ਹੇਠਾਂ, ਨਿੱਕਾ-ਜਿਹਾ ਬਲੀਦੱਤ ਲੁਕ ਜਾਂਦਾ ਹੈ । ਇੰਜ ਗੁਆਚ ਕੇ ਉਹ ਆਪਣੀ ਬਾਹਰਲੀ ਚੇਤਨਾ ਗੰਵਾ ਬੈਠਦਾ ਹੈ । ਉਹ ਪਾਣੀ ਦੀ ਮੱਛੀ ਹੈ—ਪਾਣੀ ਨੂੰ ਦੂਰੋਂ ਵੀ ਵੇਖ ਨਹੀਂ ਸਕਦਾ । ਇਸ ਸਰੋਤ ਦੀ ਗਤੀ ਤੇ ਉਸਦਾ ਜ਼ੋਰ ਸੰਭਾਲਣ ਦੀ ਸਮਰੱਥਾ ਉਸ ਵਿਚ ਨਹੀਂ । ਦੂਜੇ ਪਾਸੇ ਉਸ ਦੀ ਨਜ਼ਰ

ਨਹੀਂ ਪੈਂਦੀ, ਚੰਦ ਕਦੋਂ ਚੜ੍ਹਦਾ ਹੈ ਕਦੋਂ ਤਾਰੇ ਨਿਕਲਦੇ ਹਨ। ਦੂਰ ਦਿਸਹੱਦੇ ਤੇ ਕਦੋਂ ਕਿਹੋ ਜਿਹੇ ਭਾਵ ਅੰਕਿਤ ਹੁੰਦੇ ਨੇ ਤੇ ਕਦੋਂ ਕਿਹਾ ਜਿਹਾ ਦ੍ਰਿਸ਼ ਬਣਦਾ ਹੈ। ਬਚਪਨ ਵਿਚ ਰਾਤ ਦਾ ਆਕਾਸ਼ ਉਸਨੇ ਦੇਖਿਆ ਸੀ।

ਬੂਹੇ ਵਿਚੋਂ ਗੁਦੜੀ ਵਿਚ ਪਿਆ, ਉਹ ਚੰਦ ਤੇ ਬੱਦਲਾਂ ਦੀ ਦੌੜ ਵੇਖਦਾ ਰਹਿੰਦਾ ਸੀ। ਹੁਣ ਨਹੀਂ ਵੇਖਦਾ। ਹੁਣ ਤਾਂ ਆਕਾਸ਼ ਦੀ ਥਾਂ ਤੇ ਜੇ ਬੋਰੇ ਦਾ ਬਣਿਆ ਚੰਦੋਆ ਵੀ ਉਸ ਦੇ ਸਿਰ ਤੇ ਲਮਕਦਾ ਰਹਿੰਦਾ ਤਾਂ ਵੀ ਜਿੰਨਾ ਚਿਰ ਉਹਦੇ ਕਿਸੇ ਕੰਮ ਵਿਚ ਅੜਿੱਕਾ ਨਾ ਪੈਂਦਾ ਉਦੋਂ ਤਕ ਉਹ ਉਤਾਂਹ ਨਹੀਂ ਝਾਕਦਾ। ਰੁੱਖ ਉਸਨੇ ਬੜੇ ਵੇਖੇ ਹਨ ਪਰ ਉਸੇ ਤਰ੍ਹਾਂ ਜਿਵੇਂ ਪੈਰਾਂ ਹੇਠਾਂ ਮਿਧਿਆ ਘਾਹ ਹੋਵੇ। ਸੋਚਿਆ ਨਹੀਂ, ਸਿਰਫ਼ ਪਰਵਿਰਤੀ ਵਿਚ ਅਨੁਭਵ ਕੀਤਾ ਹੈ।

ਉਸਦੀ ਕਹਾਣੀ ਅਨੰਤ ਸਮੇਂ ਦੇ ਸੰਪਰਕ ਵਿਚ ਤੁਰਦੀ ਹੋਈ ਕਿਸੇ ਗੁੱਝੀ ਭਾਵਰਾਤਰੀ ਦੀ ਨਹੀਂ। ਸਾਰਾ ਯਥਾਰਥ, ਸਾਰਾ ਜੜ੍ਹਪੁਣਾ ਅਲੋਪ ਹੋ ਕੇ ਸਿਰਫ਼ ਸ਼ੂਨਯ ਵਿਚ ਸਥਿਤ ਹੈ—ਅੱਗਾ ਨਹੀਂ, ਪਿੱਛਾ ਨਹੀਂ, ਵਿਚਾਲਾ ਨਹੀਂ, ਅਰਸਤੂ ਦੇ ਰਚੇ ਕਾਵਿ ਸੂਤਰ ਦੀਆਂ ਨੀਤੀਆਂ ਨਹੀਂ, ਅਸਮਾਨਤਾ ਕੋਈ ਨਹੀਂ, ਸਿਰਫ਼ ਮਿੱਠਾ ਜਿਹਾ ਅਹਿਸਾਸ ਹੈ, ਇਕ-ਇਕ ਕੰਬਣੀ ਵਿਚ ਜਿਸ ਦਾ ਇਤਿਹਾਸ ਭਰਿਆ ਪਿਆ ਹੈ—ਮਾਲਾ ਦੇ ਪਰੋਏ ਇਕ-ਇਕ ਮਣਕੇ ਵਾਂਗ, ਸਭ ਸਮੇਂ ਦੀ ਡੋਰ ਨਾਲ ਗੁੰਦੇ ਪਏ ਹਨ। ਜਿਧਰੋਂ ਵੀ ਮਾਲਾ ਫੇਰੋ ਜੀਵਨ ਦਾ ਨਾਂ ਆਉਂਦਾ ਹੈ ਪਵਿੱਤਰ ਭਗਵਤ ਨਾਮ। ਇਹ ਵੀ ਵਿਚਾਰੇ ਬਲੀਦੱਤ ਦੀ ਕਹਾਣੀ ਨਹੀਂ। ਉਹ ਤਾਂ ਸਮੇਂ ਦੇ ਅਰਥ ਸਿਰਫ਼ ਦੋ ਸੂਆਂ ਦੇ ਵਿਚਕਾਰਲੇ ਉਸ ਥਾਂ ਨੂੰ ਸਮਝਦਾ ਹੈ ਜਿਹੜਾ ਗੋਲ ਚੱਕਰੀ ਦੇ ਵਿਚਕਾਰ ਹੁੰਦਾ ਹੈ। ਸਾਰੇ ਥਾਵਾਂ ਤੇ ਉਹ ਰੁਕ ਕੇ ਵੇਖਦਾ ਵੀ ਨਹੀਂ—ਸਵੇਰੇ ਨਿਤਨੇਮ ਦਾ ਸਮਾਂ ਅਤੇ ਦਸ ਤੋਂ ਪੰਜ—ਦਫ਼ਤਰ ਬਸ, ਏਨਾ ਹੀ ਉਹ ਕਰਦਾ ਹੈ। ਉਹ ਸਮਾਂ ਨਹੀਂ ਸਮੇਂ ਦੀ ਸੂਚੀ ਦਾ ਸੂਚਕ ਹੈ। ਇਹ ਵੀ ਉਸਦੀ ਕਹਾਣੀ ਨਹੀਂ।

ਕੁਲ ਮਿਲਾ ਕੇ ਆਦਮੀ ਦੀ ਹੋਂਦ ਦੀਆਂ ਇਹ ਛੇ ਦਿਸ਼ਾਵਾਂ, ਛੇ ਡਾਇਮੈਂਸ਼ਨਜ਼ ਹਨ। ਇਹਨਾਂ ਵਿਚੋਂ ਹਰੇਕ ਦੀ ਆਪਣੀ ਆਪਣੀ ਤਾਲ, ਨਾਚ ਤੇ ਰੰਗ ਹਨ। ਫੇਰ ਇਹਨਾਂ ਵਿਚ ਕਿਰਿਆ ਅਤੇ ਪ੍ਰਤੀਕਿਰਿਆ ਦੇ ਜਣੇ ਸੰਬੰਧਾਂ ਦੇ ਹਜ਼ਾਰਾਂ ਰੂਪ ਹਨ। ਅਦਿਖ ਜੌਹਰੀ ਦੇ ਹੱਥਾਂ ਨਾਲ ਤਰਾਸ਼ੇ ਇਕੋ ਹੀਰੇ ਦੇ ਅਸੰਖਾਂ ਚਿਹਰੇ ਹਨ। ਨਗਨ ਬਲੀਦੱਤ ਦਾਸ ਕੋਹੇਨੂਰ ਵਾਂਗ ਝਿਲਮਿਲਾਉਂਦਾ, ਦਗ ਦਗ ਕਰਦਾ ਹੈ। ਇਹੋ ਉਸਦੀ ਨਿਰਸ਼ਬਦ ਤੇ ਭਾਸ਼ਾਮਈ ਕਹਾਣੀ ਹੈ।

ਉਹ ਤੁਰਿਆ ਜਾਂਦਾ ਹੈ, ਤੁਰਿਆ ਆਇਆ ਹੈ। ਬੀਤੇ ਸਮੇਂ ਦੀ ਧੁੰਦ ਵਿਚ ਗੁਆਚੇ ਹਜ਼ਾਰਾਂ ਸਾਲ ਤੋਂ ਵੀ ਪਹਿਲਾਂ ਦੇ ਵੱਡ ਵਡੇਰਿਆਂ ਦੇ ਦਿਨਾਂ ਤੋਂ—ਕਦੇ ਚੇਤਨਾ ਵਿਚ ਕਿਧਰੇ ਕੋਈ ਸ਼ਬਦ ਬਹੁਤੀ ਵਾਰ ਆਇਆ ਹੈ, ਸ਼ਕਤੀਪਾਤ ਦੇ ਘੁੰਮਣਘੇਰ ਵਿਚ ਦੇਵਤਾ ਅਤੇ ਆਦਰਸ਼ ਪੈਦਾ ਹੋਏ ਹਨ। ਅੱਜ ਸ਼ਾਇਦ ਉਸਦੀ

ਦਾਣੇ ਪਾਣੀ ਦੀ ਚੇਤਨਾ ਵਿਚ ਘੜੇ ਹੋਏ ਦੇਵਤਿਆਂ ਦੀ ਉਹ ਪੂਜਾ ਕਰਦਾ ਹੈ ਭਾਵੇਂ ਉਹਨਾਂ ਦੇਵਤਿਆਂ ਦਾ ਨਾਂ ਕੋਈ ਨਹੀਂ ਧਰਿਆ ।

ਫੇਰ ਵੀ ਤੁਰਿਆ ਜਾਂਦਾ ਹੈ ।

ਫਾਟਕ ਦੇ ਦੂਜੇ ਪਾਸੇ ਤਿੰਨ ਕਾਰਾਂ, ਦੋ ਕੁ ਟਾਂਗੇ, ਸਾਰੇ ਅਹਿੱਲ ਖੜ੍ਹੇ ਹਨ ।

ਰਾਹ ਸੌਂ ਗਿਆ ਲਗਦਾ ਹੈ । ਕਦੇ ਕਦੇ ਦੂਰ ਜਾਂਦੀ ਪੈੜਚਾਲ ਵਿਚ ਇਕਪਾਸੀ ਜਿਹੀ ਸੁਣਦੀ ਹੈ, ਫੇਰ ਚੁੱਪ-ਚਾਂ । ਹਨੇਰੇ ਦੇ ਢੇਰ ਹੇਠਾਂ ਦੱਬੇ ਬਗ਼ੀਚੇ ਦੇ ਦੂਜੇ ਪਾਸੇ ਵਾਲੇ ਘਰ ਅੰਦਰੋਂ ਤੇਜ਼ ਚਾਨਣ ਛਣ ਕੇ ਆਉਂਦਾ ਲਗਦਾ ਹੈ । ਕਦੇ ਕਦੇ ਕਈ ਜਣਿਆਂ ਦੇ ਹਾਸੇ ਦੀ ਆਵਾਜ਼ ਆਉਂਦੀ ਹੈ । ਉਸ ਵਿਚ ਪਸ਼ੂਆਂ ਵਰਗਾ ਹਾਸਾ ਜਾਂ ਚੀਕਾਂ ਜਿਹੀਆਂ ਸੁਣ ਕੇ ਤ੍ਰਬਕ ਪੈਂਦਾ ਹੈ ।

"ਇਹੋ ਰਣਜੀਤ ਬਾਬੂ ਦਾ ਘਰ ਹੈ"—ਬਲੀਦੱਤ ਨੇ ਆਖਿਆ ।

"ਇਹੋ !"...ਸਰੋਜਨੀ ਨੇ ਧਿਆਨ ਨਾਲ ਵੇਖਿਆ । ਇਕ ਸ਼ਬਦ 'ਇਹੋ' ਵਿਚ ਉਸ ਦਾ ਸਾਰਾ ਅਨੁਮਾਨ ਸੀ—ਵੱਡਾ ਸਾਰਾ ਫਾਟਕ, ਲੰਮਾ ਚੌੜਾ ਬਗ਼ੀਚਾ, ਵੱਡਾ ਪੱਕਾ ਮਕਾਨ—ਸਭ ਕੁਝ ਮਿਲਾ ਕੇ ਵੱਡਾ ਸਾਰਾ ਘਰ—ਜਿਵੇਂ ਹਿੱਕ ਉਤੇ ਚੜ੍ਹਦਾ ਲਗਦਾ ਹੈ । ਏਨੇ ਖੁਲ੍ਹੇ ਮਕਾਨਾਂ ਵਿਚ ਵੀ ਲੋਕ ਰਹਿੰਦੇ ਹਨ ! ਇਹ ਵੀ ਜੀਵਨ ਹੈ ।

ਉਹ ਸਾੜੇ ਵਿਚ ਇਕ ਡੂੰਘਾ ਸਾਹ ਲੈਂਦੀ ਹੈ ।

"ਹਾਏ ! ਏਨਾ ਵੱਡਾ ਘਰ ਤੇ ਫਾਟਕ ਤੇ ਚਾਨਣ ਕਿਧਰੇ ਵੀ ਨਹੀਂ । ਦੇਖੋ ਸੰਭਲ ਕੇ ਤੁਰਨਾ, ਕਿਧਰੇ ਠੋਕਰ ਨਾ ਵੱਜੇ", ਸਰੋਜਨੀ ਨੇ ਕਿਹਾ ।

ਲੰਮਾ ਤੇ ਹਨੇਰਾ ਰਾਹ—ਫੇਰ ਦੋਹੀਂ ਪਾਸੀਂ ਹਨੇਰੇ ਦੀਆਂ ਲਹਿਰਾਂ ਦੌੜਦੀਆਂ ਹਨ ਤੇ ਤਾਜ਼ੇ ਫੁੱਲਾਂ ਦੀ ਨਿੰਮ੍ਹੀ ਨਿੰਮ੍ਹੀ ਖ਼ੁਸ਼ਬੋ ਨੇ ਉਹਨੂੰ ਚੌਂਕਾ ਦਿਤਾ । ਸੰਘਣੇ ਝੁਰਮਟ ਜਿਵੇਂ ਹਨੇਰੇ ਦੀ ਓਟ ਵਿਚੋਂ ਡੂੰਘੇ ਮਨ ਦਾ ਸੰਕੇਤ ਦਿੰਦੇ ਹਨ—ਸਰੋਜਨੀ ਸੋਚੇ ਬਿਨਾਂ ਨਹੀਂ ਰਹਿ ਸਕਦੀ ।

ਬਲੀਦੱਤ ਸੋਚਣ ਦੀ ਕੋਸ਼ਿਸ਼ ਕਰਦਾ ਹੈ ਕਿ ਕੌਣ ਕੌਣ ਉਹਨਾਂ ਮੋਟਰਾਂ ਵਿਚ ਆਏ ਹੋਣਗੇ । ਇਹਨਾਂ ਕੋਲੋਂ ਉਹ ਕਿਵੇਂ ਆਪਣੀ ਤਰੱਕੀ ਲਈ ਲਾਭ ਲੈ ਸਕੇਗਾ । ਉਹ ਹਾਸੇ ਦੀਆਂ ਆਵਾਜ਼ਾਂ ਨੂੰ ਧਿਆਨ ਨਾਲ ਸੁਣਦਾ ਹੈ, ਮਨ ਵਿਚ ਮੁਸਕਰਾਉਂਦਾ ਤੁਰਿਆ ਜਾਂਦਾ ਹੈ । ਆਸ਼ਾਵਾਦੀ ਹੈ ।

"ਕਿੰਨਾ ਸੁਹਣਾ ਬਗ਼ੀਚਾ ਏ", ਸਰੋਜਨੀ ਨੇ ਕਿਹਾ ।

"ਰੁਕ ਜ਼ਰਾ । ਆਵਾਜ਼ ਮਾਰ ਲਵਾਂ ।" ਬਲੀਦੱਤ ਨੇ ਜਵਾਬ ਦਿਤਾ—"ਕੋਈ ਹੈ ਜੀ ? ਰਣਜੀਤ ਬਾਬੂ ! ਕੌਣ, ਭੀਮਾ ?" ਭੀਮਾ ਚਪੜਾਸੀ । "ਜਾਹ ਜਾ ਕੇ ਕਹਿ ਦੇ ਬਲੀਦੱਤ ਹੋਰੀਂ ਆਏ ਨੇ..."

ਬਹੁਤਾ ਚਿਰ ਉਡੀਕ ਨਹੀਂ ਕਰਨੀ ਪਈ । ਰਣਜੀਤ ਬਾਬੂ ਨੇ ਝਟ ਸਵਿੱਚ ਦੱਬ ਕੇ ਦਰਵਾਜ਼ੇ ਵਿਚ ਲਾਈਟ ਕਰ ਦਿਤੀ ਅਤੇ ਹੱਸਦਿਆਂ ਹੱਸਦਿਆਂ ਹੱਥ ਅੱਗੇ ਵਧ ਆਇਆ ।

ਰਣਜੀਤ ਬਾਬੂ ਨੇ ਢਿੱਲਾ ਜਿਹਾ ਡੋਰੀਏ ਦਾ ਪਜਾਮਾ ਤੇ ਢਿੱਲਾ ਚੋਲਾ ਪਾਇਆ ਹੈ। ਉਸ ਵਿਚੋਂ ਗੱਠਿਆ ਹੋਇਆ ਸਰੀਰ ਦਿਸਦਾ ਹੈ। ਹੱਸਮੁਖ ਚਿਹਰੇ ਤੇ ਅਨੋਖਾ ਹੀ ਰੂਪ ਹੈ। ਅਚਾਨਕ ਅੱਖ ਦੇ ਪਲਕਾਰੇ ਵਿਚ ਰੌਸ਼ਨੀ ਵਿਚ ਬਗ਼ੀਚੇ ਦੇ ਫੁੱਲ-ਪੱਤੀਆਂ ਦੀਆਂ ਲਹਿਰਾਂ ਜਾਗ ਪਈਆਂ। ਬਾਹਰ ਵਾਲੇ ਕਮਰੇ ਦੀ ਸਜਾਵਟ ਤੇ ਦਿੱਖ ਨਿੱਖਰ ਪਈ ਹੈ। ਸਰੋਜਨੀ ਅੱਖਾਂ ਪਾੜ ਪਾੜ ਕੇ ਬੂਹੇ ਤੇ ਖੜ੍ਹੇ ਰਣਜੀਤ ਬਾਬੂ ਨੂੰ ਵੇਖਦੀ ਰਹਿ ਗਈ।

"ਹੈਲੋ ਮਿਸਟਰ ਦਾਸ ! ਨਮਸਕਾਰ, ਨਮਸਕਾਰ, ਆਓ। ਵਾਹ, ਵਾਹ ! ਧੰਨ ਭਾਗ, ਆਓ..." ਛੇਤੀ ਵਿਚ ਰਣਜੀਤ ਬਾਬੂ ਮੁੜ ਕੇ ਅੰਦਰ ਚਲੇ ਜਾਂਦੇ ਹਨ—ਜਿਵੇਂ ਹਰ ਕਦਮ ਪੁੱਟਦਿਆਂ ਉਹ ਦਿਹ ਨੂੰ ਖਿੱਚੀ ਲਈ ਜਾਂਦੇ ਹੋਣ। ਕਸਰਤ ਨਾਲ ਚੁਸਤ ਹੋਇਆ ਸਰੀਰ ਸੁੰਦਰ ਮਨੁੱਖ ਵਿਚ ਕਈ ਤਰ੍ਹਾਂ ਦੀਆਂ ਅਦਾਵਾਂ ਪੈਦਾ ਕਰਦਾ ਹੈ--ਤੁਰਨ ਦਾ ਮਤਲਬ ਹਰ ਕਦਮ ਤੇ ਹਲਕੀ ਜਿਹੀ ਰੋਕ। "ਆਓ--ਆਓ ਮਾਂ, ਮਿਲੀ, ਨੀਲੀ, ਬਿੰਦੂ ਕਿਥੇ ਨੇ ਸਾਰੇ।"

"ਸਾਰੇ" ਵਿਚ ਕਈ ਹਨ। ਅਚਾਨਕ ਇਕੋ ਵਾਰੀ ਵਿਚ ਕੈਟੇਲਾਗ ਪੜ੍ਹਿਆ ਨਹੀਂ ਜਾ ਸਕਦਾ।

ਦੂਜੇ ਪਾਸਿਓਂ ਇਕ ਗੂੰਜ ਜਿਹੀ ਸੁਣਾਈ ਦਿੰਦੀ ਹੈ ਜੋ ਵਧਦੀ ਵਧਦੀ ਨੇੜੇ ਆ ਰਹੀ ਹੈ। ਵਿਚਾਰਾ ਬਲੀਦੱਤ ਏਧਰ-ਓਧਰ ਵੇਖੀ ਜਾਂਦਾ ਹੈ--ਸਰੋਜਨੀ ਦੇ ਪੈਰ ਰੁਕ ਜਿਹੇ ਗਏ--ਉਹ ਲੋਕ ਆ ਗਏ ਹਨ--ਸਵਾਗਤ ਸੰਮਤੀ ਦੇ ਮੈਂਬਰ।

"ਮਿਸਟਰ ਬਲੀਦੱਤ ਦਾਸ, ਮੇਰੇ ਸਹਿਕਰਮੀ ਅਫ਼ਸਰ ਨੇ। ਇਹ ਪਿਛੋਂ ਜਿਹੇ ਬਦਲ ਕੇ ਏਥੇ ਆਏ ਨੇ। ਇਹ ਨੇ ਮਿਸਿਜ਼ ਦਾਸ..."

"ਨਮਸਕਾਰ--ਨਮਸਕਾਰ--ਨਮਸਕਾਰ..."

"ਅੱਛਾ, ਤਾਂ ਤੁਸੀਂ ਓ ਮਿਸਟਰ ਦਾਸ ! ਤੁਹਾਡਾ ਨਾਂ ਸੁਣ ਕੇ ਲਗਦਾ ਸੀ ਜਿਵੇਂ ਮੈਂ ਤੁਹਾਨੂੰ ਪਛਾਣ ਗਈ ਸਾਂ। ਆਓ ! ਧੰਨ ਭਾਗ !"

"ਇਹ ਮੇਰੀ ਸਿਸਟਰ ਮਿਲੀ, ਬਲੀਦੱਤ ਬਾਬੂ ਜ਼ਰਾ ਹੁਸ਼ਿਆਰ ਰਹਿਣਾ।"

"ਭਾ ਜੀ--ਜੋ ਮਰਜ਼ੀ ਕਹੀ ਜਾਣ।"

"ਅਤੇ ਇਹ ਨੀਲੀ, ਵਾਹ, ਵਾਹ, ਇਹ ਦੋ ਭੈਣਾਂ ਨਹੀਂ ਦੋ ਆਫ਼ਤਾਂ ਸਮਝੋ। ਅੱਜ ਕਲ੍ਹ ਮੁੰਡੇ ਤੁਹਾਨੂੰ ਪਤਾ ਏ ਕਿੰਨੇ ਔਖੇ ਲੱਭਦੇ ਨੇ।"

"ਓ ਜੀ--ਬਸ !"

"ਤੁਸੀਂ ਭਾਗਾਂ ਵਾਲੇ ਓ ਰਣਜੀਤ ਬਾਬੂ..."

"ਅਤੇ ਇਹ ਬਿੰਦੂ—ਯਾਨੀ ਮਿਸਿਜ਼..."

ਹੋ ਹੋ ਹੋ ਹੋ।

"ਸ਼ਰਮਾ ਗਈ ਬਿੰਦੂ ? ਭਾ ਜੀ ਦਾ ਇੰਟਰੋਡਕਸ਼ਨ ਵੀ ਏਲਬਮ ਦੇ ਬਸ--ਯੂ ਨਾਟੀ ਬਾਏ..." ਮਿਲੀ ਭਰਾ ਦੀ ਠੋਡੀ ਨੂੰ ਉਂਗਲੀ ਨਾਲ ਧੱਕ ਰਹੀ ਹੈ। ਬਿੰਦੂ

ਸਰੋਜਨੀ ਨੂੰ ਗਲਵਕੜੀ ਪਾ ਕੇ ਅੰਦਰ ਲੈ ਗਈ । ਮਿਲੀ, ਨੀਲੀ ਦੋਵੇਂ ਬਲੀਦੱਤ ਦੇ ਦੋਹੀਂ ਪਾਸੀਂ ਬਾਡੀਗਾਰਡਾਂ ਵਾਂਗ ਤੁਰ ਪਈਆਂ । ਦੋਵੇਂ ਉਸ ਨਾਲੋਂ ਕੋਈ ਛੇ ਇੰਚ ਉੱਚੀਆਂ ਹਨ ।

ਜਲੂਸ ਅੱਗੇ ਵਧਦਾ ਹੈ ।

ਪਰ ਬਲੀਦੱਤ ਹੋਸ਼ ਵਿਚ ਨਹੀਂ । ਹੋਸ਼ ਵਿਚ ਆਉਂਦਾ ਹੈ—ਤਾਂ ਉਸਨੂੰ ਕੋਈ ਵਿਦੇਸ਼ੀ ਤਿੱਖੀ ਗੰਧ ਆਉਂਦੀ ਹੈ ਜੋ ਉਸਦੀ ਸ਼ਖ਼ਸੀਅਤ ਨੂੰ ਤਰਲ ਕਰਕੇ, ਚੰਚਲ ਕਰ ਦਿੰਦੀ ਹੈ, ਪ੍ਰਚੰਡ ਕਰ ਦਿੰਦੀ ਹੈ, ਬਹੁਤ ਤੀਬਰ । ਉਸ ਵਿਚ ਗਰਮੀ ਪੈਦਾ ਕਰਕੇ ਉੱਚਾ ਚੁੱਕ ਦੇਂਦੀ ਹੈ । ਫੇਰ ਉਹ ਪਿਘਲ ਜਾਂਦਾ ਹੈ, ਭਾਫ ਬਣ ਜਾਂਦਾ ਹੈ, ਉਸਨੂੰ ਹੋਸ਼ ਨਹੀਂ ਰਹਿੰਦੀ, ਗਤੀ ਆਪਣੇ ਆਪ ਹੀ ਆ ਜਾਂਦੀ ਹੈ । ਫੇਰ ਹੋਸ਼ ਵਿਚ ਆਉਂਦਾ ਹੈ । ਮਿਲੀ, ਨੀਲੀ ਤੇ ਬਿੰਦੂ ਤਿੰਨਾਂ ਨੂੰ ਮਿਲਾ ਕੇ ਉਹਨੂੰ ਇਕ ਅਣਪਛਾਤੀ ਦੁਨੀਆਂ ਨਜ਼ਰ ਆਉਂਦੀ ਹੈ ।

ਸਿਰਫ਼ ਗੰਧ—ਅਤੇ ਖ਼ੂਨੀ ਭਾਅ ਮਾਰਦੇ ਹੋਠ । ਬਰਫੀਲੀ ਸਵੇਰ ਵਰਗਾ ਚਿਹਰਾ ਅਤੇ ਮਿਲੀ ਦੀ ਨੰਗੀ ਬਾਂਹ, ਪਤਲੀ-ਪਤੰਗ ਜਿਹੀ, ਦੁਪੱਟਾ ਜਿਵੇਂ ਸਿਰ ਢੱਕਣ ਲਈ ਬਹਾਨਾ ਹੀ ਹੋਵੇ । ਉਹ ਨੀਲ ਪਰੀ ਹੈ । ਨੀਲੀ ਨੇ ਵੀ ਬਿਲਕੁਲ ਉਹੋ ਜਿਹੇ ਹੀ ਕੱਪੜੇ ਪਾਏ ਹੋਏ ਹਨ, ਪਰ ਉਹ ਗੁਲਾਬੀ ਪਰੀ ਹੈ । ਦੋਹਾਂ ਦੀਆਂ ਜ਼ੁਲਫ਼ਾਂ ਗੰਗਾ-ਜਮਨਾ ਦੀਆਂ ਧਾਰਾਂ ਬਣ ਕੇ ਉੱਚੇ ਹਿੱਕ-ਉਭਾਰਾਂ ਉਤੋਂ ਦੀ ਕੁੰਡਲ ਮਾਰ ਕੇ ਵਗਦੀਆਂ, ਹੇਠਾਂ ਢਾਲੂ ਜ਼ਮੀਨ ਵਲ ਵਹਿ ਰਹੀਆਂ ਹਨ, ਜਿਵੇਂ ਕੰਪਾਸ ਦੀ ਸੂਈ ਦੀਆਂ ਦੋ ਨੋਕਾਂ ਹੋਣ, ਜਾਂ ਕਾਲੇ ਸੱਪ ਦੀ ਪੂਛ ਹੋਵੇ । ਦੋਹਾਂ ਦੇ ਦੁਪੱਟੇ ਵਿਚਕਾਰੋਂ ਸੌਣੀਏ ਦੇ 'ਵੀ' ਵਾਂਗ ਮੁੜੇ ਹੋਏ ਹਨ । 'ਵੀ' ਦੇ ਘੇਰੇ ਵਿਚ ਗੋਰੀਆਂ ਨਿਛੋਹ ਦੋ ਦੋ ਇੰਚ ਉੱਚੀਆਂ ਗੁਲਾਈਆਂ ਦਿਸਦੀਆਂ ਹਨ । ਵਿਚਕਾਰਲੀ ਸੁੰਦਰ ਡੂੰਘ ਵਿਚ ਇਕ ਰੰਗੀਨ ਜੜਿਆ ਨਗ ਸੁਹੱਪਣ ਖਿਲਾਰ ਰਿਹਾ ਹੈ, ਜਿਸ ਦਾ ਹੇਠਲਾ ਭਾਗ ਤੱਕੜੀ ਦੇ ਕੰਡੇ ਵਰਗਾ ਹੈ । ਇਹ ਸੁੰਦਰ ਤੇ ਜੇਤੂ 'ਵੀ' ਦਾ ਦ੍ਰਿਸ਼ ਉਹਨੇ ਹੋਰ ਕਿਧਰੇ ਵੀ ਵੇਖਿਆ ਹੈ । ਠੀਕ—ਹਾਂ, ਠੀਕ, ਪਿਛਲੇ ਮਹਾਂਯੁੱਧ ਵਿਚ... 'ਵੀ' ਚਿੰਨ੍ਹ ਜਿੱਤ ਦਾ ਸੰਕੇਤ, 'ਵੀ' ਫ਼ਾਰ ਵਿਕਟ੍ਰੀ—'ਵੀ' ਫ਼ਾ...

ਉਦੋਂ ਵੱਡੀਆਂ ਤਾਕਤਾਂ ਕੰਬੀਆਂ ਸਨ, ਅੱਜ ਵਿਚਾਰਾ ਬਲੀਦੱਤ ਕੰਬੀ ਜਾਂਦਾ ਹੈ । ਹੋਸ਼ ਗਵਾ ਬਹਿੰਦਾ ਹੈ—ਉਹ ਭਾਫ ਬਣ ਕੇ ਭਾਫ ਵਿਚ ਮਿਲ ਜਾਂਦਾ ਹੈ । ਫੇਰ ਚੇਤਨਾ ਮੁੜ ਆਉਂਦੀ ਹੈ—ਨਾਰੀ ਰੂਪ ਕਿੰਨਾ ਸੋਭਾਵੰਤ ਹੈ । ਕੱਪੜੇ ਕੋਈ ਉਛਾੜ ਨਹੀਂ ਸਨ ਕਿ ਬਸ ਪਾ ਲਓ ਤੇ ਆਦਮੀ ਨੂੰ ਮੋੜ-ਤਰੋੜ ਕੇ ਬਿਸਤਰਾ ਬਣਾ ਦਿਓ ਤੇ ਉਹਨਾਂ ਦੇ ਹੇਠਾਂ ਗਿੱਟਿਆਂ ਨਾਲ ਦੋ ਪੈਰ ਜੜ ਦਿਓ । ਕੱਪੜੇ ਰੂਪ ਦੀ ਸ਼ੋਭਾ ਵਧਾਉਣ ਲਈ ਹੁੰਦੇ ਹਨ, ਲੁਕਾ ਕੇ ਰੱਖਣ ਲਈ ਨਹੀਂ, ਸਗੋਂ ਵਿਖਾਉਣ ਲਈ ਕਿੰਨਾ ਸੁਹਣਾ ! ਕਿੰਨਾ ਦ੍ਰਿੜ ! ਕਿੰਨਾ ਕੋਮਲ ! ਆਦਮੀ ਦੇ ਸਰੀਰ ਦੇ ਉਭਾਰ ਤੇ ਢਾਲਾਂ ਲਹਿਰਾਂ ਵਾਂਗ ਹੁੰਦੇ ਹਨ ਜਿਹੜੇ ਹਰ ਰੇਖਾ ਦੇ ਮੋੜ

ਵਾਂਗ ਇਕ ਸੰਕੇਤ ਕਰਦੇ ਹਨ। ਚਾਲ ਇੰਜ ਹੁੰਦੀ ਹੈ ਜਿਵੇਂ ਲਹਿਰਾਂ ਫੈਲ ਰਹੀਆਂ ਹੋਣ।

ਤੇ ਸਾਹਮਣੇ ਬਿੰਦੂ। ਸਾੜ੍ਹੀ ਪਾਈ ਬੈਠੀ ਹੈ। ਉਹਦੇ ਕੱਪੜੇ ਵੀ ਉਛਾੜ ਨਹੀਂ, ਰੂਪ ਨਿਖਾਰਨ ਦਾ ਢੰਗ ਜਾਪਦੇ ਹਨ। ਬਲਾਊਜ਼! ਓਥੇ ਵੀ ਓਹੋ 'ਵੀ'। ਉਤੇ ਸਾੜ੍ਹੀ ਦਾ ਪੱਲਾ ਲਹਿਰਾ ਰਿਹਾ ਹੈ। ਮੋਢੇ ਤੇ ਇਕ ਸੁੰਦਰ ਫੁੱਲ ਵਰਗੀ ਗੰਢ ਬਣਾਈ ਹੋਈ ਹੈ। ਸਭ ਕੁਝ ਲਾਲ ਲਾਲ ਜਾਪਦਾ ਹੈ—ਜਿਵੇਂ ਸੁੰਦਰ ਦਿਹ ਨੂੰ ਗੁਲਾਬੀ ਧੁੰਦ ਨੇ ਘੇਰਿਆ ਹੋਵੇ। ਅਜਿਹਾ ਸੋਚਦਿਆਂ ਉਹ ਫੇਰ ਸੋਚਾਂ ਦੇ ਸਾਗਰ ਵਿਚ ਡੁੱਬਣ ਲੱਗ ਪੈਂਦਾ ਹੈ। ਉਹਦੇ ਨਾਲ ਸਰੋਜਨੀ ਵੀ ਤੁਰੀ ਜਾ ਰਹੀ ਹੈ। ਕਾਠ ਦੀ ਪੁਤਲੀ ਵਾਂਗ, ਮੋਟੇ ਕੱਪੜੇ ਪਾਈ ਠਕ-ਠਕ ਕਰਦੀ ਤੁਰੀ ਜਾ ਰਹੀ ਹੈ।

ਨਵੀਂ ਦੁਨੀਆਂ ਦੇ ਪਹਿਲੇ ਹਲੋਰੇ ਨੇ ਹੀ ਉਹਨੂੰ ਹੀਣ ਭਾਵ ਨਾਲ ਗ੍ਰਸ ਲਿਆ ਹੈ। ਕਿਥੇ ਗਈ ਉਸਦੀ ਸਭਿਅਤਾ ? ਸਭਿਅਤਾ ਸੁੰਦਰਤਾ ਨਾਲ ਹੁੰਦੀ ਹੈ। ਉਹਦੀ ਕਲਪਣਾ ਵਿਚ ਸਹਿਜ-ਗਤੀ, ਸੁੰਦਰ ਰੂਪ ਤੇ ਸੋਹਣੇ ਕੱਪੜੇ ਪਹਿਨਣ ਵਿਚ ਹੀ ਸੁੰਦਰਤਾ ਹੈ। ਤੇ ਉਹ! ਨਾ ਸਿੱਖਿਆ, ਨਾ ਸਭਿਆਚਾਰ ਤੇ ਨਾ ਮਨ ਅੰਦਰ ਉੱਚੀ ਕੁੱਲ ਵਾਲਿਆਂ ਵਾਲਾ ਗੌਰਵ! ਭਾਵਾਂ ਦੀ ਡੋਰ ਉਲਝ ਗਈ ਹੈ। ਇਸ ਪੱਖੋਂ ਤਾਂ ਕਦੇ ਉਸਨੇ ਸੋਚਿਆ ਵੀ ਨਹੀਂ ਸੀ। ਆਪਣੀ ਨੌਕਰੀ—ਆਪਣੀ ਕੰਪਨੀ ਦਾ ਕੰਮ—ਆਪਣਾ ਦਫ਼ਤਰ, ਤੇ ਉਥੇ ਉਸਦੇ ਹੰਕਾਰੀ ਕਦਮ। ਏਥੇ ਤਾਂ ਉਸਦੇ ਪੈਰ ਹੀ ਧਰਤੀ ਤੋਂ ਉਤਾਂਹ ਚੁੱਕੇ ਗਏ ਨੇ। ਇਸ ਧਰਤੀ ਨੂੰ ਪੈਰਾਂ ਨਾਲ ਛੁਹੰਦਿਆਂ ਵੀ ਹੀਣਤਾ ਜਿਹੀ ਮਹਿਸੂਸ ਹੁੰਦੀ ਹੈ—ਹੋਰ ਕੁਝ ਸੋਚ ਵੀ ਨਹੀਂ ਸਕਦਾ। ਮਸ਼ੀਨੀ ਜਿਹੀ ਤੋਰ ਤੁਰ ਰਿਹਾ ਹੈ ਹਰਸ਼ਾ—ਯਾਦ ਆਉਂਦਾ ਹੈ। ਉਹ ਥੱਕ ਗਿਆ ਹੈ। ਘਰ ਜਾ ਕੇ ਹਰਸ਼ਾ ਕੋਲੋਂ ਮਾਲਸ਼ ਕਰਵਾਏਗਾ। ਹਾਲਾਤ ਉਸ ਨੂੰ ਹੌਲੀ ਹੌਲੀ ਘੇਰ ਰਹੇ ਹਨ।

ਸੁਚੇਤ ਮਨ ਨਾਲ ਦੇਖਦਾ ਹੈ, ਟੇਬਲ ਤੇ ਤਿੰਨ ਬੰਦੇ ਹੋਰ ਹਨ—ਇਕ ਮੋਟੀ ਪਿਲਪਿਲੀ ਜਿਹੀ ਅਧਖੜ ਤੀਵੀਂ ਉਠ ਕੇ ਜਾ ਰਹੀ ਹੈ।

"ਮਾਂ"—ਰਣਜੀਤ ਬਾਬੂ ਕਹਿੰਦੇ ਹਨ—"ਮਿਸਟਰ ਤੇ ਮਿਸਿਜ਼ ਬਲੀਦੱਤ ਦਾਸ।"

"ਨਮਸਕਾਰ...ਨਮਸਕਾਰ...ਨਮਸਕਾਰ...ਨਮਸਕਾਰ।"

"ਹੋਰ ਜਾਣ ਪਛਾਣ ਕਰਾਂਦਿਆਂ—ਮਿਸਟਰ ਸਕਲਤਵਾਲਾ, ਮਸ਼ਹੂਰ ਕੰਟ੍ਰੈਕਟਰ—ਏਥੇ ਕੰਪਨੀ ਦੇ ਕਾਗ਼ਜ਼ਾਂ ਵਿਚ ਤੁਹਾਨੂੰ ਅਕਸਰ ਇਹਨਾਂ ਦਾ ਹੀ ਨਾਂ ਲਿਖਿਆ ਮਿਲੇਗਾ। ਮਿਸਟਰ ਤ੍ਰਿਪਾਠੀ—ਹਰਮਨ ਪਿਆਰੇ ਨੇਤਾ। ਮਿਸਟਰ ਵਰਤਚਾਰੀ, ਸਾਡੀ ਕੰਪਨੀ ਦੇ ਸਹਿਕਾਰੀ ਵੱਡੇ ਸਾਹਿਬ, ਸ਼ਾਇਦ ਤੁਸੀਂ ਕਦੇ ਇਹਨਾਂ ਨੂੰ ਨਹੀਂ ਮਿਲੇ। ਕਿਉਂਕਿ ਇਹ ਬਹੁਤਾ ਦੌਰੇ ਤੇ ਹੀ ਰਹਿੰਦੇ ਹਨ ਤੇ ਮਿਸਟਰ ਬੀ. ਡੀ. ਦਾਸ—ਜਾਨਿ ਬਲੀਦੱਤ ਦਾਸ..."

ਜਾਣ ਪਛਾਣ—ਅਕਾਰਨ ਹੀ ਬੰਨੂ ਦਾ ਘਰ ਯਾਦ ਆ ਜਾਂਦਾ ਹੈ—ਓਥੇ ਵੀ ਸਿਰਫ਼ ਏਸੇ ਤਰ੍ਹਾਂ ਜਾਣ ਪਛਾਣ ਹੀ ਹੁੰਦੀ ਸੀ।

ਪਰ ਉਥੇ ਸੰਟੂ ਦਾ ਦੀਆਂ ਗੱਲਾਂ ਵਿਚ ਕੋਈ ਗੱਲ ਤਾਂ ਸੀ। ਜਾਣ ਪਛਾਣ ਪਿਛੋਂ ਫੇਰ ਓਹੋ ਅਨਜਾਣਪੁਣਾ, ਕੋਈ ਕਿਸੇ ਨੂੰ ਨਹੀਂ ਜਾਣਦਾ।

ਸਕਲਤਵਾਲਾ ਸਰੋਜਨੀ ਵੱਲ ਮੂੰਹ ਕਰਕੇ ਬਹਿ ਗਏ। ਮਿਸਟਰ ਵਰਤਚਾਰੀ ਗੰਭੀਰਤਾ ਨਾਲ ਨੀਵੀਂ ਪਾਈ ਬੈਠੇ ਹਨ। ਬਸ ਦੋਵੇਂ ਅੱਖਾਂ ਕਦੇ ਕਦੇ ਉਪਰ ਚੁੱਕ ਕੇ ਹਾਲਾਤ ਦਾ ਜਾਇਜ਼ਾ ਲੈ ਲੈਂਦੇ ਹਨ। ਮਿਸਟਰ ਤ੍ਰਿਪਾਠੀ ਨੇ ਹੱਸਦਿਆਂ ਹੱਸਦਿਆਂ ਬੜੀ ਨਿਮਰਤਾ ਨਾਲ ਬਲੀਦੱਤ ਨਾਲ ਗੱਲਾਂ ਸ਼ੁਰੂ ਕੀਤੀਆਂ। ਪਰ ਗੱਲਾਂ ਕਰਦਿਆਂ ਅੱਖਾਂ ਕਦੇ ਕਦੇ ਦੂਜੇ ਪਾਸੇ ਵੱਲ ਘੁੰਮ ਜਾਂਦੀਆਂ ਹਨ।

ਨਮਸਕਾਰ ਤੇ ਨਵੀਂ ਜਾਣ ਪਛਾਣ ਦੇ ਹਮਲਿਆਂ ਨਾਲ ਘਬਰਾਈ ਸਰੋਜਨੀ ਮੂੰਹ ਵਿਚ ਪੱਲਾ ਲਈ ਬੈਠੀ ਸੀ। ਬਿੰਦੂ ਉਸ ਨਾਲ ਗੱਲਬਾਤ ਕਰਨ ਦੀ ਕੋਸ਼ਿਸ਼ ਕਰਦੀ ਹੈ। ਸਰੋਜਨੀ ਸ਼ਰਮ ਨਾਲ ਮੁੜ੍ਹਕੋ-ਮੁੜ੍ਹਕੀ ਹੋਈ ਇਕ ਦੋ ਗੱਲਾਂ ਦਾ ਜਵਾਬ ਦਿੰਦੀ ਹੈ। ਬਲੀਦੱਤ ਨੂੰ ਸਾਹ ਕਾਹਲਾ ਆਉਣ ਲੱਗ ਪਿਆ ਹੈ, ਪਤਾ ਨਹੀਂ ਕੀ ਬੋਲੀ ਜਾਂਦਾ ਹੈ। ਏਨਾ ਹੀ ਹੈ ਕਿ ਉਹ ਬੇਵਕੂਫ਼ਾਂ ਵਾਂਗ ਗੱਲਾਂ ਕਰੀ ਜਾ ਰਿਹਾ ਹੈ। ਸੋਚਦਾ ਕੁਝ ਹੈ ਤੇ ਕਹਿੰਦਾ ਉਸਦੇ ਉਲਟ ਹੈ। ਮੂੰਹੋਂ ਕੁਝ ਦਾ ਕੁਝ ਨਿਕਲ ਜਾਂਦਾ ਹੈ। ਸਾਰੇ ਹੱਸਦੇ ਹਨ। ਉਹ ਵੀ ਹੱਸ ਪੈਂਦਾ ਹੈ।

ਉਹੀ ਸ਼ੁਰੂ ਹੋ ਗਿਆ। ਸਰੋਜਨੀ ਸੋਚਦੀ ਹੈ—ਕਿ ਉਦੋਂ ਰਾਤਾਂ ਕਿੰਨੀਆਂ ਪਾਗਲ ਸਨ।

ਸ਼ਾਇਦ ਆਦਮੀ ਨੂੰ ਆਪਣੇ ਆਪ ਦੀ ਪਛਾਣ ਉਦੋਂ ਤਕ ਨਹੀਂ ਆਉਂਦੀ— ਜਦੋਂ ਤਕ ਉਹ ਦੂਜਿਆਂ ਕੋਲੋਂ ਨਹੀਂ ਸੁਣ ਲੈਂਦਾ ਕਿ ਉਹ ਕੀ ਹੈ। ਦੂਜਿਆਂ ਦੇ ਮੂੰਹੋਂ ਵਡਿਆਈ ਚੰਗੀ ਲਗਦੀ ਹੈ- ਸੱਚਮੁਚ ਹੀ ਕਿੰਨੀ ਚੰਗੀ ਲਗਦੀ ਹੈ! ਵਡਿਆਈ ਤੋਂ ਬਿਨਾਂ ਹੋਰ ਹਰ ਗੱਲ ਦੁਹਰਾ ਕੇ ਸੁਣਨ ਨਾਲ ਬੰਦਾ ਅੱਕ ਜਾਂਦਾ ਹੈ।

ਸਰੋਜਨੀ ਸੋਚਦੀ ਹੈ ਕਿ ਉਸਨੇ ਅਵਿਸ਼ਵਾਸ ਵਿਚ ਹੀ ਸੋਚਣਾ ਸਿੱਖਿਆ ਹੈ। ਇਸੇ ਲਈ ਉਸਨੇ ਹੌਲੀ ਹੌਲੀ ਆਪਣੇ ਵਿਚ ਕਿੰਨੀ ਸਿਆਣਪ, ਕਿੰਨੀ ਚਲਾਕੀ ਤੇ ਕਿੰਨੀ ਹਿੰਮਤ ਨੂੰ ਪਛਾਣਿਆ ਹੈ।

ਤੇ ਹੁਣ ਉਹਨੇ ਕਿੰਨੀਆਂ ਰੁਚੀਆਂ, ਕਿੰਨੇ ਮੰਤਵ, ਵਿਸ਼ਵਾਸ, ਗਿਆਨ ਅਤੇ ਸਮੱਰਥਾ ਨੂੰ ਪਛਾਣ ਲਿਆ ਹੈ।

ਉਸਨੂੰ ਪਹਿਲਾਂ ਇਹ ਪਤਾ ਹੀ ਨਹੀਂ ਸੀ ਕਿ ਸਾੜ੍ਹੀ ਦਾ ਪੱਲਾ ਸੱਜੇ ਪਾਸੇ ਕਮਰ ਵਿਚ ਉਡੰਗ ਕੇ ਦੋਏ ਬਾਹਾਂ ਖੁਲ੍ਹੀਆਂ ਰੱਖਣ ਨਾਲ ਖ਼ੂਬਸੂਰਤੀ ਵਧਦੀ ਹੈ— ਸ਼ਿੰਗਾਰ ਸੁਹਣਾ ਲਗਦਾ ਹੈ। ਨਹੁੰ ਪਾਲਿਸ਼ ਲੱਗੀ ਹੋਵੇ ਤਾਂ ਹੱਥ ਜਾਨਵਰਾਂ ਦੇ ਪੰਜਿਆਂ ਵਾਂਗ ਲਗਦੇ ਹਨ। ਅਜਿਹੀਆਂ ਬੜੀਆਂ ਗੱਲਾਂ ਨੇ ਜਿਹੜੀਆਂ ਉਹ ਉਪਦੇਸ਼ ਬਣਾ ਕੇ ਨਵੀਂ ਜਾਣ ਪਛਾਣ ਵਾਲਿਆਂ ਨੂੰ ਦੱਸਦੀ ਰਹਿੰਦੀ ਹੈ। ਵਰਤ-

ਵਿਹਾਰ ਤੋਂ ਲੈ ਕੇ ਵਿਚਾਰਾਂ ਤਕ--ਛੋਟੀ ਤੋਂ ਲੈ ਕੇ ਵੱਡੀ ਗੱਲ ਤਕ ਸਭ ਦੱਸਦੀ ਹੈ। ਇਕ ਛੋਟੀ ਜਿਹੀ ਗੱਲ ਹੀ ਹੈ ਨਾ--ਸਭਿਆ ਤੇ ਅਸਭਿਆ ਦਾ ਫ਼ਰਕ। ਪਹਿਰਾਵੇ ਤੇ ਆਚਾਰ-ਵਿਹਾਰ ਵਿਚ ਸਭਿਅਤਾ ਦਾ ਵਿਸ਼ੇਸ਼ ਫ਼ਰਕ ਹੈ, ਜਿਹੜਾ ਕਈ ਅਜ਼ਮਾਇਸ਼ਾਂ ਕਰਨ ਪਿਛੋਂ ਫ਼ਾਇਦੇਮੰਦ ਸਾਬਤ ਕਰਕੇ ਨਿਸ਼ਚਿਤ ਕੀਤਾ ਗਿਆ ਹੈ—ਜਿਵੇਂ ਜੁੱਤੀ। ਜੇ ਜੁੱਤੀ ਨਾ ਪਾਈ ਹੋਵੇ ਤਾਂ ਪੈਰਾਂ ਨੂੰ ਤਕਲੀਫ਼ ਹੁੰਦੀ ਹੈ; ਇਸ ਗੱਲ ਤੇ ਕਿਸ ਨੂੰ ਸ਼ੱਕ ਹੈ ? ਆਪਣੇ ਆਪ ਨੂੰ ਖ਼ੁਸ਼ ਰੱਖੇ ਬਿਨਾਂ ਦੁਨੀਆਂ ਨੂੰ ਖ਼ੁਸ਼ ਨਹੀਂ ਰੱਖਿਆ ਜਾ ਸਕਦਾ। ਇਸੇ ਲਈ ਜਿਹੜੇ ਆਪਣੇ ਆਪ ਨੂੰ ਸੁਕਾ ਸੁਕਾ ਕੇ ਮਾਰਦੇ ਹਨ ਓਹੀ ਅੰਤ ਠੱਗੇ ਜਾਂਦੇ ਹਨ। ਉਹ ਸੋਚਦੀ ਹੈ ਕਿ ਦੁਨੀਆਂ ਵਿਚ ਜਿਹੜਾ ਜਿਸ ਥਾਂ ਤੇ ਹੈ ਉਹ ਆਪਣੀ ਮਿਹਨਤ ਤੇ ਯੋਗਤਾ ਕਰਕੇ ਹੈ। ਆਦਮੀ ਖ਼ੁਦ ਹੀ ਆਪਣੀ ਤਕਦੀਰ ਬਣਾਉਂਦਾ ਜਾਂ ਵਿਗਾੜਦਾ ਹੈ। ਬਲੀਦੱਤ ਜੇ ਅੱਜ ਇਸ ਸਥਿਤੀ ਵਿਚ ਹੈ ਤਾਂ ਉਹ ਉਸਦਾ ਅਧਿਕਾਰੀ ਹੈ ਤੇ ਜਿਹੜਾ ਬੰਦਾ ਮਜ਼ਦੂਰੀ ਕਰਦਾ ਹੈ ਉਹ ਵੀ ਉਸਦੇ ਕੀਤੇ ਦਾ ਫਲ ਹੀ ਹੈ। ਦੁਨੀਆਂ ਵਿਚ ਵੱਡਾ-ਛੋਟਾ, ਅਮੀਰ-ਗ਼ਰੀਬ ਤੇ ਉੱਚਾ ਜਾਂ ਨੀਵੇਂ ਹੋਣ ਦਾ ਫ਼ਰਕ ਇਕ ਨੇਮ ਬਣ ਗਿਆ ਹੈ, ਇਸ ਨੇਮ ਨੂੰ ਉਲੰਘਣਾ ਸੌਖਾ ਨਹੀਂ। ਸਰੋਜਨੀ ਸੋਚਦੀ ਹੈ ਕਿ ਮੁੱਲ ਦਾ ਤੱਤ ਵੀ ਮਿਹਨਤ ਨਾਲ ਮਿਲਦਾ ਹੈ, ਪਰ ਉਹਨਾਂ ਤੱਤਾਂ ਨੂੰ ਕੰਮ ਵਿਚ ਲਿਆਉਣ ਦੇ ਆਪਣੇ ਵੱਖਰੇ ਲਾਭ ਹਨ। ਇਸੇ ਵਿਸ਼ਵਾਸ ਅਧੀਨ ਦੂਜਿਆਂ ਦੇ ਦੁੱਖਾਂ ਕਰਕੇ ਦੁੱਖੀ ਹੋਣਾ ਜਾ ਹਮਦਰਦੀ ਪ੍ਰਗਟ ਕਰਨਾ ਉਸ ਨੂੰ ਬੇਤੁਕੀ ਗੱਲ ਲਗਦੀ ਹੈ। ਜਿਸ ਕੋਲ ਜੋ ਕੁਝ ਵੀ ਹੈ ਉਹ ਉਸਦੀ ਮਿਹਨਤ ਦਾ ਹੀ ਫਲ ਹੈ, ਜਾਂ ਮਿਹਨਤ ਵਿਚ ਘਾਟ ਦਾ ਫਲ ਹੈ। ਤਾਂ ਉਸ ਨਾਲ ਹਮਦਰਦੀ ਬੇਵਕੂਫ਼ੀ ਤੋਂ ਬਿਨਾਂ ਹੋਰ ਕੁਝ ਨਹੀਂ ਲਗਦੀ। ਇਸ ਦੀ ਬਜਾਏ ਓਨਾ ਸਮਾਂ ਆਪਣੇ ਲਈ ਖ਼ਰਚ ਕਰਨ ਨਾਲ ਕੁਝ ਲਾਭ ਹੋ ਜਾਏਗਾ।

ਇਹ ਸਾਰੀਆਂ ਧਾਰਨਾਵਾਂ ਉਸਦੀ ਨਵੀਂ ਕਾਢ ਹਨ--ਇਸ ਤੋਂ ਬਿਨਾਂ ਉਸਦਾ ਗਿਆਨ ਵੀ ਕਾਫ਼ੀ ਵਧ ਗਿਆ ਹੈ। ਸਰੋਜਨੀ ਹੁਣ ਛਪੀਆਂ ਹੋਈਆਂ ਚੀਜ਼ਾਂ ਪੜ੍ਹਨ ਲੱਗ ਪਈ ਹੈ। ਉਹ ਸੋਚਦੀ ਹੈ ਜਿਵੇਂ ਪੜ੍ਹੇ ਲਿਖੇ ਲੋਕ ਪੜ੍ਹਦੇ ਹਨ ਉਹ ਵੀ ਉਸੇ ਤਰ੍ਹਾਂ ਹੀ ਪੜ੍ਹਦੀ ਹੈ। ਪਹਿਲਾਂ ਅਖ਼ਬਾਰ, ਉਸ ਵਿਚ ਦੇਸ਼-ਵਿਦੇਸ਼ ਦੀਆਂ ਖ਼ਬਰਾਂ ਛਪਦੀਆਂ ਹਨ। ਜੇ ਕੋਈ ਆਖੇ ਕਿ ਖ਼ਬਰਾਂ ਤੇ ਚਰਚਾ ਕਰਨ ਲਈ ਦੇਸ਼ ਦਾ ਗਿਆਨ ਜ਼ਰੂਰੀ ਹੈ ਤਾਂ ਉਹ ਮਿਲੀ ਦੇ ਬੋਲੀ ਵਿਚ ਨਕਲ ਕਰਕੇ ਕਹਿ ਸਕਦੀ ਹੈ—"ਮੈਂ ਤੁਹਾਡੀ ਹਾਂ ਵਿਚ ਹਾਂ ਨਹੀਂ ਮਿਲਾ ਸਕਦੀ। ਵਾਲ ਸਟਰੀਟ ਟੁੱਟ ਰਿਹਾ ਹੈ, ਹਾਏ ਟੁੱਟ ਰਿਹਾ ਹੈ।" ਬੜੀ ਹੀ ਮਜ਼ੇਦਾਰ ਗੱਲ ਹੈ। 'ਵਾਲ ਸਟਰੀਟ' ਕਿਹੋ ਜਿਹਾ ਅਟਪਟਾ ਨਾਂ ਲਗਦਾ ਹੈ ਕਿਸੇ ਉੜੀਆ ਬੋਲਣ ਵਾਲੇ ਦੇ ਮੂੰਹੋਂ। ਅਖ਼ਬਾਰ ਜੋ ਲਿਖਦੇ ਨੇ ਕਿ ਉਹ ਟੁੱਟ ਰਿਹਾ ਹੈ ਤਾਂ ਇਹ ਗੱਲ ਠੀਕ ਹੈ ਕਿ ਉਹ ਕੋਈ ਟੁੱਟਣ ਵਾਲੀ ਹੀ ਚੀਜ਼ ਹੈ। ਇਸ ਲਈ ਚਾਹ ਦਾ ਪਿਆਲਾ ਹੱਥ ਵਿਚ ਫੜ ਕੇ, ਪੈਰ ਤੇ

ਪੈਰ ਧਰ ਕੇ ਬੜੇ ਮਜ਼ੇ ਨਾਲ ਇਸ ਤੇ ਅਲੋਚਨਾ ਕੀਤੀ ਜਾ ਸਕਦੀ ਹੈ। ਤੁਹਾਨੂੰ ਪਤਾ ਹੈ 'ਵਾਲ ਸਟਰੀਟ' ਕੀ ਹੈ ? ਅਖ਼ਬਾਰ ਦੇਖੋ, ਉਹ ਟੁੱਟ ਰਿਹਾ ਹੈ। ਆਏ ਹਾਏ ! ਕੇਹੀ ਬਦਕਿਸਮਤੀ ਹੈ ! ਅਖ਼ਬਾਰਾਂ ਵਿਚ ਲਿਖਿਆ ਹੈ ਕਿ ਇਸ ਨਾਲ ਕਈਆਂ ਨੂੰ ਕਰਾਰੀ ਸੱਟ ਲੱਗੇਗੀ, ਧੱਕਾ ਲੱਗੇਗਾ। ਸੱਟ ਕਿਵੇਂ ਨਹੀਂ ਲੱਗੇਗੀ ? ਵਾਲ ਸਟਰੀਟ, ਕੋਈ ਛੋਟੀ ਮੋਟੀ ਗੱਲ ਤਾਂ ਨਹੀਂ ਨਾ। ਕਹਿੰਦੇ ਹਨ ਜਿੰਨਾ ਉਤੇ ਹੈ ਓਨਾ ਹੀ ਹੇਠਾਂ ਵੀ ਹੈ। ਅਸੀਂ ਕਿੰਨੇ ਔਖੇ ਸਮੇਂ ਵਿਚ ਜੀਅ ਰਹੇ ਹਾਂ। ਸਵੇਰੇ ਉਠੋ, ਅਖ਼ਬਾਰ ਦੇਖੋ ਤਾਂ ਕੁਝ ਨਾ ਕੁਝ ਜ਼ਰੂਰ ਟੁੱਟਣ ਲੱਗਿਆ ਹੋਇਆ ਹੈ ਜਾਂ ਟੁੱਟ ਚੁੱਕਾ ਹੁੰਦਾ ਹੈ; ਸਭ ਪਾਸੇ ਬਰਬਾਦੀ। ਕਿੰਨੇ ਲੋਕ ਮਰਦੇ ਨੇ--ਮਨੁੱਖ ਜਾਤੀ ਉਤੇ ਇਹ ਕੇਹੀ ਆਫ਼ਤ ਟੁੱਟ ਪਈ ਏ !

ਛਪੀਆਂ ਹੋਈਆਂ ਗੱਲਾਂ, ਗੱਲਬਾਤ ਕਰਨ ਲਈ ਖ਼ੁਰਾਕ ਪੈਦਾ ਕਰਦੀਆਂ ਹਨ। ਹੋ ਸਕਦਾ ਹੈ ਕਿ ਸੋਚ ਕੇ ਸਮਝਣਾ ਸੌਖਾ ਨਾ ਹੋਵੇ, ਪਰ ਸੁਣ ਕੇ ਦੁਹਰਾਉਣ ਵਿਚ ਕੀ ਚਿਰ ਲਗਦਾ ਹੈ ? ਸਰੋਜਨੀ ਵਿਚ ਆਤਮ ਵਿਸ਼ਵਾਸ ਹੈ—ਉਸ ਨੂੰ ਪਤਾ ਹੈ ਕਿ ਇਹ ਯੁੱਗ ਨਾਹਰਿਆਂ ਦਾ ਹੈ। ਲੋਕ ਇਕੱਠੇ ਹੋ ਕੇ ਨਾਹਰੇ ਲਾਉਂਦੇ ਹੋਏ ਸੜਕਾਂ ਤੇ ਤੁਰੇ ਫਿਰਦੇ ਹਨ। ਇਕੱਠੇ ਹੋ ਕੇ ਇਕ ਗੱਲ ਨੂੰ ਸੰਘ ਪਾੜ ਪਾੜ ਆਖਣ ਵਿਚ ਬੜਾ ਸੁਆਦ ਆਉਂਦਾ ਹੈ। ਜੇ ਸਮਝ ਆ ਜਾਵੇ ਤਾਂ ਮਜ਼ਾ ਹੀ ਖ਼ਰਾਬ ਹੋ ਜਾਂਦਾ ਹੈ। ਇਸ ਲਈ ਇਹ ਜ਼ਰੂਰੀ ਨਹੀਂ ਕਿ ਸਾਰੀ ਗੱਲ ਸਮਝੀ ਜਾਵੇ। ਸਿਰਫ਼ ਚੀਕਣਾ ਹੈ। ਮੂੰਹ ਖੋਹਲ ਕੇ ਗਰਜਣਾ ਹੈ। ਦੂਜਿਆਂ ਤੇ ਚਿੱਕੜ ਉਛਾਲਣਾ ਹੈ। ਇਸੇ ਨੂੰ ਸ਼ਖ਼ਸੀਅਤ ਆਖਦੇ ਹਨ। ਜੋ ਬੇਕਾਰ ਹੈ, ਜਿਸ ਦਾ ਕੋਈ ਸਲੋਗਨ ਨਹੀਂ, ਸਲੋਗਨ ਦਾ ਮਤਲਬ ਵੀ ਓਹੀ ਪੁੱਛਣ ਆ ਸਕਦਾ ਹੈ। ਉਹ ਕਿਸੇ ਵੀ ਪਾਰਟੀ ਦਾ ਨਹੀਂ। ਇਸ ਲਈ ਨਖਸਮਾ ਹੈ। ਜਿਹੜਾ ਆਦਮੀ ਮਨ ਆਇਆ ਸਵਾਲ ਕਰਦਾ ਹੈ, ਉਹ ਭੁੱਲ ਕਰਦਾ ਹੈ; ਕਿਉਂਕਿ ਉਹਦਾ ਉਤਰ ਦੇਣ ਲਈ ਦੂਜਾ ਬੰਦਾ ਮਜਬੂਰ ਨਹੀਂ ਹੈ। ਮਜਬੂਰ ਨਾ ਹੋਣਾ, ਕਹਿੰਦੇ ਹਨ ਆਜ਼ਾਦੀ ਦਾ ਲੱਛਣ ਹੈ। ਫੇਰ ? ਸਰੋਜਨੀ ਬਿਨਾਂ ਕਿਸੇ ਗਿਲੇ ਦੇ ਆਪਣਾ ਨਵਾਂ ਗਿਆਨ ਦੂਜਿਆਂ ਤੇ ਝਾੜ ਸਕਦੀ ਹੈ, ਪਰ ਸਮਝਾਉਣ ਲਈ ਉਹ ਮਜਬੂਰ ਨਹੀਂ ਏ।

ਫੇਰ ਮਤਲਬ ਨਾਲ ਕਿਸੇ ਨੂੰ ਮਿਲੇਗਾ ਵੀ ਕੀ ? ਅਰਥ ਅਨਰਥ ਦਾ ਮੂਲ ਹੈ। ਅੱਜ ਕਲ੍ਹ ਸੰਸਕ੍ਰਿਤੀ ਦੀ ਪ੍ਰਧਾਨ ਜਾਣ-ਪਛਾਣ ਦੇ ਰੂਪ ਇਕ ਗੱਲ ਦੇ ਦਸ ਵੱਖੋ-ਵੱਖਰੇ ਅਰਥ ਨਿਕਲਦੇ ਹਨ ਜਿਹੜਾ ਨਵਾਂ ਮਤਲਬ ਨਹੀਂ ਕੱਢ ਸਕਦਾ, ਉਸ ਬਾਰੇ ਸਮਝਿਆ ਜਾਂਦਾ ਹੈ ਕਿ ਉਸਦੇ ਆਪਣੇ ਵਿਚਾਰ ਹੀ ਨਹੀਂ ਹਨ। ਜੇ ਗੱਲ ਸਮਝ ਵਿਚ ਹੀ ਆ ਗਈ ਉਹ ਤਾਂ ਸਾਧਾਰਨ ਜਿਹੀ ਗੱਲ ਹੋਈ ਨਾ, ਨਿਹਾਇਤ ਬੇਕਾਰ। ਬਹਾਦਰੀ ਤਾਂ ਹੈ ਜੇ ਗੱਲ ਸਮਝ ਵਿਚ ਨਾ ਆਵੇ—ਉਸੇ ਨੂੰ ਗਿਆਨ ਆਖਦੇ ਹਨ—ਛਾਇਆਵਾਦ ਮਿਸਟਿਸਿਜ਼ਮ ਅਤੇ ਹੋਰ ਕਿੰਨਾ ਕੁਝ। ਔਰਤ ਦੀ ਪ੍ਰਕਿਰਤੀ ਆਪਣੇ-ਆਪ ਵਿਚ ਇਕ ਬੁਝਾਰਤ ਹੈ। ਉਹ ਸਮਝ ਨਾ ਆਉਣ ਵਾਲਾ ਰਹੱਸਵਾਦ

ਪਸੰਦ ਕਰਦੀ ਹੈ। ਏਸੇ ਲਈ ਹੈਰਾਨ ਕਰਨ ਵਾਲੀਆਂ ਗੱਲਾਂ ਕਰਨ ਦੀ ਉਸ ਵਿਚ ਜਮਾਂਦਰੂ ਪ੍ਰਵਿਰਤੀ ਹੈ। ਏਧਰੋਂ ਓਧਰੋਂ, ਛਪੀਆਂ ਕਿਤਾਬਾਂ ਵਿਚੋਂ ਗਿਆਨ ਦੇ ਨਾਹਰੇ ਇਕੱਠੇ ਕਰਕੇ, ਉਹਨਾਂ ਨੂੰ ਮੋੜ-ਤੋੜ ਕੇ ਕਹਿਣ ਨਾਲ ਗੱਲ ਦੀ ਇੱਜ਼ਤ ਵੀ ਵਧਦੀ ਹੈ। ਅਖ਼ਬਾਰ ਤੇ ਕਈ ਕਿਤਾਬਾਂ ਤੋਂ ਉਸ ਨੂੰ ਮਦਦ ਮਿਲਦੀ ਹੈ। ਮਾਨਸਿਕ ਤੱਤ, ਆਰੀਆ ਦਰਸ਼ਨ, ਸਾਹਿਤ ਦਰਪਣ ਆਦਿ ਸਮਝਣਾ ਜ਼ਰੂਰੀ ਨਹੀਂ। ਇਹਨਾਂ ਵਿਚੋਂ ਜੇ ਸਿਰਫ਼ ਇਕ ਦੋ ਲਾਈਨਾਂ ਯਾਦ ਕਰ ਲਓ ਤਾਂ ਪੜ੍ਹੇ-ਲਿਖੇ ਲੋਕਾਂ ਨਾਲ ਬੈਠ ਕੇ ਚਾਹ ਦਾ ਕੱਪ ਪੀਂਦਿਆਂ ਸਾਂਝ ਬਣਾਈ ਜਾ ਸਕਦੀ ਹੈ।

ਫੇਰ ਉਹ ਆਪ ਵੀ ਤਾਂ ਸੁਆਲ ਕਰਨਾ ਚਾਹੁੰਦੀ ਹੈ। ਥੋੜ੍ਹੇ ਜਿਹੇ ਤਜਰਬੇ ਨਾਲ ਉਸਨੂੰ ਪਤਾ ਲੱਗ ਚੁੱਕਾ ਹੈ ਕਿ ਉਸਦੇ ਸਵਾਲਾਂ ਦਾ ਜਵਾਬ ਦੇਣ ਲਈ ਆਦਮੀਆਂ ਵਿਚ ਇਕ ਦੌੜ ਜਿਹੀ ਸ਼ੁਰੂ ਹੋ ਜਾਂਦੀ ਹੈ। ਛੋਟਾ ਜਿਹਾ ਸੁਆਲ--'ਅੱਛਾ ਅੱਜ ਕਲ੍ਹ ਖ਼ੁਰਾਕ ਸਮੱਸਿਆ ਬਾਰੇ ਤੁਹਾਡਾ ਕੀ ਖ਼ਿਆਲ ਹੈ ?'' ਜਾਂ ''ਸਮਕਾਲੀਨ ਸਾਹਿਤ ਦੇ ਸੰਬੰਧ ਵਿਚ ਤੁਸੀਂ ਕੁਝ ਸੋਚਦੇ ਹੋ ?'' ਨਹੀਂ—''ਪੰਜਾਹ ਸਾਲਾਂ ਵਿਚ ਫ਼ਿਲਮਾਂ ਦਾ ਕੀ ਭਵਿੱਖ ਹੋਵੇਗਾ ?'' ਆਦਿ ਪੁੱਛਣਾ ਬੜਾ ਆਸਾਨ ਹੈ।

ਉਸਦਾ ਉਤਰ ਹੋਵੇਗਾ--ਜੇ ਧੀਰਜ ਹੈ ਤਾਂ ਇਸ ਵਿਚੋਂ ਵੀ ਬੜੀਆਂ ਗੱਲਾਂ ਸਿੱਖੀਆਂ ਜਾ ਸਕਦੀਆਂ ਹਨ।

ਜੇ ਪੰਜ ਬੰਦੇ ਇਕ ਥਾਂ ਬੈਠੇ ਗੱਲਾਂ ਕਰਦੇ ਹੋਣ, ਤੇ ਉਹਨਾਂ ਤੋਂ ਕੁਝ ਪੁੱਛਿਆ ਜਾਵੇ, ਤਾਂ ਸੁਣਨ ਲਈ ਤੇ ਉਹਦੀ ਓਟ ਵਿਚ ਮੁਸਕਰਾਉਣ ਲਈ ਚੋਖਾ ਮਸਾਲਾ ਮਿਲ ਜਾਂਦਾ ਹੈ। ਖ਼ਾਸ ਕਰਕੇ ਉਦੋਂ ਜਦੋਂ ਡੂੰਘੀ ਨਜ਼ਰ ਨਾਲ ਵੇਖਿਆਂ ਪਤਾ ਲੱਗ ਜਾਂਦਾ ਹੈ ਕਿ ਉਹ ਜਾਣਕਾਰ ਨਹੀਂ, ਮੂਰਖ ਹਨ। ਫੇਰ ਵੀ ਆਪਣਾ ਸਲੋਗਨ ਦੂਜਿਆਂ ਅੱਗੇ ਉੱਚੀ ਉੱਚੀ ਚੀਕ ਕੇ ਦੱਸਣ ਲਈ ਸਾਰੇ ਉਤੇਜਿਤ ਹਨ, ਪਾਗਲ ਹਨ।

ਫੇਰ ਉਸਦੇ ਆਪਣੇ ਵਿਚਾਰ, ਜਿਨ੍ਹਾਂ ਬਾਰੇ ਉਹ ਖ਼ੁਦ ਵੀ ਨਹੀਂ ਸੋਚਦੀ। ਪਰ ਉਹ ਜ਼ਿੰਦਗੀ ਦੀ ਅਹਿਸਾਨਮੰਦ ਹੈ, ਜੋ ਮਿਲ ਜਾਂਦਾ ਹੈ ਉਸ ਲਈ ਉਹ ਸ਼ੁਕਰਗੁਜ਼ਾਰ ਹੈ। ਉਸਨੂੰ ਜੋ ਮਿਲਦਾ ਹੈ ਉਹ ਕਾਬੂ ਕਰ ਲੈਂਦੀ ਹੈ ਫੇਰ ਉਸਨੂੰ ਭੁੱਲਣ ਦੀ ਕੋਸ਼ਿਸ਼ ਕਰਦੀ ਹੈ। ਆਪਣੀ ਜਾਣਕਾਰੀ ਰਾਹੀਂ ਉਹ ਜਾਣਦੀ ਹੈ ਕਿ ਜਿਸਦੇ ਚਿਹਰੇ ਤੇ ਪਾਪ ਦੀ ਮੋਹਰ ਲੱਗੀ ਹੋਈ ਹੈ, ਉਹ ਪਾਪੀ ਹੈ। ਜਿਹੜਾ ਮੰਨਦਾ ਫਿਰਦਾ ਹੈ ਕਿ ਉਸਨੇ ਚੋਰੀ ਕੀਤੀ ਹੈ, ਉਹੋ ਹੀ ਚੋਰ ਹੈ। ਜੋ ਘਾਟੇ ਲਈ ਪਛਤਾਉਂਦਾ ਹੈ ਉਹੀ ਹਾਰਿਆ ਹੋਇਆ ਬੰਦਾ ਹੈ ਅਤੇ ਜਿਹੜਾ ਸਭ ਕੁਝ ਭੁਲਾਉਣ ਲਈ ਆਪਣਾ ਮੂੰਹ ਪੂੰਝ ਲੈਂਦਾ ਹੈ, ਔਖ ਵਿਚ ਵੀ ਬੱਚਿਆਂ ਵਰਗੀ ਮੁਸਕਰਾਹਟ ਮੂੰਹ ਤੇ ਲਿਆ ਸਕਦਾ ਹੈ, ਸੋਚਦਾ ਨਹੀਂ, ਪਿਛੇ ਮੁੜ ਕੇ ਵੇਖਦਾ ਨਹੀਂ, ਉਹ ਸਦਾ-ਬਹਾਰ, ਸ਼ਿਆਮ-ਸਲੋਨਾ ਤੇ ਦੂਜਿਆਂ ਦਾ ਪਿਆਰਾ ਬਣਿਆ ਰਹਿੰਦਾ ਹੈ।

ਇਸੇ ਲਈ ਤਾਂ ਚਿੱਟੀ ਦਾੜ੍ਹੀ ਦੀ ਓਟ ਵਿਚ ਅਕਹਿ ਗੱਲਾਂ ਲੁਕੀਆਂ ਰਹਿੰਦੀਆਂ ਹਨ। ਸਫ਼ੈਦ ਟੋਪੀ ਹੇਠਾਂ ਨਿਰਮਲ ਰੂਪ ਵਿਚ ਕਾਲਾ ਬਾਜ਼ਾਰ ਫਲਦਾ-ਫੂਲਦਾ ਹੈ। ਬੜੀਆਂ ਸੁੰਦਰ ਤੇ ਮਨਪਸੰਦ ਪੁਸ਼ਾਕਾਂ ਵਿਚ ਭਿਆਨਕ ਤੇ ਜੰਗਲੀ ਪਰਵਿਰਤੀਆਂ ਲੁਕੀਆਂ ਵੇਖੀਆਂ ਜਾ ਸਕਦੀਆਂ ਹਨ।

ਸਰੋਜਨੀ—

ਉਹ ਕਿਸੇ ਬੰਧਨ ਵਿਚ ਨਹੀਂ, ਉਸਦੇ ਸੰਤਾਨ ਨਹੀਂ, ਉਹ ਵੇਖ ਸਕਦੀ ਹੈ, ਸਿੱਖ ਸਕਦੀ ਹੈ।

ਪਰ ਉਹ ਆਦਮੀ ਕਦੋਂ ਤੋਂ ਬਣ ਗਈ? ਇਹ ਸੋਚ ਕੇ ਉਹ ਆਪ ਕਈ ਵਾਰੀ ਚੌਂਕ ਜਾਂਦੀ ਹੈ। ਇੰਨੇ ਥੋੜ੍ਹੇ ਦਿਨਾਂ ਦੀ ਪੜ੍ਹਾਈ ਕਰਕੇ ਕੀ ਉਹ ਬਦਲ ਗਈ ਹੈ? ਉਸਨੂੰ ਹੁਣ ਨਾ-ਖ਼ੁਸ਼ ਹੋਣਾ ਤੇ ਸ਼ੱਕ ਕਰਨਾ ਆ ਗਿਆ ਹੈ। ਜੇ ਕੋਈ ਕਹਿੰਦਾ ਕਿ ਉਸ ਵਿਚ ਕੁਝ ਵੀ ਨਹੀਂ ਬਦਲਿਆ, ਉਹਨੇ ਤਾਂ ਸਿਰਫ਼ ਪਰਸਥਿਤੀਆਂ ਦੀਆਂ ਗੱਲਾਂ ਨੂੰ ਦੁਹਰਾਣਾ ਸਿੱਖਿਆ ਹੈ ਤਾਂ ਸ਼ਾਇਦ ਉਹ ਇਹ ਗੱਲ ਨਹੀਂ ਮੰਨੇਗੀ। ਆਪਣੀ ਚੇਤਨਾ ਦੇ ਨਾਲ ਪਿਛੇ ਹਟ ਕੇ ਉਹ ਬਾਂਦਰ ਬਣਨਾ ਨਹੀਂ ਚਾਹੁੰਦੀ, ਪਰ ਫੇਰ ਵੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਉਹ ਹਾਲੇ ਵੀ ਇਹ ਸੋਚਦੀ ਹੈ ਕਿ ਉਹ ਉਹੋ ਪੁਰਾਣੀ ਸਰੋਜਨੀ ਹੈ ਅਤੇ ਹੁਣ ਇਕ ਨਵੀਂ ਦੁਨੀਆਂ ਵਿਚ ਪਹੁੰਚ ਗਈ ਹੈ। ਸਭ ਕੁਝ ਨਵਾਂ ਹੈ।

ਉਸਦਾ ਬੰਨ੍ਹ ਟੁੱਟ ਚੁੱਕਾ ਹੈ। ਇਕ ਵਾਰੀ ਬੰਨ੍ਹ ਟੁੱਟਣ ਨਾਲ ਪਾਣੀ ਆਪਣੇ ਆਪ ਵਹਿੰਦਾ ਤੁਰਿਆ ਜਾਂਦਾ ਹੈ...

ਉਹੀ, ਉਸ ਪਹਿਲੀ ਰਾਤ ਰਣਜੀਤ ਬਾਬੂ ਦੇ ਘਰ, ਉਸ ਪਿਛੋਂ ਹੋਰ ਕਈ ਥਾਈਂ, ਉਸਦਾ ਮਿਲ-ਜੁਲ ਕੇ ਬੈਠਣ ਨੂੰ ਜੀਅ ਕੀਤਾ ਹੈ, ਗੱਲਾਂ ਕਰਨ ਦੀ ਇੱਛਾ ਹੋਈ ਹੈ, ਘੁੰਮਣ ਫਿਰਨ ਲਈ ਦਿਲ ਕੀਤਾ ਹੈ, ਓਪਰੇ ਬੰਦਿਆਂ ਦੇ ਸਾਹਮਣੇ ਬਹਿ ਕੇ ਵੇਖਣ ਨੂੰ ਜੀਅ ਕੀਤਾ ਹੈ, ਇਹ ਦੁਨੀਆਂ ਸਿਰਫ਼ ਦਿਲ ਦੀ ਖੇਡ ਹੈ। ਉਹ ਸੋਚਦੀ ਹੈ ਜੋ ਸਮੱਰਥ ਹੈ ਓਹੀ ਭੋਗ, ਭੋਗ ਸਕਦਾ ਹੈ ਤੇ ਜਿਹੜਾ ਸਮੱਰਥ ਨਹੀਂ ਉਹ ਦੂਜਿਆਂ ਦੀ ਨਿੰਦਿਆ ਕਰਦਾ ਹੈ।

ਸਰੋਜਨੀ ਵਿਚ ਪੇਂਡੂਪੁਣਾ ਹੁਣ ਨਹੀਂ ਰਿਹਾ। ਬਲੀਦੱਤ ਚਾਹੁੰਦਾ ਸੀ ਕਿ ਸਰੋਜਨੀ ਬਦਲ ਜਾਵੇ। ਉਹ ਬਦਲ ਵੀ ਗਈ; ਪਰ ਬਲੀਦੱਤ ਤਾਲ ਨਾ ਮਿਲਾ ਸਕਿਆ। ਹੋ ਸਕਦਾ ਹੈ ਕਦੇ ਕਦੇ ਦਿਲੋਂ ਥੋੜ੍ਹਾ ਜਿਹਾ ਦੁੱਖੀ ਹੋ ਗਿਆ ਹੋਵੇ, ਤੇ ਕਦੇ ਖਿਝ ਕੇ ਕਹਿਣਾ ਵੀ ਚਾਹੁੰਦਾ ਹੋਵੇ—"ਸਰੋਜ ਜੇ ਭਲਾ ਅੱਜ ਨਾ ਜਾਏਂ ਤਾਂ ਕੀ ਆਫ਼ਤ ਆ ਜਾਏਗੀ?"

ਪਰ "ਜਿਵੇਂ ਤੁਹਾਡੀ ਮਰਜ਼ੀ" ਕਹਿ ਕੇ ਉਹ ਮੁਰਝਾ ਜਾਂਦੀ ਹੈ। ਤੇ ਉਦੋਂ ਹੀ ਉਹ ਕਹਿੰਦਾ ਹੈ, "ਠੀਕ ਏ, ਜਾਹ, ਉਹ ਲੋਕ ਤੇਰੀ ਉਡੀਕ ਕਰਦੇ ਹੋਣਗੇ।" ਤੇ ਫੇਰ ਮਾਣ ਮਹਿਸੂਸ ਕਰਨ ਦੀ ਕੋਸ਼ਿਸ਼ ਕਰਦਾ ਹੈ। ਆਪਣੇ ਆਪ ਨੂੰ ਵਿਸ਼ਵਾਸ

ਕਰਾਉਣ ਲਈ ਦਿਲ ਵਿਚ ਕਹਿੰਦਾ ਹੈ--"ਇਹ ਤਾਂ ਮੇਰੇ ਕੀਤੇ ਹੋਏ ਕੰਮ ਹੀ ਨੇ--ਇਹਦੀ ਜੜ੍ਹ ਮੈਂ ਹੀ ਹਾਂ।" ਉਸਦੀ ਪਤਨੀ ਆਧੁਨਿਕ ਰੁੱਚੀਆਂ ਨਾਲ ਝਿਲਮਿਲ ਝਿਲਮਿਲ ਕਰਦੀ ਲਗਦੀ ਹੈ। ਸਿਰਫ਼ ਲਿਪਸਟਿਕ, ਪਾਲਿਸ਼, ਕਰੀਮ, ਪਾਊਡਰ, ਸੰਧੂਰ, ਮਹਾਵਰ ਤੇ ਹਾਈਹੀਲਡ ਸੂਜ਼ ਹੀ ਨਹੀਂ, ਸਰੋਜਨੀ ਵਿਚ ਆਧੁਨਿਕ ਰੁੱਚੀ ਦੇ ਨਾਲ ਨਾਲ ਆਧੁਨਿਕ ਗਿਆਨ ਵੀ ਹੈ। ਉਹ ਕੁਝ ਕੁਝ ਅੰਗਰੇਜ਼ੀ ਬੋਲਣਾ ਵੀ ਸਿੱਖ ਗਈ ਹੈ ਤੇ ਉਹ ਵੀ ਬੜੀ ਛੇਤੀ। ਇਹੀ ਉਸ ਦੀ ਸੰਪਤੀ ਹੈ।

ਬਲੀਦੱਤ ਦਾਸ ਕੋਲ ਸੱਦਾ-ਪੱਤਰ ਆਉਂਦੇ ਰਹਿੰਦੇ ਹਨ--ਮਿਸਟਰ ਅਤੇ ਮਿਸਿਜ਼ ਦਾਸ। ਉਹ ਚੰਗੇ ਲੋਕਾਂ ਵਿਚ ਸਰੋਜਨੀ ਦੀ ਤਾਰੀਫ਼ ਸੁਣਦਾ ਹੈ।

ਖ਼ੁਦ ਅੱਗੇ ਵਧਦਾ ਹੈ।

ਦਾਣੇ ਪਾਣੀ ਦੀ ਲੜਾਈ ਵਿਚ ਉਹ ਮੋਹਰੀ ਹੈ। ਉਸਦੀ ਮਸ਼ਹੂਰੀ ਤੇ ਪ੍ਰਾਪਤੀ ਵੀ ਚੰਗੀ ਹੈ। ਉਸਦੀ ਨੌਕਰੀ ਵਿਚ ਇਕ ਪਿਛੋਂ ਦੂਜੀ ਤਰੱਕੀ ਹੁੰਦੀ ਰਹੀ ਹੈ।

ਫੇਰ ਵੀ ਉਹ ਸੋਚਦਾ ਹੈ, ਕਾਸ਼! ਇਹ ਤਰੱਕੀਆਂ ਝਟਪਟ ਹੁੰਦੀਆਂ। ਉਸਦਾ ਬੰਨ੍ਹ ਵੀ ਟੁੱਟ ਚੁੱਕਾ ਹੈ। ਉਸਦੇ ਮਨ ਵਿਚ ਅਸਹਿ ਭੁੱਖ ਹੈ ਤੇ ਉਹ ਸਫ਼ਲਤਾ ਦੀਆਂ ਯੋਜਨਾਵਾਂ ਵਿਚ ਬੜੀ ਕਾਹਲ ਕਰਦਾ ਹੈ। ਦੂਜਿਆਂ ਦੀ ਅਲੋਚਨਾ ਕਰਕੇ ਉਹਨਾਂ ਨੂੰ ਛੁਟਿਆਉਣ ਲੱਗ ਪਿਆ ਹੈ। ਇਕ ਦਿਨ ਰਾਤ ਨੂੰ ਰੋਟੀ ਖਾਂਦਿਆਂ ਕਹਿਣ ਲੱਗਾ, "ਸਮਝ ਆਈ ਸਰੋਜ, ਹੁਣ ਪ੍ਰਤਿਭਾ ਦੀ ਕੋਈ ਕੀਮਤ ਹੀ ਨਹੀਂ ਰਹਿ ਗਈ। ਸਾਡੇ ਵਿਚਕਾਰਲੇ ਸਾਹਿਬ ਜੈਨਾ ਨੇ ਨਾ, ਉਹ ਪੂਰੇ ਉੱਲੂ ਨੇ, ਅੰਦਰ ਕੁਝ ਵੀ ਨਹੀਂ ਪਰ ਕਿੰਜ ਉਤਾਂਹ ਹੀ ਚੜ੍ਹਦੇ ਜਾਂਦੇ ਨੇ। ਪਤਾ ਏ ਇਹ ਕਰਾਮਾਤ, ਕਿੰਜ ਹੋਏ ਨੇ? ਕੰਨ ਵਿਚ ਸੁਣ। ਉਹਨਾਂ ਦੀ ਇਕ ਲੜਕੀ ਹੈ ਸੁਭਰਾਂਗਿਨੀ। ਸੁਹਣਾ ਨੱਚਦੀ ਏ। ਕੰਪਨੀ ਦੇ ਇਕ ਵੱਡੇ ਹਿੱਸੇਦਾਰ ਮਿਸਟਰ ਕਾਰਕਾਰੇ ਬੰਬਈਓਂ ਆਏ ਹੋਏ ਸਨ। ਉਮਰ ਦੇ ਪੱਕੇ ਨੇ ਪਰ ਨਕਲੀ ਦੰਦਾਂ ਵਾਲੇ ਬੰਬੇ ਦੇ ਬਾਬੂ ਹਨ ਤੇ ਨਾਚ ਗਾਣੇ ਦੇ ਵੀ ਬੜੇ ਸ਼ੁਕੀਨ ਨੇ। ਉਹਨਾਂ ਦਾ 'ਖ਼ਾਸ' ਸੁਆਗਤ ਕੀਤਾ ਗਿਆ। ਮਹਿਫ਼ਲ ਵਿਚ ਸੁਭਰਾਂਗਿਨੀ ਨੱਚੀ ਸੀ। ਪਤਾ ਏ ਤਬਲਾ ਕਿਸ ਨੇ ਵਜਾਇਆ ਸੀ? ਜੇਨਾ ਨੇ ਆਪ ਵਜਾਇਆ ਸੀ। ਜਿਹੜਾ ਬੰਦਾ ਸਾਰੀ ਉਮਰ ਨੌਕਰੀ ਤੇ ਕੰਮ ਕਰਦਿਆਂ ਇਕ ਦਿਨ ਵੀ ਨਹੀਂ ਹੱਸਿਆ ਸੀ ਏਸ ਬੁੱਢੀ ਉਮਰ ਖਿਟ ਖਿਟ ਖਪਾ, ਖਿਟ ਖਿਟ ਖਪਾ ਕਰਕੇ ਤਬਲਾ ਵਜਾ ਰਿਹਾ ਸੀ ਤੇ ਸੁਭਰਾਂਗਿਨੀ ਨੱਚ ਰਹੀ ਸੀ। ਉਸ ਪਿਛੋਂ ਕਾਰਕਾਰੇ ਪੁਰੀ ਗਏ—ਕੋਨਾਹਕ ਗਏ—ਪਰ ਛੱਡੋ ਪਰ੍ਹੇ। ਗੱਲ ਹੈ ਕਿ ਮਿਸਟਰ ਜੈਨ ਮਝਲੇ ਸਾਹਿਬ ਬਣ ਗਏ ਪਰ ਖੋਪੜ ਵਿਚ ਕੁਝ ਵੀ ਨਹੀਂ। ਮੈਂ ਫ਼ਾਈਲਾਂ ਦਾ ਢੇਰ ਲੈ ਕੇ ਘਰ ਆਉਂਦਾ ਹਾਂ ਤੇ ਸਾਰੀ ਸਾਰੀ ਰਾਤ ਬਹਿ ਕੇ ਕੰਮ ਕਰਦਾ ਹਾਂ। ਤੂੰ ਤਾਂ ਵੇਖਦੀ ਹੀ ਏਂ...! ਛੱਡੋ ਜੀ ਕਿਸ ਨੂੰ ਕਹੀਏ!"

ਸਰੋਜਨੀ ਚੁੱਪਚਾਪ ਹੱਸ ਪੈਂਦੀ ਹੈ।

ਇਹੋ ਕਾਫ਼ੀ ਹੈ ।

ਬਲੀਦੱਤ ਸੁਪਨਾ ਵੇਖਦਾ ਹੈ ।

ਸ਼ਾਮ ।

ਨਿਤਾਈ ਨੇ ਏਧਰ-ਓਧਰ ਵੇਖਿਆ ।

ਮੂੰਹ ਅੱਗੇ ਦੋਏ ਹਥੇਲੀਆਂ ਫੈਲਾ ਕੇ ਬੈਠੇ ਹੋਏ ਸੰਘ ਨਾਲ ਜ਼ੋਰ ਦੀ ਆਵਾਜ਼ ਮਾਰੀ—"ਹਰਸ਼ਾ, ਉਇ ਹਰਸ਼ਾ ।"

ਜਿਵੇਂ ਬਾਂਸ ਦੀ ਪੋਰੀ ਵਿਚ ਫੂਕ ਮਾਰਦਾ ਹੋਵੇ ।

ਹਰਸ਼ਾ ਆ ਗਿਆ ਤੇ ਨਿਤਾਈ ਜ਼ੋਰ ਨਾਲ ਉਸਦਾ ਮੋਢਾ ਫੜ ਕੇ ਬਾਹਰਲੇ ਕਮਰੇ ਵਿਚ ਲੈ ਗਿਆ ।

ਦੋਏ ਹਨੇਰੇ ਵਿਚ ਚੁੱਪਚਾਪ ਬੜੇ ਗੁਪਤ ਢੰਗ ਨਾਲ ਅੰਦਰ ਚਲੇ ਗਏ, ਜਿਵੇਂ ਦੋ ਸਾਜਸ਼ੀ ਹੋਣ । ਹਰਸ਼ਾ ਕੁਝ ਕਹਿਣਾ ਚਾਹੁੰਦਾ ਸੀ ਪਰ ਨਿਤਾਈ ਉਸਦੇ ਮੂੰਹ ਤੇ ਹੱਥ ਰੱਖ ਕੇ, ਰੁਕ ਕੇ, ਕੰਨ ਲਾ ਕੇ ਕੁਝ ਸੁਣਨ ਲੱਗ ਪਿਆ । ਹਨੇਰੇ ਵਿਚ ਹਰਸ਼ਾ ਤ੍ਰਬਕਿਆ ।

ਨਿਤਾਈ ਨੇ ਇਕ ਤੀਲੀ ਜਗਾਈ ਤੇ ਹਨੇਰੇ ਵਿਚੋਂ ਇਕ ਟੁੱਟੀ-ਫੁੱਟੀ ਕਾਲੀ ਲਾਲਟੈਣ ਲੱਭ ਲਈ । ਲਾਲਟੈਣ ਜਗਾਈ । ਨਿਤਾਈ ਨੇ ਕੱਪੜੇ ਲਾਹੇ, ਸਾਰਾ ਦਿਨ ਉਹਨਾਂ ਕੱਪੜਿਆਂ ਵਿਚ ਹੀ ਕੱਢਿਆ ਹੈ । ਫੇਰ ਕਿਹਾ, "ਬੈਠਦਾ ਕਿਉਂ ਨਹੀਂ ?"

ਹਰਸ਼ਾ ਹੱਸ ਪਿਆ । ਬੈਠਣ ਦਾ ਮਤਲਬ ਉਹ ਜਾਣਦਾ ਹੈ । ਸਾਰੇ ਕਮਰੇ ਵਿਚ ਖਿਲਾਰਾ ਨਿਤਾਈ ਨੇ ਦਿਨੇ ਜੋ ਖੋਹਿਆ-ਖਿੰਜਿਆ ਹੈ ਉਹ ਛੋਟੀਆਂ ਛੋਟੀਆਂ ਪੋਟਲੀਆਂ ਵਿਚ ਬੰਨ੍ਹਿਆ ਹੋਇਆ ਹੈ । ਹਰਸ਼ਾ ਉਹਨਾਂ ਵਿਚੋਂ ਇਕ ਖੋਲ੍ਹਣ ਲੱਗਾ ਤਾਂ ਨਿਤਾਈ ਬਘਿਆੜ ਵਾਂਗ ਝਪਟਿਆ, ਪਰ ਹਰਸ਼ੇ ਨੇ ਖੋਲ੍ਹ ਲਈ ਸੀ । ਕੁਝ ਮੁਨਗੇ (ਫਲੀਆਂ ਵਰਗੀ ਸਬਜ਼ੀ) ਚਾਰ ਬੈਂਗਣ, ਤਿੰਨ ਅਧਗਲੇ ਕੇਲੇ । ਹਰਸ਼ੇ ਦਾ ਦਿਲ ਕੇਲਿਆਂ ਤੇ ਸੀ ।

"ਖਾ ਖਾ ਕੇ ਤੇਰਾ ਢਿੱਡ ਪਾਟਣ ਤੇ ਆ ਗਿਆ, ਫੇਰ ਵੀ ਤੂੰ ਖੋਹ ਕੇ ਖਾਣਾ ਨਹੀਂ ਛੱਡਦਾ । ਕੰਗਾਲ ਕਿਤੋਂ ਦਾ..."

ਹਰਸ਼ਾ ਹੱਸਦਾ ਹੱਸਦਾ ਕੇਲਾ ਖਾਣ ਵਿਚ ਮਸਤ ਹੈ । ਨਿਤਾਈ ਭੁਕਾਈ ਕਰੀ ਜਾਂਦਾ ਹੈ । ਨਿਤਾਈ ਨੇ ਚਿਲਮ ਲਾ ਲਈ । ਹਰਸ਼ਾ ਨੇ ਕੇਲੇ ਖਾ ਕੇ ਨਿਤਾਈ ਦੇ ਮੈਲੇ ਕੱਪੜਿਆਂ ਨਾਲ ਹੱਥ ਪੂੰਝ ਕੇ ਹੱਥ ਅੱਗੇ ਵਧਾ ਦਿਤਾ ।

"ਨਹੀਂ ਨਹੀਂ", ਨਿਤਾਈ ਨੇ ਆਖਿਆ, "ਇਹ ਤੇਰੇ ਵੱਸ ਦੀ ਗੱਲ ਨਹੀਂ । ਮੈਂ ਤੈਨੂੰ ਮਨ੍ਹਾ ਕੀਤਾ ਹੈ ਨਾ ! ਡੱਡੂ ਦੇ ਢਿੱਡ ਵਿਚ ਘਿਓ ਨਹੀਂ ਪਚਦਾ । ਤੂੰ ਬੀੜੀ ਪੀ ਲੈ, ਉਸ ਪੀਪੀ ਵਿਚ ਪਈ ਹੈ ।" ਹਰਸ਼ਾ ਨੇ ਬੀੜੀ ਕੱਢ ਕੇ ਲਾ ਲਈ ਤੇ ਦੋਏ ਦੋਸਤ ਆਹਮਣੇ ਸਾਹਮਣੇ ਬਹਿ ਗਏ ।

ਅਜਿਹੇ ਇਕਾਂਤ ਪਲਾਂ ਵਿਚ ਦਿਲ ਖੋਲ੍ਹ ਕੇ ਗੱਲਾਂ ਹੁੰਦੀਆਂ ਹਨ ।

ਨਿਤਾਈ ਨੇ ਪੁੱਛਿਆ, "ਹੋਰ ਸੁਣਾ, ਫੇਰ ਕੀ ਹਾਲ ਏ ?"

"ਬਾਬੂ ਤਾਂ ਬੰਬ ਬਣਦਾ ਜਾਂਦਾ ਏ ।"

ਨਿਤਾਈ ਹੱਸ ਪਿਆ ਤੇ ਆਖਣ ਲੱਗਾ—"ਉਇ ਬਾਬੂ ਨਹੀਂ ਸਾਹਿਬ ਆਖ, ਸਾਹਿਬ । ਜਿਹੜਾ ਕੁਝ ਕਰਨਾ ਹੈ ਹੁਣ ਕਰ ਲੈ ਫੇਰ ਵੇਲਾ ਹੱਥ ਨਹੀਂ ਆਉਣਾ ।"

"ਕੀ ਕਰਾਂ ? ਮੈਨੂੰ ਦਿੰਦਾ ਹੀ ਕੀ ਏ ? ਕੰਮ ਕਰਾ ਕਰਾ ਕੇ ਚੰਮ ਉਧੇੜੀ ਜਾਂਦਾ ਏ ।"

"ਲਗਦਾ ਏ ਬੱਚੂ ਤੇਰੀਆਂ ਅੱਖਾਂ ਅੱਗੇ ਸਰ੍ਹੋਂ ਫੁੱਲ ਗਈ ਏ ।"

ਹਰਸ਼ਾ ਹੱਸ ਪਿਆ– "ਨਹੀਂ ਨਹੀਂ ।"

"ਉਇ ਮੈਨੂੰ ਸਭ ਪਤਾ ਹੈ । ਬਸ ਤੂੰ ਬੋਲ ਨਾ, ਕੰਮ ਕਰੀ ਚੱਲ । ਸਾਰੀ ਜੁਗਤ ਓਹੀ—ਮੇਰੇ ਵਾਲੀ । ਹੁਣ ਦੇਖ ਬਾਬੂ ਦਾ ਘਰ ਕਿਵੇਂ ਚਮਕਦਾ ਏ, ਬਾਬੂ ਸਾਹਿਬ ਨੇ, ਬੀਬੀ ਜੀ ਮੇਮ । ਕੰਗਾਲ, ਵੱਡਾ ਆਦਮੀ ਬਣਿਆ ਏ, ਹੁਣ ਤਾਂ ਸਰੀਰ ਤੋਂ ਮੱਖੀ ਡਿਲ੍ਹਕਦੀ ਏ—ਕਿਉਂ ਨਹੀਂ ? ਕੀ ਚਾਹੀਦਾ ਏ, ਮੰਗ ਦੇ ਦਿਆਂਗਾ !"

"ਮੈਨੂੰ ਇਕ ਟਾਰਚ ਲਾਈਟ ਲੈ ਦੇ ।"

"ਹੂੰ, ਤੇਰੇ ਹੱਥ ਵਿਚ ਖੁਰਕ ਹੋਣ ਲੱਗ ਪਈ ਏ । ਮੁੱਛ ਫੁਟੀ ਨਹੀਂ—ਠੀਕ ਐ ਠੀਕ ਐ ਹੋ ਜਾਏਗਾ ਇੰਤਜ਼ਾਮ । ਸਾਡਾ ਹਰਸ਼ਾ ਹੁਣ ਬਾਬੂ ਬਣਨ ਲੱਗਾ ਏ ।"

"ਹੁਣ ਕਿਹੜਾ ਵਪਾਰ ਚਲਾਇਆ ਏ, ਨਿਤਾ ਭਰਾ ?"

"ਤੈਨੂੰ ਇਸ ਨਾਲ ਕੀ ? ਅਦਰਕ ਦੇ ਵਪਾਰੀ ਦਾ ਜਹਾਜ਼ ਦੇ ਮੁੱਲ ਪੁੱਛਣ ਨਾਲ ਕੀ ਮਤਲਬ ਉਇ ?

"ਵਪਾਰ ਤਾਂ ਸਾਡੀ ਮੁੱਠੀ ਵਿਚ ਏ । ਸਾਹਬ ਨੂੰ ਸਾਰੇ ਕੰਮਾਂ ਵਿਚ ਨਿਤਾ ਦੀ ਲੋੜ ਪੈਂਦੀ ਏ । ਉਤੋਂ ਮੇਮ ਸਾਹਿਬ ਦੇ ਕੰਮ—'ਰੁਪਈਏ ਉਧਾਰ ਲਿਆਓ, ਚੀਨੀ ਵੇਚ ਦਿਓ, ਸਬਜ਼ੀ ਵਿਕਾ ਦਿਓ—ਕਿੰਨਾ ਕੁਝ ਵਿਕਾਉ; ਬਸ ਰੁਪਈਏ ਚਾਹੀਦੇ ਨੇ ।' ਇਹ ਸਾਰੀਆਂ ਵੇਚਣ ਖ਼ਰੀਦਣ ਦੀਆਂ ਗੱਲਾਂ ਵੱਡੀਆਂ ਨੇ, ਤੂੰ ਨਹੀਂ ਸਮਝ ਸਕਦਾ; ਅਜੇ ਬੱਚਾ ਏਂ । ਪਰ ਜਾਪਦਾ ਏ ਉਸ ਕੰਗਾਲ ਦਾ ਢਿੱਡ ਤੇਰੇ ਵਾਂਗ ਭਰਦਾ ਨਹੀਂ । ਜਿੰਨਾ ਪਾਓ, ਹੋਰ...ਹੋਰ"

ਉਇ—ਬੰਮ-ਬੰਮ ਬੀਬੀ ਬੁਲਾਉਂਦੀ ਏ ।

ਚਾਹ...ਰਾਸ਼ਿ...ਏਅ...ਏਅ...ਸਾਰੇ ਕਿਧਰ ਚਲੇ ਗਏ ।

ਨਿਤਾ ਨੇ ਲਾਹ ਕੇ ਰੱਖੇ ਸਾਰੇ ਕੱਪੜੇ ਝਟ ਪਾ ਲਏ । ਘਬਰਾਹਟ ਵਿਚ ਅੱਧੀ ਢੱਠੀ ਪੱਗ ਚੁੱਕ ਲਈ । ਦੋਏ ਫੇਰ ਬਾਹਰ ਚਲੇ ਗਏ । ਬੂਹੇ ਦਾ ਕੁੰਡਾ ਲਾ ਕੇ ਹਰਸ਼ਾ ਨੂੰ ਦੂਜੇ ਪਾਸੇ ਧਕਦਿਆਂ ਨਿਤਾ ਨੇ ਕਿਹਾ--ਉਇ ਬੁੱਧੂਆ—ਤੂੰ ਦੂਜੇ ਪਾਸੇ ਦੀ । ਪਤਾ ਏ ਦੋਹਾਂ ਨੂੰ ਇਕੋ ਥਾਂ ਇਕੱਠੇ ਵੇਖ ਕੇ ਹੀ ਬਾਬੂ ਥੱਪੜ ਚੁਕ ਲਏਗਾ ।"

ਬਲੀਦੱਤ ਦਾ ਦਿਲ ਧੱਕ ਧੱਕ ਕਰੀ ਜਾਂਦਾ ਹੈ। ਜਿਵੇਂ ਕੰਪਨੀ ਦਾ ਕੋਈ ਵੱਡਾ ਸਾਰਾ ਇੰਜਣ ਹੋਵੇ।

ਉਸਦੇ ਦਫ਼ਤਰ ਦੀ ਘੜੀ ਵਿਚ ਦੋ ਵੱਜੇ ਹਨ। ਫ਼ਾਈਲ ਉਤੋਂ ਨਿਗਾਹ ਹਟਾ ਕੇ ਸਿਗਰਟ ਸੁਲਗਾਉਂਦਿਆਂ ਉਸਨੇ ਆਵਾਜ਼ ਦਿਤੀ--"ਨਿਤਾਏ...ਚਾਏ..."

ਨਿਤਾਈ ਟਿਫਿਨ ਕੈਰੀਅਰ ਖੋਹਲ ਰਿਹਾ ਹੈ ਤੇ ਉਸਦਾ ਖੜਾਕ ਸੁਣ ਰਿਹਾ ਹੈ--ਨਿਤਾਈ ਲੰਮੇ ਜਿਹੇ ਲਾਲ ਫਲਾਸਕ ਵਿਚੋਂ ਚਾਹ ਪਾਈ ਜਾਂਦਾ ਹੈ। ਸਿਗਰਟ ਬਲੀ ਜਾਂਦੀ ਹੈ--ਬਲੀਦੱਤ ਸੁੰਨੀਆਂ ਨਜ਼ਰਾਂ ਨਾਲ ਵੇਖੀ ਜਾਂਦਾ ਹੈ--ਮਨ ਵਿਚ ਗਰਾਮੋਫ਼ੋਨ ਦੇ ਰਿਕਾਰਡ ਵਾਂਗ...

ਕੀ ਸਰੋਜਨੀ ਘਰ ਹੋਵੇਗੀ ?

ਸਿਗਰਟ ਸੜਦੀ ਜਾ ਰਹੀ ਹੈ। ਏਸ ਦੌਰਾਨ ਉਸਨੂੰ ਸਿਗਰਟ ਪੀਣ ਦੀ ਆਦਤ ਵੀ ਪੈ ਗਈ ਹੈ। ਗਰਮ ਪਾਣੀ, ਗਰਮ ਧੂੰਆਂ ਜੇ ਨਾ ਹੋਣ ਤਾਂ ਗੱਲ ਨਹੀਂ ਬਣਦੀ। ਫੇਰ ਹੁਣ ਉਹ ਗ਼ਰੀਬ ਵੀ ਤਾਂ ਨਹੀਂ ਰਿਹਾ।

ਗ਼ਰੀਬੀ ਲਈ ਉਸ ਅੰਦਰ ਹੁਣ ਮਾੜੀ-ਮੋਟੀ ਹਮਦਰਦੀ ਵੀ ਨਹੀਂ। ਉਹ ਅੱਗੇ ਵਧਦਾ ਜਾਂਦਾ ਹੈ। ਗ਼ਰੀਬੀ ਤੋਂ ਬਦਲਾ ਜਿਹਾ ਲੈਂਦਿਆਂ, ਉਹ ਜਾਣ ਬੁਝ ਕੇ ਖ਼ਰਚ ਵਧਾਉਂਦਾ ਜਾ ਰਿਹਾ ਹੈ। ਕਪੜੇ-ਲੀੜੇ ਦਾ ਖ਼ਰਚ ਵੀ ਵਧਾਈ ਜਾਂਦਾ ਹੈ। ਕਈ ਗੱਲਾਂ ਜਚਦੀਆਂ ਨਹੀਂ। ਜਿਵੇਂ ਕੀਮਤੀ ਸੂਟ, ਭਾਵੇਂ ਉਸਦਾ ਰੰਗ ਉਸਦੇ ਆਪਣੇ ਰੰਗ ਨਾਲ ਨਹੀਂ ਫੱਬਦਾ। ਘਰ ਸਜਾਉਣ ਲਈ ਕਈ ਚੀਜ਼ਾਂ ਹਨ, ਪਰ ਬੈਠਕ ਕਿਸੇ ਨਾਈ ਦੇ ਸੈਲੂਨ ਵਾਂਗ ਲਗਦੀ ਹੈ ਜਾਂ ਕਿਸੇ ਥੀਏਟਰ ਦੀ ਸਟੇਜ ਵਰਗੀ ਜਾਪਦੀ ਹੈ। ਸਰੋਜਨੀ ਮਾੜਾ-ਮੋਟਾ ਕੁਝ ਠੀਕ ਕਰ ਲੈਂਦੀ ਹੈ ਪਰ ਬਲੀਦੱਤ ਇਸ ਬਾਰੇ ਸੋਚਦਾ ਵੀ ਨਹੀਂ।

ਉਸਦੀ ਨਿਗਾਹ, ਵਰਦੀ ਪਾਈ, ਪਗੜੀ ਬੰਨ੍ਹੀ ਖੜ੍ਹੇ ਨਿਤੇ ਚਪੜਾਸੀ ਉਤੇ ਜਾ ਟਿਕੀ ਹੈ। ਉਸਦੇ ਨਾਸ਼ਤੇ ਦੀ ਪਲੇਟ ਤੇ ਚਾਹ ਰੱਖਣ ਦੇ ਕਾਇਦੇ ਵਿਚੋਂ ਉਸੇ ਦਾ ਰੋਹਬ ਹੀ ਝਲਕਦਾ ਹੈ। ਰੰਗ-ਬਰੰਗੀ ਪੁਸ਼ਾਕ, ਪਿੱਤਲ ਦੀ ਚਮਕਦੀ ਹੋਈ ਚਪੜਾਸ, ਮੋਟਾ ਸਾਫਾ—ਦੇਖਦਿਆਂ ਬਲੀਦੱਤ ਦੀ ਨਿਗਾਹ ਠੰਡੀ ਪੈ ਜਾਂਦੀ ਹੈ—ਇਹ ਉਸਦਾ ਇਕ ਪੱਖ ਹੈ...

ਪਰ ਦੂਜਾ...ਕੀ ਸਰੋਜਨੀ ਘਰ ਹੀ ਹੋਵੇਗੀ ?

ਡੂੰਘਾ ਸਾਹ...ਡੂੰਘਾ ਸਾਹ...ਸਿਗਰਟ ਸੜੀ ਜਾਂਦੀ ਹੈ।

ਉਸਦੇ ਸ਼ਾਂਤ ਮਨ ਵਿਚ ਲਹਿਰਾਂ ਜਿਹੀਆਂ ਬਣਾਉਂਦੇ ਹੋਏ ਸਾਧਾਰਨ ਮਨੁੱਖ ਵਾਂਗ ਕਈ ਸਵਾਲ ਉਠਦੇ ਹਨ। ਆਦਮੀ ਕੀ ਚਾਹੁੰਦਾ ਹੈ ? ਸੁੱਖ ਕੀ ਹੈ ? ਜੀਵਨ ਕੀ ਹੈ ? ਕਿਸੇ ਵੀ ਵਿਸ਼ੇ ਤੇ ਜੇ ਟੇਬਲ ਤੇ ਮੁੱਕਾ ਮਾਰ ਕੇ ਪੁੱਛਿਆ ਜਾਵੇ ਕਿਉਂ ? ਉਸ ਕਿਉਂ ਦਾ ਕੀ ਜਵਾਬ ਹੈ ? ਕਈ ਸਵਾਲ ਕੋਈ ਅੰਗੜਾਈ ਲੈ ਕੇ ਸਮਝਦਾ ਹੈ, ਕੋਈ ਹੌਕੇ ਭਰ ਕੇ, ਕਈ ਸਿਰਫ਼ ਝਾਕਦੇ ਹੀ ਰਹਿੰਦੇ ਹਨ ਤੇ ਜੁਆਬ ਮਿਲ

ਜਾਂਦਾ ਹੈ। ਭਾਵੇਂ ਭਾਸ਼ਾ ਵਿਚ ਉਹ ਸੁਆਲ ਨਹੀਂ ਕਹੇ ਜਾ ਸਕਦੇ ਪਰ ਟੈਲੀਗਰਾਫ਼ ਦੀ ਤਾਰ ਵਿਚ ਰੋੜਾ ਵੱਜਣ ਵਾਂਗ ਉਹਦਾ ਦਿਲ ਝੁਣਝੁਣਾ ਉਠਦਾ ਹੈ।

ਬਲੀਦੱਤ ਨੇ ਆਪਣਾ ਸਾਰਾ ਧਿਆਨ ਚਾਹ ਤੇ ਨਾਸ਼ਤੇ ਤੇ ਲਾ ਲਿਆ—ਸੁਖ ਲੈਣ ਲਈ ਨਹੀਂ, ਡਿਸਪੋਜ਼ਲ ਲਈ। ਜਦੋਂ ਫ਼ਾਈਲਾਂ ਦਾ ਢੇਰ ਪਿਆ ਹੋਵੇ ਤਾਂ ਜਦ ਤਕ ਡਿਸਪੋਜ਼ ਨਹੀਂ ਹੁੰਦੀਆਂ ਚੈਨ ਨਹੀਂ ਮਿਲਦਾ। ਦਿਮਾਗ਼ ਵਿਚ ਫ਼ਾਈਲਾਂ ਦੇ ਢੇਰ ਦੀ ਗੱਲ ਘੁੰਮ ਰਹੀ ਹੈ। ਪਰ ਫੇਰ ਵੀ ਉਹ ਇਕੋ ਵਿਸ਼ੇ ਤੇ ਹੀ ਸੋਚ ਰਿਹਾ ਹੈ—ਸਰੋਜਨੀ। ਸੋਚਦਿਆਂ ਇਕੋ ਅਨੁਪੂਰਕ ਚਿੰਤਾਵਾਂ ਨਾਲ ਤੱਕੜੀ ਭਾਰੀ ਹੁੰਦੀ ਜਾਂਦੀ ਹੈ.. ਸੁਖ ਕੀ ਹੈ ? ਸੰਸਾਰ ਵਿਚ ਸੁਖ ਕਿਵੇਂ ਮਿਲ ਸਕਦਾ ਹੈ ? ਆਜ਼ਾਦੀ ਕੀ ਹੈ ? ਕੀ ਕਰਨ ਨਾਲ ਆਦਮੀ ਆਜ਼ਾਦ ਹੁੰਦਾ ਹੈ ?

ਵੱਡੇ ਵਪਾਰੀ ਮਾਰਵਾੜੀ ਹਰੀ ਨਾਰਾਇਣ ਤੋਂ ਲੈ ਕੇ ਦੇਸ ਮੋਹਾਂਤੀ ਮਿਸਰਾ ਤਕ ਵਪਾਰ ਵਧ—ਫੈਲ ਕੇ ਸਿਉਂਕ ਦੇ ਘਰ ਵਾਂਗ ਵਧਦਾ ਰਹਿੰਦਾ ਹੈ। ਵਪਾਰੀ ਵਪਾਰ ਦਾ ਖ਼ਰੀਦਿਆ ਗ਼ੁਲਾਮ ਹੈ। ਅਪਣਤ ਗੁਆ ਕੇ ਵਪਾਰ ਦਾ ਝੰਡਾ ਚੁੱਕ ਕੇ ਖ਼ਤਰੇ ਨੂੰ ਦੂਰ ਰੱਖਣ ਲਈ ਕਿੰਨੀ ਮਿਹਨਤ ਕਰਨੀ ਪੈਂਦੀ ਹੈ ਤੇ ਉਸ ਲਈ ਕਿੰਨੇ ਦੁੱਖ ਤਕਲੀਫ਼ਾਂ ਸਹਿਣੇ ਪੈਂਦੇ ਹਨ। ਕੀਮਤੀ ਮੋਟਰ ਵਿਚ ਬਹਿ ਕੇ ਲੰਘਦਿਆਂ ਕਿੰਨੇ ਹੀ ਲੋਕਾਂ ਦੇ ਸਲਾਮ ਮਿਲਦੇ ਹਨ, ਗੱਡੀ ਵਿਚ ਬੈਠਿਆਂ ਸੱਜੇ-ਖੱਬੇ ਮੁੜ ਕੇ ਸਲਾਮਾਂ ਦਾ ਜਵਾਬ ਦਿੰਦਿਆਂ ਜੇ ਕੋਈ ਪਹੁੰਚ ਵਾਲਾ ਬੰਦਾ ਮਿਲ ਜਾਏ ਤਾਂ ਉਸਦੀ ਮਰਜ਼ੀ ਮੁਤਾਬਿਕ ਬੰਦਰ ਨਾਚ ਸ਼ੁਰੂ ਹੋ ਜਾਂਦਾ ਹੈ। ਖਾਣ-ਪੀਣ ਦਾ ਕੋਈ ਠਿਕਾਣਾ ਨਹੀਂ, ਘਰ ਬੀਮਾਰ ਬੱਚਿਆਂ ਦੀ ਖ਼ਬਰ ਲੈਣ ਲਈ ਫ਼ੁਰਸਤ ਨਹੀਂ—ਸਿਰਫ਼—ਬਿਜ਼ਨਸ—ਰੁਝੇਵੇਂ—। ਅੱਧੀ ਰਾਤ ਤੱਕ ਸਰਹਾਣੇ ਤੇ ਸਿਰ ਰੱਖੀਂ ਉਸੇ ਫ਼ਿਕਰ ਦੇ ਸੁਪਨੇ ਦੇਖਣਾ, ਡਰ, ਚਲਾਕੀ, ਭੈੜੀ ਚਿੰਤਾ, ਆਇਆ...ਆਇਆ... ਗਿਆ . ਗਿਆ ਦੀ ਸੋਚ ਵਿਚ ਡੁੱਬੇ ਰਹਿਣਾ.. ਆਦਮੀ ਨੂੰ ਖਾ ਕੇ ਸਿਉਂਕਾਂ ਦੇ ਘਰ ਵੱਡੇ ਹੁੰਦੇ ਹਨ...ਬੈਂਕ ਵਿਚ ਜੋੜ ਵਧਦਾ ਹੈ . ਵਿਚਾਰਾ ਪੂੰਜੀਪਤੀ !

ਵੱਡੀ ਨੌਕਰੀ ਕਰਨ ਵਾਲੇ . ਬਹੁਤੀ ਤਨਖ਼ਾਹ ਲੈਣ ਵਾਲੇ ਕੰਪਨੀ ਦੇ ਅਫ਼ਸਰਾਂ ਦੇ ਦਿਨ, ਫ਼ਾਈਲਾਂ ਵਿਚ ਜਾਂ ਮਸ਼ੀਨੀ ਕੱਲ-ਪੁਰਜ਼ਿਆਂ ਦੀ ਦੁਨੀਆਂ ਵਿਚ ਬੀਤਦੇ ਹਨ। ਨਾਂ ਦੇ ਸੱਤ ਘੰਟਿਆਂ ਦੇ ਨੌਕਰ ਹੁੰਦੇ ਹਨ, ਫੇਰ ਵੀ ਚੌਵੀ ਘੰਟੇ ਸਿਰ ਘੁੱਟੀ ਰਖਦੇ ਹਨ, ਸਵੇਰੇ ਤੋਂ ਲੈ ਕੇ ਅੱਧੀ ਅੱਧੀ ਰਾਤ ਤੱਕ ਦੂਜਿਆਂ ਦਾ ਕੰਮ, ਦੂਜਿਆਂ ਦੀ ਚਿੰਤਾ, ਦੂਜਿਆਂ ਲਈ ਉਲਝੇ ਰਹਿੰਦੇ ਹਨ। ਸਮੇਂ ਦੀ ਕੋਈ ਸੀਮਾ ਨਹੀਂ। ਅੱਧੀ ਰਾਤ ਪਿਛੋਂ ਖਾਣਾ ਖਾ ਕੇ ਜੇ ਉਦੋਂ ਹੀ ਨੀਂਦ ਆਈ ਹੋਵੇ ਤਾਂ ਵੀ ਵੱਡੇ ਸਾਹਿਬ ਦਾ ਚਪੜਾਸੀ ਆ ਕੇ ਸੁੱਤਿਆਂ ਨੂੰ ਜਗਾ ਕੇ ਜ਼ਰੂਰੀ ਕਾਗ਼ਜ਼ ਪੇਸ਼ ਕਰਨ ਦਾ ਹੱਕ ਰਖਦਾ ਹੈ—"ਵੇਖੋ ਸ਼ਾਇਦ ਉਸ ਡਿਪੂ ਵਿਚ ਮਜ਼ਦੂਰ ਮਿਲ ਕੇ ਗੜਬੜ ਕਰਨਗੇ—ਤੁਸੀਂ ਓਥੇ ਛੇਤੀ ਪਹੁੰਚੋ। ਓਥੇ ਰਾਤੋ ਰਾਤ ਪਹੁੰਚੋ।" ਪਤਨੀ ਬੀਮਾਰ ਹੈ, ਬੱਚੇ ਆਵਾਰਾ ਹੁੰਦੇ ਜਾਂਦੇ ਹਨ, ਪਿੰਡ ਖੇਤੀ ਉਜੜਦੀ ਜਾਂਦੀ ਹੈ, ਤੇ

ਜੇ ਫੇਰ ਵੀ ਕਿਸੇ ਨੂੰ ਕੋਈ ਇਤਰਾਜ਼ ਹੋਵੇ ਤਾਂ ਫ਼ੌਰਨ ਇਕ ਲਾਲ ਕਾਗ਼ਜ਼ ਮਿਲ ਜਾਂਦਾ ਹੈ—"ਸਵੇਰੇ ਮਿਲੋ।" ਉਸ ਪਿਛੋਂ ਇਕ ਮਿੰਟ ਦਾ ਲੈਕਚਰ—"ਜੇ ਬਹੁਤੀ ਤਕਲੀਫ਼ ਹੈ ਤਾਂ ਅਸਤੀਫ਼ਾ ਦੇ ਦਿਓ, ਤੁਹਾਡੇ ਵਰਗੇ ਬੰਦਿਆਂ ਲਈ ਕੰਪਨੀ ਵਿਚ ਕੋਈ ਥਾਂ ਨਹੀਂ।" ਇਸ ਤੋਂ ਇਲਾਵਾ ਮੌਕਾ ਮਿਲਣ ਤੇ ਉਪਰ ਵਾਲੇ ਅਫ਼ਸਰਾਂ ਨਾਲ ਸੰਪਰਕ ਜੋੜਨ ਦੇ ਕਈ ਸੂਖਮ ਤੇ ਸਥੂਲ ਤਰੀਕੇ ਹਨ ਅਤੇ ਇਸ ਦੀਆਂ ਕਈ ਪ੍ਰਤੀਕਿਰਿਆਵਾਂ ਵੀ ਹਨ—ਜਿਵੇਂ ਦੂਜਿਆਂ ਦੇ ਹਾਸੇ ਨਾਲ ਤਾਲ ਮਿਲਾ ਕੇ ਹੱਸਣਾ, ਆਪਣੀ ਪਿੱਠ ਤੇ ਦੂਜਿਆਂ ਦਾ ਭੂਤ ਸਵਾਰ ਕਰਵਾ ਕੇ ਤੁਰਨਾ—ਅਤੇ ਉਸੇ ਦਾ ਹੁਕਮ ਮੰਨਦੇ ਰਹਿਣਾ—ਐਧਰ ਬੈਠੋ, ਉਠੋ, ਥੋੜ੍ਹਾ ਹੱਸੋ, ਰੋ ਪਓ—ਮਾਰ ਦਿਓ—ਛੱਡ ਦਿਓ.../

ਉਪਾਅ ਮੰਨ ਕੇ ਆਦਮੀ ਨੇ ਜਿਸ ਦਾ ਸਹਾਰਾ ਲਿਆ ਓਹੋ ਆਪਣੇ ਆਪ ਮਤਲਬ ਬਣ ਗਿਆ ਅਤੇ ਆਦਮੀ ਦਾ ਕੰਮ ਹੈ ਉਹਨਾਂ ਦੀ ਪੱਥਰ ਦੇ ਪੁੜਾਂ ਵਿਚਾਲੇ ਆਪਣੀ ਹਿੱਕ ਡਾਹ ਦੇਣਾ। ਹੋ ਸਕਦਾ ਹੈ ਕਿ ਆਦਮੀ ਆਪਣੇ ਆਪ ਨੂੰ ਭੁੱਲਣ ਲਈ ਉਹਨਾਂ ਪੱਥਰ ਦੇ ਪੁੜਾਂ ਦੀ ਬਣਤਰ ਉਤੇ ਨਿਗਾਹ ਟਿਕਾ ਕੇ ਕਦੇ-ਕਦਾਈਂ ਆਖੇ--ਪੱਥਰ ਦੇ ਇਹ ਪੁੜ ਬੜੇ ਸੁਹਣੇ ਹਨ, ਜਿਉਂਦੇ ਜਾਗਦੇ ਹਨ--ਸੱਚਮੁਚ ਇਹ ਪੱਥਰ ਦੇ ਪੜੁਏ ਕਿੰਨੇ ਸੁਹਣੇ ਹੁੰਦੇ ਨੇ--ਕਿਹੋ ਜਿਹੀ ਕਲਪਣਾ ਹੈ! ਕਿੰਨੇ ਸ਼ਿਲਪਕਾਰਾਂ ਦੇ ਪਸੀਨੇ ਨਾਲ ਇਹ ਕੀਮਤੀ ਰਤਨ ਬਣਿਆ ਹੋਵੇਗਾ--ਕਿਹੋ ਜਿਹੀ ਵਿਉਂਤ ਹੈ।

ਇਸ ਰੱਬ ਦੇ ਪੱਥਰ-ਪਹੀਆਂ ਦੀ ਪ੍ਰਸੰਸਾ ਕਰਨ ਦੇ ਬਾਵਜੂਦ ਵੀ ਪਿੰਜਰ ਦੇ ਹੱਡਾਂ ਤੇ ਉਸ ਦਾ ਦਬਾਅ ਮਹਿਸੂਸ ਹੁੰਦਾ ਹੈ। ਉਪਾਅ ਆਪਣੇ ਆਪ ਉਸਦਾ ਟੀਚਾ ਬਣ ਜਾਂਦਾ ਹੈ, ਪਰ ਉਹ ਤਾਂ ਨਿਰਜੀਵ ਪੱਥਰ ਹੈ, ਉਹ ਇਕ ਪੁਰਜ਼ਾ ਹੈ, ਉਹ ਕਿਉਂ ਆਦਮੀ ਦੇ ਹੱਡ-ਮਾਸ ਦੀ ਦਿਹ ਦੀ ਸੇਵਾ ਕਰਨ ਜਾਏ? ਕਿਉਂ ਉਸਦੇ ਕੋਮਲ ਮਨ ਦੀ ਦੁੱਖੀ-ਕਥਾ ਬਾਰੇ ਸੋਚੇ? ਪਹੀਏ ਚਲਦੇ ਰਹਿੰਦੇ ਹਨ—ਉਮਰਾਂ ਖਾਂਦੇ, ਨਿਗਲਦੇ ਜਾਂਦੇ ਹਨ।

ਜਦੋਂ ਉਪਾਅ ਨੂੰ ਟੀਚਾ ਮਿਥ ਲਿਆ ਜਾਂਦਾ ਹੈ ਤਾਂ ਸਮਝ ਨੂੰ ਹਥਿਆਰ ਮਿਲ ਜਾਂਦੇ ਹਨ—ਓਦੋਂ ਵਿਵੇਕ ਨਹੀਂ ਰਹਿੰਦਾ...ਗਲ੍ਹ ਵਿਚ ਅੰਗੂਠਾ ਦੇ ਕੇ ਕੰਮ ਕਰਵਾ ਲੈਂਦਾ ਹੈ।

ਆਦਮੀ ਆਜ਼ਾਦੀ ਗੁਆ ਬੈਠਦਾ ਹੈ।

ਇਸੇ ਲਈ ਸਾਰੀ ਦੁਨੀਆਂ ਦੇ ਸਾਰੇ ਹਾਸੇ ਦਾ ਇਕ ਵੱਡਾ ਹਿੱਸਾ ਅਣਘੜ ਮਨ, ਬੱਚਿਆਂ ਜਾਂ ਉਦੇਸ਼ਹੀਣ ਸਿਧੇ-ਸਾਦੇ ਅਭਾਗਿਆਂ ਦੀ ਉਪਜ ਹੈ।

ਕੀ ਜਾਣ ਬੁੱਝ ਕੇ ਕੋਈ ਹੱਸ ਸਕਦਾ ਹੈ?

ਸਿਵਿਲਾਇਜ਼ੇਸ਼ਨ ਇਜ਼ ਸਿਵਿਲਾਇਜ਼ੇਸ਼ਨ।

ਡੈਮ ਰੱਟ--ਚਮੜੀ ਹੇਠਾਂ ਛੋਟੀਆਂ-ਛੋਟੀਆਂ ਨਸਾਂ ਦੇ ਜਾਲ ਵਿਚ ਵੀ ਜ਼ਹਿਰ

ਦੀ ਲਹਿਰ ਹੁੰਦੀ ਹੈ--ਚੇਤਨਾ ਵਿਚ ਸਾੜ ਸੁਟਣ ਵਾਲਾ ਸਿਫਲਿਸ ਹੈ, ਵਿਚਾਰਾਂ ਵਿਚ ਸਾਈਕੋਸਿਸ ਹੈ।

ਹੈੱਲ...ਹੈੱਲ...ਹੈੱਲ...ਏਸ ਦੁਨੀਆਂ ਵਿਚ ਨਰਕ ਹੈ...ਕੀ ਸਰੋਜਨੀ ਘਰ ਹੀ ਹੋਵੇਗੀ ?

ਚੇਤਨਾ ਵਿਚ ਲਹਿਰ ਦੌੜਦੀ ਹੈ। ਉਸ ਦੀ ਭਾਸ਼ਾ ਸਮਝ ਨਹੀਂ ਆਉਂਦੀ। ਉਸ ਦਾ ਚਿਤਰ ਅਸਪੱਸ਼ਟ ਹੈ–ਉਹਨਾਂ ਲਹਿਰਾਂ ਦੇ ਸਾਹਮਣੇ ਝਿਲਮਿਲਾਂਦਾ ਉਜਾਲਾ ਹੈ...ਮਚਲਦੀ ਹੋਈ ਨਮਕੀਨ ਲਹਿਰ...ਕੇ ਆਉਣ ਲਗਦੀ ਹੈ।

ਨਿਤਾ ਦਾ ਮੂੰਹ ਦਿੱਸ ਪੈਂਦਾ ਹੈ। ਮੂੰਹ ਨਹੀਂ ਮੁਖੌਟਾ...ਨਿਰਵਿਕਾਰ। ਨਿਰਲੇਪ। ਜਿਵੇਂ ਗਰੇਨਾਈਟ ਪੱਥਰ ਹੋਵੇ। ਇਕ ਖੂੰਜੇ ਵਿਚ ਚੁੱਪ ਕਰਕੇ ਖੜ੍ਹਾ ਹੈ। ਗਿੱਦੜ ਵਰਗੀਆਂ ਅੱਖਾਂ। ਪਲਕਾਂ ਦੇ ਵਾਲ ਤਕਰੀਬਨ ਝੜ ਚੁੱਕੇ ਹਨ। ਲਗਦਾ ਹੈ ਪਲਕਾਂ ਹੀ ਨਹੀਂ ਝਪਕਦਾ। ਗਰੇਨਾਈਟ ਵਰਗੀਆਂ ਅੱਖਾਂ। ਨਹੀਂ, ਯੂਰੇਨੀਅਮ ਦੀਆਂ ਬਣੀਆਂ ਹੋਈਆਂ ਹਨ, ਆਦਮ ਯੂਰੇਨੀਅਮ, ਜਿਹੜੇ ਦਿਨ ਦੁਨੀਆਂ ਬਣੀ ਸੀ ਉਸ ਦਿਨ ਦਾ ਯੂਰੇਨੀਅਮ। ਰੇਡੀਅਮ ਨਾਲ ਘਿਸ ਕੇ ਅੱਖਾਂ ਸ਼ੀਸ਼ਾ ਬਣ ਗਈਆਂ ਹਨ, ਵਾਲ ਵੀ ਸ਼ੀਸ਼ੇ ਵਰਗੇ ਹਨ। ਇਸੇ ਸਿੱਕੇ ਤੋਂ ਲੈ ਕੇ ਜੇ ਧਰਤੀ ਦੀ ਉਮਰ ਦੀ ਕਲਪਣਾ ਕਰੀਏ ਤਾਂ ਨਿਤਾ ਦੀ ਉਮਰ ਕੀ ਹੋਵੇਗੀ ? ਅਸਥਿਰ ਭਾਵਨਾ ਸਥਿਰ ਹੋ ਜਾਂਦੀ...ਦਿਲ ਦੀ ਧੱਕ ਧੱਕ ਅਟਕ ਜਾਂਦੀ, ਪਲ ਕੁ ਲਈ ਇਹ ਯੂਰੇਨੀਅਮ ਦਾ ਆਦਮੀ, ਸਿੱਕੇ ਦਾ ਆਦਮੀ, ਮਿੱਟੀ ਦਾ ਆਦਮੀ ਕਿੰਨੇ ਅਫ਼ਸਰਾਂ ਦੇ, ਕਿੰਨੀ ਤਰ੍ਹਾਂ ਦੀ ਨੀਂਹ ਵਾਲੀ ਕੰਪਨੀ ਦੇ ਕਿੰਨੇ ਮਘਦੇ ਚਮਕਦੇ ਅਡੰਬਰ ਵੇਖਦਾ ਆਇਆ ਹੈ। ਪੀੜ੍ਹੀ ਦਰ ਪੀੜ੍ਹੀ ਕੰਪਨੀ ਚਲਦੀ ਆਈ ਹੈ... ਨਿਤਾ ਵਰਗੇ ਕਿੰਨੇ ਇਨਸਾਨ ਆਏ, ਹੱਥ ਝਾੜ ਕੇ ਝਾਕਦੇ ਰਹਿ ਗਏ ਤੇ ਮੌਕਾ ਮਿਲਦਿਆਂ ਹੀ ਚੁੱਲ੍ਹੇ ਦੇ ਅੰਗਿਆਰਾਂ ਨੂੰ ਫੂਕਾਂ ਮਾਰ ਮਾਰ ਮਘਾਉਂਦੇ ਰਹੇ ਹਨ। ਨਿਤਾ ਕਹਿੰਦਾ ਹੈ, "ਇਕ ਫ਼ੌਜੀ ਅਫ਼ਸਰ ਸੀ, ਕਾਗ਼ਜ਼ ਦੱਬ ਕੇ ਰੱਖਣ ਵਾਲਾ ਕੱਚ ਦਾ ਵੱਟਾਂ ਵਗਾਹ ਮਾਰਦਾ ਹੁੰਦਾ ਸੀ। ਤੇ ਇਕ ਸੀ ਮੇਕ ਜਾਂ ਹਾਈਲੈਂਡਰ ਜਾਂ ਕੁਝ ਅਜਿਹਾ ਹੀ ਨਾਂ ਸੀ। ਗੱਲ-ਗੱਲ ਤੇ ਹੱਥ ਚੁੱਕ ਲੈਂਦਾ ਸੀ। ਨਿਤਾ ਕਹਿੰਦਾ ਹੈ ਕਿ ਇਕ ਦਿਨ ਉਸਨੂੰ ਦਾੜ੍ਹੀ ਵਾਲਾ ਚਪੜਾਸੀ ਰਹਿਮਾਨ ਮੀਆਂ ਹੀ ਰੋਕ ਸਕਿਆ ਸੀ। ਸਾਹਿਬ ਨੇ ਹੱਥ ਚੁੱਕਿਆ ਤਾਂ ਉਸਨੇ ਫੜ ਲਿਆ ਤੇ ਗਰਜ ਕੇ ਕਿਹਾ—"ਸਾਹਿਬ, ਇਹ ਕੀ ਕਰਦੇ ਓ ! ਜੇ ਲੜਨਾ ਹੀ ਹੈ ਤਾਂ ਹੇਠਾਂ ਉਤਰ ਆਓ, ਹੇਠਾਂ।" ਤੇ ਉਸ ਮੇਕ ਸਾਹਿਬ ਨੇ ਉਸ ਨਾਲ ਹੱਥ ਮਿਲਾਇਆ ਸੀ। ਯੂਰੇਨੀਅਮ ਦਾ ਇਨਸਾਨ, ਪਾਰੇ ਦਾ ਬਣਿਆ ਆਦਮੀ ਹੈ ਨਿਤਾ...ਰਹਿਮਾਨ ਦੇ ਦੋ ਪਾਸੇ ਹਨ–ਅੱਧਾ ਮਨੁੱਖ ਤੇ ਅੱਧੀ ਔਰਤ—ਅਰਧਨਾਰੀਸ਼ਵਰ। ਸਹਿੰਦਾ ਆਇਆ ਹੈ—ਵੇਖਦਾ ਆਇਆ ਹੈ। ਆਖ਼ਰ ਕਿਸ ਲਈ ਜੀਵੇ ? ਜੀਣ ਵਿਚ ਕਿਹੋ ਜਿਹਾ ਅਨੰਦ ਹੈ ? ਮਰਦਾ ਕਿਉਂ ਨਹੀਂ ? ਓਹੀ ਇਕ ਰਸ, ਜੀਵਨ.. ਉਹਨੇ ਵੀ ਇਸਨੂੰ

ਇਕੋ ਤਰ੍ਹਾਂ ਦਾ ਵੇਖਿਆ ਹੈ।

ਹੈੱਲ...ਓ ਹੈੱਲ ! ਸਿਰ ਵਿਚ ਅੱਗ ਜਿਹੀ ਮਚਦੀ ਲਗਦੀ ਹੈ।

ਸਿਵਿਲਾਇਜ਼ੇਸ਼ਨ ਇਜ਼...

ਮਨ ਵਿਚ ਜਿਹੜਾ ਜ਼ਹਿਰ ਫੈਲ ਚੁੱਕਾ ਹੈ ਉਹ ਰਿੜਦਾ ਹੈ...ਉਹ ਤੜਪਣ ਲਗਦਾ ਹੈ...ਏਸੇ ਲਈ ਮਾਰ-ਕੁਟਾਈ, ਭੌਂਕ-ਭੁਕਾਈ ਤੇ ਐਟਮ ਬੰਬ ਦੀ ਸੁਟ-ਸੁਟਾਈ ਹੁੰਦੀ ਹੈ...ਸਿਵਿਲਾਇਜ਼ੇਸ਼ਨ ਇਜ਼ ..

ਅੱਖਾਂ ਲਾਲ ਹੋ ਗਈਆਂ--ਅੰਦਰ ਖਿਝ ਵਧਣ ਲੱਗ ਪਈ--ਉਸਨੇ ਨਿਤਾ ਵੱਲ ਅਧਮੁੜੀ ਸਿਗਰਟ ਦਾ ਟੁੱਕੜਾ ਸੁਟਿਆ ਤੇ ਵਰਜਿਆ—"ਨਿਤਾਏ...ਈਡੀਅਟ, ਖੋਂਦਾ ਕਿਤੋਂ ਦਾ।"

"ਹਜ਼ੂਰ।"

"ਓਏ ਬੁੱਧੂਆਂ ਵਾਂਗ ਕੀ ਝਾਕੀ ਜਾਨਾ ਏਂ, ਇਹ ਪਲੇਟਾਂ ਕਿਉਂ ਨਹੀਂ ਚੁੱਕਦਾ ?"

ਉਸਨੇ ਮੂੰਹੋਂ ਅਜੇ ਪੂਰੀ ਗੱਲ ਕੱਢੀ ਵੀ ਨਹੀਂ ਸੀ ਕਿ ਨਿਤਾ ਨੇ ਝੱਟ ਆ ਕੇ ਪਲੇਟਾਂ ਚੁੱਕ ਲਈਆਂ, ਜਿਵੇਂ ਮਸ਼ੀਨ ਹੋਵੇ। ਸਿੱਕੇ ਦੇ ਮਨੁੱਖ ਦੀ ਆਪਣੀ ਗਤੀ ਹੈ--ਉਸਨੇ ਸਭ ਕੁਝ ਜਰਨਾ ਸਿੱਖ ਲਿਆ ਹੈ। ਫੇਰ ਅਖ਼ਬਾਰ ਵਿਛਾ ਦਿਤਾ ਤੇ ਸਿਗਰਟਾਂ ਵਾਲਾ ਲਾਲ ਡੱਬਾ ਖੋਲ੍ਹ ਕੇ ਰੱਖ ਦਿਤਾ। ਇਨ੍ਹਾਂ ਪੰਜਾਂ ਮਿੰਟਾਂ ਵਿਚ ਹੀ ਬਲੀਦੱਤ ਦਾਸ ਸਾਹਿਬ ਅੰਗਰੇਜ਼ੀ ਅਖ਼ਬਾਰ ਦੀਆਂ ਸੁਰਖ਼ੀਆਂ ਦੇਖਿਆ ਕਰਦੇ ਹਨ।

ਚੌਂਕਾ ਦੇਣ ਵਾਲੀ ਗੱਲ। ਪ੍ਰਸਿਧ ਥਲ-ਸੈਨਾਪਤੀ ਜਨਰਲ ਹਡਸਨ ਦੀ ਪਤਨੀ ਨੂੰ ਮਸ਼ਹੂਰ ਹਵਾਈ ਸੈਨਾ ਦਾ ਸੈਨਾਪਤੀ ਏਅਰ ਕਮੋਡਰ ਕੈਜਲ ਅਗਵਾ ਕਰਕੇ ਲੈ ਗਿਆ ਹੈ। ਹਡਸਨ ਨੂੰ ਤਲਾਕ ਲੈਣ ਦਾ ਅਧਿਕਾਰ ਮਿਲ ਗਿਆ ਹੈ।

ਬਜ਼ੁਰਗ ਹਡਸਨ ਕਈ ਲੜਾਈਆਂ ਵਿਚ ਸਨਮਾਨ, ਉਪਾਧੀਆਂ ਅਤੇ ਮੈਡਲਾਂ ਨਾਲ ਸੁਸ਼ੋਭਿਤ ਹੋ ਚੁੱਕੇ ਹਨ। ਤਰੱਕੀ ਕਰਕੇ ਕਾਫ਼ੀ ਉਚੇ ਉਠ ਚੁੱਕੇ ਹਨ। ਅੱਜ ਉਹਨਾਂ ਦਾ ਪਰਿਵਾਰ ਨਹੀਂ ਹੈ। ਚਾਰ ਫੁੱਟ ਨੌਂ ਇੰਚ ਦੇ ਮਧਰੇ-ਕੱਦ ਵਾਲੇ ਬਲੀਦੱਤ ਦਾਸ ਨੇ ਡੂੰਘਾ ਸਾਹ ਲਿਆ। ਉਸ ਵਿਚ ਆਤਮ-ਅਭਿਮਾਨ ਹੈ ਕਿ ਉਹ ਸਾਹਿਬ ਲੋਕਾਂ ਦੇ ਮਨ ਨੂੰ ਪਛਾਣਦਾ ਹੈ, ਦੁੱਖ ਕੀ ਹੈ, ਉਹ ਵੀ ਸਭ ਜਾਣਦਾ ਹੈ, ਕਿਉਂਕਿ ਉਹ ਖ਼ੁਦ ਸਾਹਿਬ ਹੈ।

ਅਚਾਨਕ ਉਸਦਾ ਮਨ ਕੁਰਲਾ ਉਠਿਆ। ਡੁੱਬਦੀ ਜਿਹੀ ਅਖ਼ਬਾਰ ਦੀ ਹੈਡਲਾਈਨ ਅੱਖਾਂ ਅੱਗੇ ਤੈਰਦੀ ਲੱਗੀ।

ਸਰੋਜਨੀ ਯਾਦ ਆ ਗਈ। ਉਹ ਤਾਂ ਸਾਰੀ ਦੀ ਸਾਰੀ ਉਸੇ ਦੀ ਹੈ। ਉਸਨੂੰ ਉਹ ਕਿੰਨਾ ਪਿਆਰ ਕਰਦਾ ਹੈ—ਦਿਲੋਂ ਚਾਹੁੰਦਾ ਹੈ। ਦਫ਼ਤਰ ਦੀ ਘੜੀ ਵਿਚ ਦੋ ਵੱਜ ਕੇ ਪੰਦਰਾਂ ਮਿੰਟ ਹੋਏ ਹਨ। ਸ਼ਾਇਦ ਸਰੋਜਨੀ ਘੁੰਮਣ ਗਈ ਹੋਵੇਗੀ। ਅੱਜ ਕਲ੍ਹ ਉਸ ਦੀਆਂ ਕਈ ਪਾਰਟੀਆਂ ਹਨ। ਉਹ ਬੱਚੀ ਜਿਹੀ ਬਣ ਗਈ ਹੈ,

ਤਰੱਕੀ ਕਰ ਰਹੀ ਹੈ। ਉਸਦੇ ਜੀਵਨ ਵਿਚ ਵਿਕਾਸ ਹੋ ਰਿਹਾ ਹੈ। ਖ਼ੁਸ਼ੀ ਨਾਲ ਘੁੰਮਣ ਜਾਏ। ਆਖ਼ਰ ਘਰ ਤਾਂ ਮੁੜੇਗੀ ਹੀ ਨਾ।

ਸਾਢੇ ਤਿੰਨ ਵੱਜਣ ਵਾਲੇ ਹਨ।

ਸਿਰ ਹੇਠਾਂ ਬਾਂਹ ਦੇ ਕੇ ਸਰੋਜਨੀ ਮੰਜੇ ਤੇ ਲੇਟੀ ਹੋਈ ਹੈ। ਅਲਸਾਈ ਜਿਹੀ। ਉਡੀਕ ਦਾ ਭੋਗ !

ਖੁੱਲ੍ਹੇ ਝਰੋਖੇ ਤੇ ਬੂਹੇ ਵਿਚੋਂ ਹਵਾ ਆਉਂਦੀ ਹੈ। ਸਰੋਜਨੀ ਹਵਾ ਦੀ ਛੋਹ ਮਹਿਸੂਸ ਕਰਦੀ ਹੈ। ਉਸਦੇ ਨੇੜੇ ਇਕ ਛੋਟੀ ਜਿਹੀ ਕਾਪੀ ਪਈ ਹੈ, ਉਸ ਤੇ ਚਮੜੇ ਦੀ ਲਿਸ਼ਕਦੀ ਜਿਲਦ ਚੜ੍ਹੀ ਹੋਈ ਹੈ ਤੇ ਕਿਨਾਰਿਆਂ ਤੇ ਸੁਨਹਿਰੀ ਲਕੀਰ। ਇਸੇ ਵਿਚ ਸਰੋਜਨੀ ਆਪਣੇ ਜੀਵਨ ਦੀਆਂ ਮੁੱਖ ਘਟਨਾਵਾਂ, ਪਾਰਟੀਆਂ, ਆਮੰਤਰਣ ਸਭਾ ਤੇ ਹੋਰ ਸਾਰੀਆਂ ਯੋਜਨਾਵਾਂ ਲਿਖਦੀ ਹੈ।

ਯਾਦ ਨਹੀਂ ਕਿਸ ਨੇ ਕਿਹਾ ਸੀ—''ਜੀਵਨ ਵਿਚ ਕੋਈ ਟੀਚਾ ਜ਼ਰੂਰ ਹੋਣਾ ਚਾਹੀਦਾ ਹੈ। ਸਮੇਂ ਨੂੰ ਕਾਰਜ-ਸੂਚੀ ਵਿਚ ਬੰਨ੍ਹ ਕੇ ਰੱਖਣਾ ਚਾਹੀਦਾ ਹੈ। ਕਾਰਜ-ਸੂਚੀ ਨੂੰ ਡਾਇਰੀ ਵਿਚ ਲਿਖ ਕੇ ਰੱਖਣਾ ਚਾਹੀਦਾ ਹੈ।''

ਸਫ਼ਲਤਾ ਕੋਈ ਆਪਣੇ ਆਪ ਨਹੀਂ ਆਉਂਦੀ।

ਸਰੋਜਨੀ ਖਿਲਾਅ ਵਿਚ ਤੱਕਦੀ ਹੈ। ਹੌਲੀ ਹੌਲੀ ਪੈਰ ਹਿਲਾ ਰਹੀ ਹੈ। ਘੜੀ ਦੀ ਟਿਕ-ਟਿਕ ਵਾਂਗ ਮਨ ਵਿਚ ਚੇਤਨਾ ਦਾ ਪ੍ਰਵਾਹ ਹੈ।

ਸਾਢੇ ਤਿੰਨ ਵੱਜਣ ਵਾਲੇ ਹਨ।

ਹੁਣ ਕੰਨ ਆਵਾਜ਼ਾਂ ਪਛਾਣਨ ਲੱਗ ਪਏ ਹਨ।

ਜਿਹੜਾ ਉਤੋਂ ਨਿਰਸ਼ਬਦ ਲੱਗਦਾ ਹੈ ਜੇ ਉਸਨੂੰ ਕੰਨ ਲਾ ਕੇ ਕੋਈ ਸੁਣੇ ਤਾਂ ਉਸ ਵਿਚ ਕਈ ਸ਼ਬਦਾਂ ਦੀ ਹੋਂਦ ਮਿਲੇਗੀ। ਖੁਟ-ਖਾਟ-ਧੂਮ ਕਿਧਰੇ ਦੂਰ ਤੋਂ ਖ਼ੁਸ਼ੀ ਦੀ ਇਹ ਆਵਾਜ਼ ਸੁਣਾਈ ਦਿੰਦੀ ਹੈ। ਹਮੇਸ਼ਾਂ ਉਸਦਾ ਸੱਜਾ ਹੱਥ ਕੁਝ ਨਾ ਕੁਝ ਕਰਦਾ ਰਹਿੰਦਾ ਹੈ। ਕੁਝ ਵੀ ਹੋਵੇ ਉਸ ਤੋਂ ਖਿਝ ਆਉਂਦੀ ਹੈ। ਕਿਉਂ ? ਏਸ ਲਈ ਕਿ ਉਹ ਸਾਫ਼ ਸੁਥਰਾ ਨਹੀਂ ਗੰਦਾ ਰਹਿੰਦਾ ਹੈ। ਹਰਸ਼ਾ ਕਦੇ ਕਦੇ ਬੜਾ ਹੀ ਗੰਦਾ ਲਗਦਾ ਹੈ। ਉਦੋਂ ਉਹ ਹੋਰ ਵੀ ਖਿਝਦੀ ਹੈ।

ਹਰਸ਼ਾ ਦੀ ਆਵਾਜ਼। ਦੂਰ ਕਿਧਰੇ ਕਾਂ, ਕਾਂ-ਕਾਂ ਕਰੀ ਜਾਂਦਾ ਹੈ। ਨਾਲ ਕਈ ਪਾਸੇ ਚਿੜੀਆਂ ਦੀਆਂ ਆਵਾਜ਼ਾਂ ਵੀ ਆਉਂਦੀਆਂ ਹਨ। ਦੂਰ ਸ਼ਬਦਾਂ ਦਾ ਘੜਮੱਸ ਹੈ...ਗੱਡੀ...ਭੀੜ...

ਸੂਕਦੀ ਹਵਾ ਦੀ ਆਵਾਜ਼। ਜਿਵੇਂ ਕਿਸੇ ਓਟ ਵਿਚ ਦੋ ਜਣਿਆਂ ਦੇ ਸਾਹਾਂ ਦੀ ਥਿਰਕਦੀ ਆਵਾਜ਼ ਹੋਵੇ.. ਨਾਲ ਦਬਿਆ ਜਿਹਾ ਹਾਸਾ...ਲੁੱਕਵਾਂ...

ਸੋਚਦਿਆਂ ਕਿੰਜ ਲਗਦਾ ਹੈ। ਸਰੋਜਨੀ ਉਠ ਕੇ ਤਕੀਏ ਉਤੇ ਬਹਿ ਗਈ। ਚਿਹਰਾ ਲਾਲ ਹੋ ਗਿਆ ਜਿਵੇਂ ਗੁਲਾਲ ਮਲਿਆ ਹੋਵੇ। ਚਾਰੇ ਪਾਸੇ ਵੇਖਿਆ— ਕਿਧਰੇ ਕੋਈ ਨਹੀਂ।

ਧੁੱਪ ਫਿੱਕੀ ਪੈਂਦੀ ਜਾਂਦੀ ਹੈ। ਉਸਨੇ ਆਪਣੇ ਹਥ ਤੇ ਬੱਝੀ ਨਿੱਕੀ ਜਿਹੀ ਘੜੀ ਦੇਖੀ। ਸਾਢੇ ਤਿੰਨ ਵੱਜਣ ਵਾਲੇ ਹਨ—ਉਹ ਤਿਆਰ ਬੈਠੀ ਹੈ। ਸ਼ਾਇਦ ਹੁਣ...। ਝਰੋਖੇ ਵਿਚੋਂ ਦੂਰ ਵੇਖਦਿਆਂ ਅੱਖਾਂ ਇਮਾਰਤਾਂ ਤੇ ਟਿਕ ਗਈਆਂ। 'ਉਹ' ਯਾਦ ਆਏ—ਕੰਪਨੀ ਦੇ ਵਿਸ਼ੇਸ਼ ਕਰਮਚਾਰੀ। ਕੰਮ ਵਿਚ ਜੁਟੇ ਹੋਏ ਹੋਣਗੇ। ਪਰ ਕੌਣ ਕੰਮ ਨਹੀਂ ਕਰਦਾ ? ਜੇ ਕੰਮ ਕਰਦਾ ਹੈ ਤਾਂ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਆਪਣੇ ਮਨ ਵਿਚੋਂ ਮੋਹ-ਪਿਆਰ ਹੀ ਕੱਢ ਦੇਵੇ ? ਦਫ਼ਤਰੋਂ ਮੁੜਦਿਆਂ ਮੂੰਹ ਸੁੱਕਿਆ-ਸੁੱਕਿਆ ਲੱਗਦਾ ਹੈ। ਤੇ ਸ਼ਾਮ ਨੂੰ—"ਹਰਸ਼ਾ ਪੈਰ ਤਾਂ ਦਬਾ ਦੇਈਂ।"

"ਹੇ...ਹੇ...ਹੇ..."

ਰਣਜੀਤ ਬਾਬੂ ਕਿੰਨੇ ਸਮਾਰਟ ਨੇ, ਚੁਸਤ...ਫੁਰਤੀਲੇ। ਨਰਿੰਦਰ ਯਾਦਵ ਬਾਂਕੇ ਅੰਦਾਜ ਵਿਚ, ਮੂੰਹ ਵਿਚ ਚੁਰੁਟ, ਪੂਰੇ ਫਿੱਟ। ਤਣਿਆ ਹੋਇਆ ਬੰਦਾ, ਚੌੜੇ ਮੋਢਿਆਂ ਤੇ ਚਿਪਕੀ ਧੌਣ, ਜਿਵੇਂ ਪਹਿਲਾਂ ਹੀ ਬਿਧਮਾਤਾ ਨੇ ਸੋਚ ਕੇ ਬੜੀ ਜ਼ਿੰਮੇਵਾਰੀ ਚੁੱਕਣ ਲਈ ਘੜਿਆ ਹੋਵੇ। ਮਿਸਟਰ ਤਿਰਪਾਠੀ ਕੱਦ ਦੇ ਛੋਟੇ ਹਨ ਪਰ ਫੇਰ ਵੀ ਮੋਹਣੀ ਸ਼ਕਤੀ ਹੈ। ਸਰੀਰ ਅਨੁਸਾਰ ਉਭਰੀਆਂ ਹੋਈਆਂ ਗਲ੍ਹਾਂ, ਜਿਵੇਂ ਰਸ ਦੇ ਭਰੇ ਹੋਏ ਹੋਣ। ਚੌੜਾ ਮੱਥਾ, ਅੱਖਾਂ ਵਿਚ ਬੱਚਿਆਂ ਵਾਲੀ ਸ਼ਰਾਰਤ, ਛੋਟੇ ਛੋਟੇ ਗਠੀਲੇ ਹੱਥ ਜਾਂ ਪਤਾ ਨਹੀਂ ਕਿਹੜੇ ਅੰਗ ਵਿਚੋਂ ਉਹਨਾਂ ਦੀ ਮੋਹਣੀ ਸ਼ਕਤੀ ਦੀ ਸੂਚਨਾ ਮਿਲਦੀ ਹੈ। ਪਰ ਲੋਕ ਵਿਖਾਵਾ ਕੁਝ ਹੋਰ ਕਰਦੇ ਹਨ ਤੇ ਕਰਦੇ ਕੁਝ ਹੋਰ ਹਨ, ਫੇਰ ਵੀ ਉਹਨਾਂ ਦੇ ਜੀਵਨ ਵਿਚ ਚਾਅ ਦੀ ਲਹਿਰ ਹੈ। ਕੋਈ ਆਪਣੇ ਆਪ ਨੂੰ ਕੋਮਲਤਾ ਵਿਚ ਦਰਸਾਉਂਦਾ ਹੈ ਤੇ ਕੋਈ ਰੁੱਖਾ ਬਣ ਕੇ। ਕਿਸੇ ਵਿਚ ਏਨਾ ਨਿਆਸਰਾਪਣ ਹੈ ਕਿ ਹਮਦਰਦੀ ਕਰਨ ਨੂੰ ਜੀਅ ਕਰਦਾ ਹੈ। ਕਿਸੇ ਵਿਚ ਜੰਗਲੀ ਪਾਗਲਪਣ ਦਿਸਦਾ ਹੈ, ਤੇ ਕਿਸੇ ਵਿਚ ਚਿਕਣਾਈ ਹੈ ਤੇ ਕਿਸੇ ਦੀਆਂ ਮੁੱਛਾਂ ਕੰਡਿਆਂ ਵਰਗੀਆਂ ਹਨ। ਆਦਮੀ ਨੂੰ ਜਾਨਵਰ ਨਾਲ ਮੇਲ ਕੇ ਵੇਖਿਆ ਜਾ ਸਕਦਾ ਹੈ--ਅੰਦਰ ਅੱਗ, ਇੰਜਨ ਜਿੰਨੀ ਤਾਕਤ ਹੋਵੇ ਤਾਂ ਬੰਦਾ ਜਾਨਵਰ ਜਿੰਨਾ ਭੋਲਾ ਲਗਦਾ ਹੈ। ਖ਼ਾਸ ਕਰਕੇ ਉਦੋਂ ਇਹ ਜਾਨਵਰ ਵੇਖਣ ਵਾਲਾ ਹੁੰਦਾ ਹੈ ਜਦੋਂ ਆਪਣੀ ਬਹਾਦਰੀ ਲਈ, ਇਕੱਠ ਵਿਚ ਤੇ ਪਾਰਟੀਆਂ ਵਿਚ, ਔਰਤਾਂ ਦੇ ਸਾਹਮਣੇ ਦੂਜਿਆਂ ਨਾਲ ਮੁਕਾਬਲਾ ਕਰਦਾ ਹੈ।

ਉਹੋ ਜਾਨਵਰ ਇੱਜੜ ਵਿਚ ਮਿਆਂ...ਮਿਆਂ ਕਰਦਾ ਲਗਦਾ ਹੈ ..

ਸਿਰ ਤੇ ਦੋ ਸਿੰਗ ਹਨ...ਮਿਆਂ...ਮਿਆਂ...

ਇਕ ਬੱਕਰੀ ਫਾਟਕ ਕੋਲ ਆਉਂਦੀ ਹੈ। ਫਾਟਕ ਦੇ ਨੇੜੇ ਸੂੰ-ਸੂੰ ਹੁੰਦੀ ਹੈ, ਫਾਟਕ ਬੰਦ ਹੈ। ਨਿਢਾਲ ਹੋ ਕੇ ਬੱਕਰੀ ਧੌਣ ਸੁੱਟ ਦਿੰਦੀ ਹੈ। ਉਹਦੀਆਂ ਅੱਖਾਂ ਵਿਚ ਗੰਧਲੇ ਪਾਣੀ ਵਰਗੀ ਚਮਕ ਹੈ ਤੇ ਮੂੰਹ ਵਿਚੋਂ ਪਾਣੀ ਨਿਕਲ ਰਿਹਾ ਹੈ।

ਉਸ ਦੇ ਸਿਰ ਤੇ ਦੋ ਸਿੰਗ ਹਨ।

ਓਹੋ ! ਇਹ ਕਿਹੋ ਜਿਹੀ ਊਟਪਟਾਂਗ ਕਲਪਨਾ ਹੈ ? ਸਰੋਜਨੀ ਦਾ ਵਿਅਕਤਿਤਵ ਪਰਦਾ ਹਟਾ ਕੇ ਸਾਹਮਣੇ ਆ ਕੇ ਖੜ੍ਹ ਗਿਆ । ਗੁਟ-ਘੜੀ ਤੇ ਤਿੰਨ ਚਾਲੀ ਹੋ ਚੁੱਕੇ ਹਨ । ਬੱਕਰੀ ਤੁਰੀ ਜਾਂਦੀ ਹੈ ।

ਫੇਰ 'ਉਹ' ਯਾਦ ਆਉਣ ਲੱਗ ਪਏ । ਨਾਸ਼ਤਾ ਤਾਂ ਹੈ । ਚਾਹ ਨਿਤਾ ਦੇ ਦੇਵੇਗਾ । ਪਰ ਉਹਨਾਂ ਨੂੰ ਕੁਝ ਹੋਰ ਖਾਣ ਪੀਣ ਲਈ ਦੇਣਾ ਚਾਹੀਦਾ ਹੈ । ਸਰੋਜਨੀ ਗੰਭੀਰਤਾ ਨਾਲ ਸੋਚਦੀ ਹੈ । ਉਹ ਜਦੋਂ ਰੋਟੀ ਖਾਣ ਬੈਠਦੇ ਹਨ ਤਾਂ ਸਰੋਜਨੀ ਲੈਕਚਰ ਦਿੰਦੀ ਹੈ । ਬੜੀਆਂ ਗੱਲਾਂ ਕਰਦੀ ਹੈ, ਸੁਖ-ਚੈਨ ਦੀਆਂ ਗੱਲਾਂ, ਦੂਜੇ ਲੋਕਾਂ ਦੀਆਂ ਗੱਲਾਂ ਕਰਦੀ ਹੈ । ਉਹ ਪਹਿਲਾਂ ਵਾਂਗ ਫ਼ਾਲਤੂ ਗੱਪਾਂ ਨਹੀਂ ਮਾਰਦੇ । ਖਾਣ ਵੇਲੇ ਵੀ ਸ਼ਾਇਦ ਨੌਕਰੀ ਦਾ ਭਾਰ ਸਿਰ ਤੇ ਲੱਦੀ ਰਖਦੇ ਹਨ । ਖਾਣਾ ਖਾਣ ਪਿਛੋਂ ਅੱਧੀ ਰਾਤ ਤੱਕ ਫ਼ਾਈਲਾਂ ਲੈ ਕੇ ਕੰਮ ਕਰਦੇ ਰਹਿੰਦੇ ਹਨ । ਉਹਨਾਂ ਨੇ ਜੀਵਨ ਵਿਚੋਂ ਕੀ ਖੱਟਿਆ ਹੈ ? ਪਰ ਕਹਿਣ ਸਮਝਾਉਣ ਨਾਲ ਤਾਂ ਕੁਝ ਬਣਦਾ ਨਹੀਂ, ਜਿਹੜਾ ਜਿਹੋ ਜਿਹਾ ਹੈ ਉਹੋ ਜਿਹਾ ਹੀ ਰਹੇਗਾ ।

ਇਹ ਕੀ ? ਤਿੰਨ ਪੰਨਤਾਲੀ ਹੋ ਗਏ ? ਸਰੋਜਨੀ ਨੇ ਆਪਣੀ ਛੋਟੀ ਜਿਹੀ ਕਾਪੀ ਵੇਖੀ । ਅਚਾਨਕ ਮੋਟਰ ਦੇ ਹਾਰਨ ਦੀ ਆਵਾਜ਼ ਆਈ । ਉਹੋ ਪਛਾਣੀ ਹੋਈ ਆਵਾਜ਼, ਜਿਵੇਂ ਤੁਰਹੀ ਦੀ ਆਵਾਜ਼ ਹੋਵੇ । ਕਿਸੇ ਸਿਨਮੇ ਦੇ ਸੀਨ ਵਾਂਗ ਰਾਜਾ ਤੇ ਰਾਣੀ ਰਥ ਤੇ ਬੈਠੇ ਹਨ, ਲੋਕ ਰਥ ਖਿੱਚੀ ਜਾਂਦੇ ਹਨ ਤੇ ਉਹੋ ਤੁਰਹੀ ਦੀ ਆਵਾਜ਼ ਅੱਗੇ-ਅੱਗੇ ਹੈ । ਆਵਾਜ ਆਉਂਦੀ ਹੈ--ਉਠੋ...ਲਾਂਭੇ ਹਟ ਜਾਓ...

ਰਣਜੀਤ ਬਾਬੂ ਦੀ ਕੀਮਤੀ ਕਾਰ ਫਾਟਕ ਕੋਲ ਆ ਕੇ ਰੁਕ ਗਈ--ਅਹੁ ਰਣਜੀਤ ਬਾਬੂ ਉਤਰ ਰਹੇ ਹਨ, ਹੁਣ ਮਿਲੀ ਉਤਰ ਰਹੀ ਹੈ । ਬੱਚਿਆਂ ਵਾਂਗ ਬੇਫ਼ਿਕਰ, ਬੂਹੇ ਵਿਚ ਫ਼ਰੇਮ ਵਿਚ ਜੜ੍ਹੀ ਕਿਸੇ ਮੂਰਤ ਵਾਂਗ ਸਰੋਜਨੀ ਇਕ ਮਿੰਟ ਲਈ ਰੁਕ ਗਈ । ਹਿੱਕ ਤੇਜ਼ ਸਾਹਾਂ ਨਾਲ ਉਪਰ ਹੇਠਾਂ ਹੁੰਦੀ ਹੈ ।

ਉਸੇ ਅਦਾ ਨਾਲ ਉਹ ਮੁੜ ਆਈ ।

ਅੱਜ ਇਕ ਛੋਟੀ ਜਿਹੀ ਆਊਟਿੰਗ ਹੈ । ਦੂਰ ਇਕ ਸਪਾਟ ਮੈਦਾਨ ਹੈ, ਓਥੇ ਢਲਾਨ ਵਾਲੀ ਜ਼ਮੀਨ ਤੇ ਕਤਾਰਾਂ ਵਿਚ ਰੁੱਖ ਹਨ । ਜਦੋਂ ਉਹ ਅੰਦਰੋਂ ਦੌੜ ਕੇ ਗਈ ਤਾਂ ਮਨ ਅੰਦਰ ਉਸੇ ਮੈਦਾਨ ਦੀ ਖੁਸ਼ਬੋ ਲੈਂਦੀ ਰਹੀ ਸੀ । ਅੱਖਾਂ ਦੀ ਵਚਿੱਤਰ ਦ੍ਰਿਸ਼ਟੀ ਵਿਚ ਧੁੱਪ ਦਾ ਪਿਘਲਿਆ ਸੋਨਾ ਸੀ । ਮੈਦਾਨ ਦੀ ਵੀਰਾਨੀ ਦੇ ਨਾਲ ਨਾਲ ਦਿਲ ਵਿਚ ਸਾਂ-ਸਾਂ ਕਰਦਾ ਸੱਖਣਾਪਣ ਸੀ । ਚੇਤਨਾ ਵਿਚ ਕਿਧਰੇ ਧੁੰਦਲਾ ਜਿਹਾ ਦਿਸ ਰਿਹਾ ਸੀ ਕਿ ਮਿਲੀ ਰੁੱਖਾਂ ਦੀਆਂ ਕਤਾਰਾਂ ਵਿਚੋਂ ਦੀ ਘਾਹ ਉੱਤੇ ਹੰਸ ਵਾਂਗ ਤਰਦੀ ਤੇ ਜੀਵਨ ਦੇ ਗੰਭੀਰ ਤੱਥਾਂ ਬਾਰੇ ਗੱਲਾਂ ਕਰਦੀ ਜਾ ਰਹੀ ਹੈ ਮਿਲੀ ਹੁਣ ਸ਼ਾਇਦ ਦੂਰ ਨਿਸ਼ਾਨਾ ਲਾ ਕੇ ਛੋਟੇ ਛੋਟੇ ਵੱਟੇ ਵਗਾਹੁਣ ਲਈ ਰੁਕ ਜਾਵੇਗੀ, ਜਿਵੇਂ ਅਕਸਰ ਉਹ ਕਰਿਆ ਕਰਦੀ ਹੈ ।

ਅਤੇ ਫੇਰ ਹੌਲੀ ਦੇਣੇ ਰਣਜੀਤ ਬਾਬੂ ਕਹਿਣਗੇ—

"ਤੁਸੀਂ ਕੀ ਸੋਚ ਰਹੇ ਓ..."

ਅਤੇ ਫੇਰ ਰੁੱਖਾਂ ਤੇ ਚਿੜੀਆਂ ਚਹਿਕਣ ਲੱਗ ਜਾਣਗੀਆਂ—ਕੁਰ-ਕੁਰ-ਕੁਰ...ਜੇ ਸਰੋਜਨੀ ਘੁੰਮਣ ਫਿਰਨ ਜਾਂਦੀ ਹੈ ਤਾਂ ਠੀਕ ਹੀ ਹੈ।

ਬਲੀਦੱਤ ਆਪਣੇ ਆਪ ਵਿਚ ਬੜਾ ਮਾਣ ਮਹਿਸੂਸ ਕਰਦਾ ਹੈ। ਉਹ ਘਰ ਅੰਦਰ ਬੈਠਾ ਰਹਿਣ ਵਾਲਾ ਨਹੀਂ, ਕੰਮ ਦਾ ਆਦਮੀ ਹੈ। ਆਪਣੇ ਜੀਵਨ ਨੂੰ ਉਹਨੇ ਤਿਲ ਤੋਂ ਬੋਹੜ ਬਣਾਇਆ ਹੈ ਤੇ ਇਹ ਉਸਦੀ ਸਰੇਸ਼ਟ ਕਲਾ ਹੈ। ਹੁਣ ਉਸਦੀ ਦੂਜਿਆਂ ਨੂੰ ਮੱਤਾਂ ਦੇਣ ਦੀ ਅਵਸਥਾ ਆ ਗਈ ਹੈ...ਮੈਨੂੰ ਵੇਖੋ, ਮੇਰੇ ਵੱਲ ਵੇਖ ਕੇ ਕੰਮ ਕਰੋ, ਤੁਹਾਡੀ ਵੀ ਜ਼ਿੰਦਗੀ ਬਣ ਜਾਏਗੀ।

ਬਾਕੀ ਜਿੱਥੋਂ ਤਕ ਸਰੋਜਨੀ ਦਾ ਸੁਆਲ ਹੈ, ਉਹ ਵੀ ਉਸ ਲਈ ਬੜੇ ਮਾਣ ਦੀ ਸ਼ੈ ਬਣ ਗਈ ਹੈ। ਸਮਾਜ ਦੀ ਹਰ ਇਕ ਪੱਧਰ ਤੇ ਕੁਝ ਲੋਕ ਅਜਿਹੇ ਹੁੰਦੇ ਹਨ ਕਿ ਜਿੱਥੇ ਉਹਨਾਂ ਦੀ ਗਰਜ਼ ਹੋਵੇ ਓਵੇ ਉਹ ਕਿਸੇ ਤਰ੍ਹਾਂ ਦੇ ਕੰਮ ਦੀ ਵੀ ਸ਼ਲਾਘਾ ਕਰਦੇ ਹਨ ਭਾਵੇਂ ਦਿਲੋਂ ਨਾ ਕਰਨ, ਉਤਲੇ ਮਨੋਂ ਹੀ ਕਰਨ। ਇਕ ਦਿਨ ਇਕ ਵਿਦੇਸ਼ੀ ਕੰਟਰੈਕਟਰ ਵਿਚਕਾਰਲੇ ਸਾਹਿਬ ਕੋਲ ਕਿਸੇ ਕੰਮ ਆਇਆ। ਸਿਗਰਟ ਪੀਂਦਿਆਂ ਗੱਲਾਂ ਗੱਲਾਂ ਵਿਚ ਉਹ ਬੰਬਈ ਦੇ ਨਾਚ ਬਾਰੇ ਗੱਲਾਂ ਕਰਨ ਲੱਗ ਪਿਆ। ਫੇਰ ਹੌਲੀ ਹੌਲੀ ਸੁਭਰਾਂਗਿਨੀ ਦੇ ਨਾਲ ਦੀ ਗੱਲ ਛੇੜ ਲਈ। ਉਸਦੀ ਤਾਰੀਫ਼ ਦੇ ਪੁਲ੍ਹ ਬੰਨ੍ਹ ਦਿਤੇ। ਕੰਮ ਤਾਂ ਉਹਦਾ ਹਜ਼ਾਰ ਕੁ ਰੁਪਏ ਦਾ ਸੀ ਪਰ ਫਾਇਦਾ ਕਿਤੇ ਵਧ ਹੋਇਆ। ਬਲੀਦੱਤ ਦੀ ਤਾਰੀਫ਼ ਵੀ ਲੋਕ ਕਰਦੇ ਹਨ ਤੇ ਸੁਣ ਸੁਣ ਕੇ ਲਗਦਾ ਹੈ—ਇਸ ਵਿਚ ਝੂਠ ਵੀ ਕੀ ਹੈ ?

ਉਹ ਸੋਚਦਾ ਹੈ ਕਿ ਸਰੋਜਨੀ ਦੇ ਵਿਕਾਸ ਲਈ ਸਾਰੀਆਂ ਸਹੂਲਤਾਂ ਪੈਦਾ ਕਰਨ ਦੀ ਜ਼ਿੰਮੇਵਾਰੀ ਉਸਦੀ ਹੈ। ਜੇ ਆਵਾਜ਼ ਚੰਗੀ ਹੋਵੇ ਤਾਂ ਜੋ ਮਰਜ਼ੀ ਗਾ ਲਓ।

ਫੇਰ ਸੋਚਣ ਵਿਚ ਕਿਹੜੀ ਦੇਰ ਲਗਦੀ ਹੈ। ਉਹ ਕੰਮ ਕਾਰ ਵਾਲਾ ਬੰਦਾ ਹੈ। ਕੰਪਨੀ ਦੇ ਕੰਮਾਂ ਲਈ ਤੇ ਕੰਪਨੀ ਦੇ ਸਵਾਰਥ ਲਈ ਜੀ ਜਾਨ ਨਾਲ ਮਿਹਨਤ ਕਰਨੀ ਪੈਂਦੀ ਹੈ। ਤੇ ਜੇ ਸਮਾਂ ਮਿਲ ਜਾਵੇ ਤਾਂ ਆਪਣੇ ਲਈ ਵੀ ਮਿਹਨਤ ਕਰਨੀ ਪੈਂਦੀ ਹੈ।

ਵਿਚਕਾਰ ਉਹਦਾ ਫ਼ਰਜ਼ ਖੜੋਤਾ ਹੈ। ਸਹੂਲਤ ਮਿਲਣ ਤੇ ਉਹ ਬੰਦੇ ਵੀ ਚਾਰਦਾ ਹੈ। ਜਦੋਂ ਮੁਕਾਬਲੇ ਵਿਚ ਆਪਣੇ ਮਾੜੇ ਸਰੀਰ ਨੂੰ ਫੈਲਾਉਂਦਾ ਹੈ ਤਾਂ ਲੋਕਾਂ ਦੀਆਂ ਅੱਖਾਂ ਵਿਚ ਭੈਅ ਵੇਖਦਾ ਹੈ...ਜਦ ਉਸਦੀ ਕਲਮ ਛੋਟੇ ਆਦਮੀਆਂ ਦੇ ਦਾਣੇ ਪਾਣੀ ਦਾ ਸਫਾਇਆ ਕਰਦੀ ਹੈ, ਜਦੋਂ ਉਹ ਕਿਸੇ ਦੀ ਹਲੀਮੀ ਨਾਲ ਕੀਤੀ ਬੇਨਤੀ ਸੁਣਦਾ ਹੈ, ਜਦੋਂ ਕਿਸੇ ਨੂੰ ਤਰਲੇ ਮਿੰਨਤਾਂ ਕਰਦਿਆਂ ਸੁਣਦਾ ਹੈ ਤਾਂ ਬਲੀਦੱਤ ਨੂੰ ਆਪਣੀ ਵਡੱਤਣ ਦਾ ਅਹਿਸਾਸ ਹੁੰਦਾ ਹੈ। ਹਰ ਗੱਲ ਤੇ ਝਾੜ ਪਾ ਦੇਣੀ ਜਾਂ ਉੱਚੀ ਬੋਲਣਾ ਉਸ ਲਈ ਸੰਭਵ ਨਹੀਂ ਕਿਉਂਕਿ ਉਹ ਕੰਮ ਕਰਨ

ਵਾਲਾ ਬੰਦਾ ਹੈ ਇਸ ਲਈ ਉਹ ਆਪਣੀ ਕਲਮ ਉਸਤਰੇ ਵਾਂਗ ਚਲਾਉਂਦਾ ਹੈ। ਸੰਸਕਾਰਾਂ ਦੇ ਨਾਂ ਹੇਠ ਕਤਲ ਕਰਦਿਆਂ ਉਸਨੂੰ ਮਾਨਸਿਕ ਤਸੱਲੀ ਮਿਲਦੀ ਹੈ। ਇੰਜ ਲਗਦਾ ਹੈ ਜਿਵੇਂ ਉਹ ਆਪਣਾ ਮੈਲਾ ਅਤੀਤ ਨਿਰਦਈਪੁਣੇ ਨਾਲ ਧੋਂਦਿਆਂ ਦਿਨੋ ਦਿਨ ਅਗਾਂਹ ਵਧਦਾ ਜਾਂਦਾ ਹੈ।

ਜਿਹੜੇ ਉਹਨੂੰ ਜਾਣਦੇ ਹਨ ਉਹ ਉਸ ਤੋਂ ਜਮ ਵਾਂਗ ਡਰਦੇ ਹਨ। ਉਹ ਖ਼ੁਸ਼ ਹੁੰਦਾ ਹੈ ਉਹਦਾ ਵਿਸ਼ਵਾਸ ਹੈ ਕਿ ਡਰ ਕੰਮ ਲਈ ਚੰਗਾ ਹੁੰਦਾ ਹੈ। ਉਸਨੂੰ ਵਿਸ਼ਵਾਸ ਹੈ ਕਿ ਕੰਮ ਕਰਨ ਵਾਲੇ ਦਾ ਚਿਹਰਾ ਖ਼ੁਸ਼ੀ ਤੇ ਖੇੜਿਆਂ ਨਾਲ ਚਮਕਦਾ ਹੋਣਾ ਚਾਹੀਦਾ ਹੈ, ਸਿਹਤਮੰਦ, ਸ਼ਾਂਤ ਤੇ ਆਲਸੀ ਹੋਣਾ ਤਾਂ ਇਕੋ ਹੀ ਗੱਲ ਹੈ। ਇਸ ਲਈ ਉਹ ਉਪਾਅ ਲੱਭਦਾ ਹੈ। ਚੁਗ਼ਲੀਆਂ ਸੁਣਦਾ ਹੈ, ਇਸੇ ਕੰਮ ਵਿਚ ਉਸਦਾ ਕਾਫ਼ੀ ਸਮਾਂ ਲੰਘ ਜਾਂਦਾ ਹੈ। ਕੰਮ ਕਰਕੇ ਉਹ ਨਾਂ ਕਮਾਉਂਦਾ ਹੈ, ਲੋਕ ਉਸਦੀ ਵਡਿਆਈ ਕਰਦੇ ਹਨ।

ਉਹ ਸਿਰਫ਼ ਮਿਸਟਰ 'ਸ਼' ਤੋਂ ਡਰਦਾ ਹੈ। ਉਥੇ ਨਾ ਕਿਸ਼ਤੀ ਤੇ ਨਾ ਹੀ ਚੱਪੂ ਪਹੁੰਚ ਸਕਦੇ ਹਨ। ਜਿਵੇਂ ਉਥੇ ਅਥਾਹ ਹਨੇਰਾ ਸਾਗਰ-ਖੰਡ ਸੁੱਤਾ ਪਿਆ ਹੋਵੇ। ਕਦੋਂ ਕਿਹੜੇ ਵੇਲੇ ਉਹ ਕੀ ਰੰਗ ਬਦਲਦਾ ਹੈ, ਕੋਈ ਪਤਾ ਨਹੀਂ। ਸ਼ਖ਼ਸੀਅਤ ਕਿਵੇਂ ਇਕ ਪਲ ਵਿਚ ਬਦਲ ਜਾਂਦੀ ਹੈ, ਇਹ ਸਭ ਕੁਝ ਵੇਖ ਕੇ ਹੈਰਾਨੀ ਹੁੰਦੀ ਹੈ—ਏਥੇ ਸਥਿਰ ਕੀ ਹੈ ? ਕਿਹੜੀ ਗੱਲ ਕਰਨੀ ਠੀਕ ਹੋਵੇਗੀ ? ਬਲੀਦੱਤ ਸੋਚਦਾ ਹੈ, ਤਾਰੀਫ਼ ਕਰ ਕਰਕੇ ਵੀ ਦੁੱਖੀ ਹੋ ਜਾਂਦਾ ਹੈ। ਜ਼ਖ਼ਮਾਂ ਨੂੰ ਚਟਦਿਆਂ ਚਟਦਿਆਂ ਉਸਨੂੰ ਸੁਣਾਈ ਦਿੰਦਾ ਹੈ "ਸ਼ਾਬਾਸ਼, ਸ਼ਾਬਾਸ਼।" ਹੱਸਦਿਆਂ ਹੱਸਦਿਆਂ ਸਾਹਿਬ ਦੇ ਮੂੰਹ ਤੇ ਗੰਭੀਰਤਾ ਵੇਖ ਕੇ ਦਬਣਾ ਪੈਂਦਾ ਹੈ। ਇਉਂ ਵਾਰੀ ਵਾਰੀ ਕੋਸ਼ਿਸ਼ ਕਰਕੇ, ਧੱਕੇ ਖਾ ਕੇ ਤਸੱਲੀ ਨਹੀਂ ਹੁੰਦੀ ਤੇ ਤ੍ਰਿਸ਼ਨਾ ਕਾਇਮ ਰਹਿੰਦੀ ਹੈ।

ਤੇ ਉਹੋ ਪਹਿਲੀ ਮੁਲਾਕਾਤ ਦੀ ਯਾਦ, ਸਿਟ ਡਾਊਨ ਤੋਂ ਲੈ ਕੇ ਗੈੱਟ ਆਊਟ ਤੱਕ ਦੀ ਤੂਫ਼ਾਨੀ ਗਰਜ ਦੀ ਆਵਾਜ਼ ਕੰਨਾਂ ਵਿਚ ਸਾਂ-ਸਾਂ ਕਰਨ ਲੱਗ ਪੈਂਦੀ ਹੈ। ਪਹਿਲੀ ਮੁਲਾਕਾਤ ਵਿਚ ਪਹਿਲੀਆਂ ਗੱਲਾਂ ਦਾ ਜੋ ਪ੍ਰਭਾਵ ਪੈ ਜਾਂਦਾ ਹੈ ਉਸਦਾ ਅਨੁਪਾਤ ਅਖ਼ੀਰ ਤੱਕ ਰਹਿੰਦਾ ਹੈ। ਵੱਡੇ ਹੋ ਕੇ ਵੀ ਬਚਪਨ ਦੇ ਮਾਸਟਰ ਨੂੰ ਵੇਖਦਿਆਂ ਹੀ ਜਿਵੇਂ ਸਿਰ ਝੁਕ ਜਾਂਦਾ ਹੈ ਅਤੇ ਹਲੀਮੀ ਨਾਲ ਜਿਵੇਂ ਮੂੰਹੋਂ 'ਸਰ' ਨਿਕਲ ਜਾਂਦਾ ਹੈ ਓਸੇ ਤਰ੍ਹਾਂ...

ਸ਼ੁਰੂ ਸ਼ੁਰੂ ਵਿਚ 'ਸਾਹਿਬ' ਫੇਰ ਮਿਸਟਰ 'ਸ਼'। ਉਹ ਇਸੇ ਤਰ੍ਹਾਂ ਪੱਥਰਾਂ ਦੀ ਪੂਜਾ ਕਰਦਾ ਆਇਆ ਹੈ।

ਪਰ ਪੱਥਰ ਤਾਂ ਪੱਥਰ ਹੈ। ਹੱਸਣ, ਰੋਣ, ਸ਼ਰਧਾ, ਪਿਆਰ ਦਾ ਉਸ ਤੇ ਕੋਈ ਅਸਰ ਨਹੀਂ ਹੁੰਦਾ। ਮੂਰਤੀ ਉਵੇਂ ਹੀ ਰਹਿੰਦੀ ਹੈ। ਉਸਦੀ ਪੁਰਾਣੀ ਸਥਿਰਤਾ ਦਿਲ ਦੀਆਂ ਤਰੰਗਾਂ ਨੂੰ ਏਸ ਗੱਲ ਦੀ ਖੁੱਲ੍ਹ ਦੇ ਦਿੰਦੀ ਹੈ ਕਿ ਉਹ ਆਪੋ ਆਪਣੇ

ਅੰਦਰੋਂ ਕੋਈ ਜ਼ਬਾਨ ਲੱਭ ਲੈਣ।

ਪਰ ਦਾਣੇ ਪਾਣੀ ਦੇ ਖੇਤਰ ਵਿਚ ਜਿਹੜੇ ਇਹ ਪੱਥਰ ਦੇ ਦੇਵਤੇ ਹਨ ਉਹ ਕਰੜਾਈ ਤੇ ਰੁੱਖੇਪਣ ਦੇ ਪੱਖੋਂ ਤਾਂ ਪੱਥਰ ਹਨ ਹੀ ਚਲਤਸ਼ਕਤੀ ਵਿਚ ਵੀ ਵਿਸਫੋਟਕ ਹਨ। ਓਥੇ ਪੂਜਾ ਸ਼ਾਂਤੀ ਨਹੀਂ ਦਿੰਦੀ ਸਗੋਂ ਹੋਰ ਪੂਜਾ ਕਰਨ ਲਈ ਉਕਸਾਉਂਦੀ ਹੈ। ਬੇਅਰਥੀ ਮਿਹਨਤ ਤੇ ਮਨ ਦੇ ਵਿਰੋਧ ਕਰਕੇ ਬਲੀਦੱਤ ਉਥੇ ਦਾ ਉਥੇ ਰਹਿ ਜਾਂਦਾ ਹੈ।

ਨੌਕਰੀ ਵਿਚ ਤਰੱਕੀ ਹੋ ਜਾਣ ਕਾਰਨ ਮਿਸਟਰ 'ਸ਼' ਨਾਲ ਮਿਲਣ ਜੁਲਣ ਦੀ ਲੋੜ ਪੈਂਦੀ ਰਹਿੰਦੀ ਹੈ। ਉਹਦੇ ਕਮਰੇ ਵਿਚ ਜਾ ਕੇ ਖੜਾ ਰਹਿਣਾ ਪੈਂਦਾ ਹੈ। ਕਦੇ ਕਦੇ ਹੁਕਮ ਮਿਲਦਾ ਹੈ ਬੈਠੋ ਬੈਠੋ। ਉਵੇਂ ਨੀਵੀਂ ਪਾ ਕੇ ਬਲੀਦੱਤ ਜਾਣ ਬੁੱਝ ਕੇ ਖੜੋ ਕੇ ਹੀ ਉਹਦੇ ਪੈਰਾਂ ਵੱਲ ਤੱਕਦਾ ਰਹਿੰਦਾ ਹੈ। ਉਹ ਕਿਸੇ ਦੂਜੇ ਬੰਦੇ ਨਾਲ ਗੱਲਾਂ ਕਰਦੇ ਹੋਣਗੇ ਤਾਂ ਅਚਾਨਕ ਝਿੜਕ ਕੇ ਆਖਦੇ ਹਨ—"ਇਹ ਖੜਾ ਸੁਪਨੇ ਕੀ ਵੇਖ ਰਿਹਾ ਏਂ? ਸੁਪਨੇ ਵੇਖਣ ਵਾਲਿਆਂ ਲਈ ਮੇਰੇ ਕੋਲ ਕੋਈ ਥਾਂ ਨਹੀਂ। ਦੱਸ ਉਸ ਕੰਮ ਦਾ ਕੀ ਹੋਇਆ?" ਉਹ ਪਹਿਲਾਂ ਤੋਂ ਯਾਦ ਕੀਤੇ ਸ਼ਬਦ ਬੋਲਣ ਲੱਗ ਪੈਂਦਾ ਹੈ ਪਰ ਵਿਚੋਂ ਹੀ ਟੋਕ ਕੇ ਉਹ ਕਹਿੰਦੇ ਹਨ...

"ਉਹ! ਪਹਿਲਾਂ ਸੁਣ।"

ਕੋਲ ਬੈਠੇ ਬੰਦੇ ਮੁਸਕਰਾਉਣ ਲੱਗ ਪੈਂਦੇ ਹਨ। ਹੋ ਸਕਦਾ ਹੈ ਕੋਲ ਬੈਠਾ ਬੰਦਾ ਕੋਈ ਸਾਧਾਰਨ ਜਿਹਾ ਹੀ ਹੋਵੇ; ਅਨਪੜ੍ਹ, ਪੈਰ ਮਿੱਟੀ ਨਾਲ ਲਿਬੜੇ, ਗੋਡਿਆਂ ਤਾਈਂ ਧੋਤੀ ਬੰਨ੍ਹਦਾ ਹੋਵੇ, ਪਰ ਉਸ ਵੇਲੇ ਉਹ ਬੰਦਾ ਸਾਹਿਬ ਦੀਆਂ ਨਜ਼ਰਾਂ ਵਿਚ ਇਕ ਵੱਡਾ ਬੰਦਾ ਹੁੰਦਾ ਹੈ ਕਿਉਂਕਿ ਉਸ ਕੋਲ ਸਾਹਿਬ ਦਾ ਸਵਾਰਥ ਹੁੰਦਾ ਹੈ। ਉਹ ਵੀ ਸੋਚਦਾ ਹੋਵੇਗਾ ਕਿ ਹੋਰ ਹਾਲਾਤ ਵਿਚ ਉਹ ਸਾਹਿਬ ਨੂੰ ਮਿਲਣ ਆਵੇ ਤਾਂ ਦਸ ਵਿਚੋਂ ਇਕ ਵਾਰੀ ਵੀ ਮੁਲਾਕਾਤ ਨਾ ਹੋਵੇ। ਪਰ ਹੁਣ ਉਹ ਸਾਹਿਬ ਦੇ ਸਾਹਮਣੇ ਕੁਰਸੀ ਤੇ ਬੈਠਾ ਮੁਸਕਰਾਉਂਦਾ ਰਹੇਗਾ, ਦੰਭ ਨਾਲ ਗੱਲਾਂ ਕਰੇਗਾ ਤੇ ਬਲੀਦੱਤ ਮੰਦਾ-ਚੰਗਾ ਸੁਣਦਾ ਰਹੇਗਾ। ਫੇਰ ਬਾਹਰ ਆ ਕੇ ਉਹੋ ਬੰਦਾ ਬਹਾਦਰ ਕੰਪਨੀ ਦਾ ਵੱਡਾ ਸਾਹਿਬ ਤਾਂ ਬੜਾ ਹੀ ਚੰਗਾ ਹੈ, ਕੰਮ ਦਾ ਆਦਮੀ ਹੈ। ਜੇ ਆਦਮੀ ਚਲਾਕ ਹੋਇਆ ਤਾਂ ਆਖੇਗਾ—ਕੰਪਨੀ ਦਾ ਸਾਹਿਬ ਤਾਂ ਬੜਾ ਹੀ ਮਿਲਣਸਾਰ ਹੈ, ਕੰਮ ਬੜਾ ਕਰਦਾ ਹੈ, ਬੜਾ ਚੰਗਾ ਆਦਮੀ ਹੈ, ਮੇਰੇ ਬੈਠਿਆਂ ਬੈਠਿਆਂ ਸਾਰੇ ਦਫ਼ਤਰ ਦਾ ਭੁਚਾਲ ਪਾ ਦਿੱਤਾ ਤੇ ਸਾਰੇ ਕੰਮਾਂ ਦੀ ਜਵਾਬ ਤਲਬੀ ਕੀਤੀ। ਆਮ ਲੋਕਾਂ ਪ੍ਰਤੀ ਉਹਨਾਂ ਵਿਚ ਖ਼ਾਸ ਹਮਦਰਦੀ ਹੈ।

ਪਰ ਬਲੀਦੱਤ ਵੱਡਾ ਬੰਦਾ ਬਣ ਗਿਆ ਹੈ। ਉਸਦੀ ਹੈਂਕੜ ਵੀ ਵਧੀ ਹੈ। ਉਸ ਵਿਚ ਅੱਗ ਵਧੇਰੇ ਹੈ। ਉਸਨੂੰ ਬੜਾ ਕੁਝ ਹਜ਼ਮ ਕਰਨਾ ਪੈਂਦਾ ਹੈ। ਪਰ ਫੇਰ ਉਹਦਾ ਸਫਲਤਾਵਾਦ ਮੁੜ ਆਉਂਦਾ ਹੈ ਤੇ ਉਹ ਕੰਮ ਕਰਨ ਲੱਗ ਪੈਂਦਾ ਹੈ।

ਉਹ ਕੰਪਨੀ ਦੇ ਕੰਮ ਲਈ ਕਿਸੇ ਇਲਾਕੇ ਵਿਚ ਸਾਹਿਬ ਨਾਲ ਗਸ਼ਤ ਤੇ

ਗਿਆ। ਉਥੇ ਅਨੇਕਾਂ ਮਜ਼ਦੂਰ ਹਨ, ਕਈ ਤਰ੍ਹਾਂ ਦੇ ਕੰਮ ਹਨ, ਕੰਪਨੀ ਦੇ ਕਾਰਖ਼ਾਨੇ ਹਨ ਤੇ ਮਜ਼ਦੂਰਾਂ ਦੀ ਬਸਤੀ ਵੀ ਹੈ। ਬਲੀਦੱਤ ਨੇ ਪਹਿਲਾਂ ਹੀ ਖ਼ਬਰ ਭੇਜ ਦਿੱਤੀ ਸੀ, ਏਸ ਲਈ ਥਾਂ ਥਾਂ ਸੁਆਗਤ ਦੁਆਰ, ਮਜ਼ਦੂਰਾਂ ਦੇ ਨੇਤਾ, ਮਜ਼ਦੂਰ ਔਰਤਾਂ ਮਿਲੀਆਂ। ਸੰਖਾਂ ਤੇ ਨਪੀਰੀਆਂ ਦੇ ਸੁਰ ਸੁਣੇ। ਉਸਨੂੰ ਉਮੀਦ ਸੀ ਕਿ ਮਿਸਟਰ 'ਸ਼' ਖ਼ੁਸ਼ ਹੋ ਜਾਣਗੇ ਤੇ ਕਾਰ ਰੋਕਣਗੇ, ਪਰ ਕਾਰ ਕਿਧਰੇ ਨਾ ਰੁਕੀ। ਫੱਲਾਂ ਲੱਦੇ ਗੇਟ ਹੇਠੋਂ ਕਾਰ ਹਾਰਨ ਵਜਾਉਂਦੀ ਤੇ ਭੀੜ ਨੂੰ ਚੀਰਦੀ ਲੰਘ ਗਈ। ਬਲੀਦੱਤ ਡਰਦਿਆਂ ਡਰਦਿਆਂ ਕਹਿਣ ਲੱਗਾ—"ਕੰਪਨੀ ਦਾ ਇਲਾਕਾ ਹੈ, ਸਰ, ਏਸੇ ਲਈ ਲੋਕ ਵੱਡੇ ਸਾਹਿਬ ਨੂੰ ਵੇਖਣ ਲਈ ਤੇ ਆਪਣੀ ਸ਼ਰਧਾ ਵਿਖਾਉਣ ਲਈ ਇਕੱਠੇ ਹੋਏ ਹਨ। ਕਿੰਨਾ ਪਿਆਰ ਹੈ ਇਹਨਾਂ..."

ਥੂਅ—ਵੱਡੇ ਸਾਹਿਬ ਨੇ ਕਾਫ਼ੀ ਵੱਡੀ ਆਵਾਜ਼ ਕੱਢਦਿਆਂ ਥੁੱਕਿਆ। ਜੰਗਲੀ ਜਾਨਵਰ ਵਾਂਗ ਗਰਜਣ ਲੱਗ ਪਏ। ਭੀੜ ਵਿਚੋਂ ਮਿਸਟਰ 'ਸ਼' ਦੀ ਕਾਰ ਲੰਘਦੀ ਗਈ। ਉਹਨਾਂ ਦੇ ਚਿਹਰੇ ਤੇ ਇਕ ਅਜੀਬ ਕਿਸਮ ਦੀ ਛਾਂ ਸੀ ਤੇ ਦੰਦਾਂ ਦੀਆਂ ਦੋ ਟੇਢੀਆਂ ਪਾਲਾਂ ਆਪਸ ਵਿਚ ਵੱਜ ਵੱਜ ਕੇ ਖੜਕ ਰਹੀਆਂ ਸਨ ਤੇ ਬੁੱਲ੍ਹ ਦੰਦਾਂ ਤੋਂ ਉੱਪਰ ਉਠ ਚੁੱਕੇ ਸਨ। ਹਾਸਾ ਹੈ ਜਾਂ ਕਰੋਧ ਪਤਾ ਨਹੀਂ ਸੀ ਲੱਗ ਰਿਹਾ। ਇਹਨਾਂ ਦੋਹਾਂ ਦੇ ਅਰਥ ਲਾਏ ਜਾ ਸਕਦੇ ਹਨ।

"ਜਿਹੜੇ ਅੰਨਦਾਤਾ ਨੇ ਉਹਨਾਂ ਲਈ ਭਗਤੀ-ਭਾਵ ਦਿਲ ਅੰਦਰੋਂ ਉਠਦਾ ਹੈ। ਉਹਨੂੰ ਰੋਕਿਆ ਨਹੀਂ ਜਾ ਸਕਦਾ।" ਬੇਨਤੀ ਕਰਦਿਆਂ ਜਦੋਂ ਬਲੀਦੱਤ ਬੋਲਿਆ ਤਾਂ ਮਿਸਟਰ 'ਸ਼' ਚਿੜ ਗਏ।

"ਦਿਲ। ਦਿਲ।" ਫੇਰ ਗਾਲ੍ਹਾਂ ਦੀ ਭਰਮਾਰ। "ਸਿਰਫ਼ ਠੱਗੀ ਤੇ ਕਮਜ਼ੋਰੀ ਲਈ ਦਿਲ ਦਾ ਜ਼ਿਕਰ...ਨਾਨਸੈਂਸ। ਤੂੰ ਕਿੰਨਾ ਈਡਿਅਟ ਏਂ।"

"ਹਜ਼ੂਰ।" ਬਲੀਦੱਤ ਆਪਣੇ ਪੱਧਰ ਤੋਂ ਉਸ ਸੰਬੋਧਨ ਤੇ ਆ ਗਿਆ। 'ਸ਼' ਨੇ ਗੱਜ ਕੇ ਕਿਹਾ :—

"ਜਿਹੜਾ ਗੱਲ ਗੱਲ ਤੇ ਦਿਲ ਨੂੰ ਯਾਦ ਕਰਦਾ ਹੈ ਉਹ ਬੇਵਕੂਫ਼। ਯਾਦ ਰੱਖੋ ਮੈਨੂੰ ਅਜਿਹੇ ਅਫ਼ਸਰ ਦੀ ਲੋੜ ਨਹੀਂ। ਅਸੀਂ ਕੰਪਨੀ ਦੇ ਅਫ਼ਸਰ ਹਾਂ, ਅਸੀਂ ਮਸ਼ੀਨੀ ਹਾਂ, ਸਾਡਾ ਕੰਮ ਨਾਲ ਵਾਸਤਾ ਹੈ ਦਿਲ ਨਾਲ ਨਹੀਂ। ਕੰਪਨੀ ਦੀ ਕਰੇਨ ਨਹੀਂ ਵੇਖੀ? ਕਦੇ ਇੰਜਨ ਜਾਂ ਬਾਇਲਰ ਨੂੰ ਵੇਖਿਆ ਏ? ਅਸੀਂ ਉਹ ਹਾਂ। ਜੇ ਮਸ਼ੀਨ ਵਿਗੜ ਜਾਵੇ ਤਾਂ ਤੂੰ ਉਸਨੂੰ ਦਿਲ ਕਹੇਗਾ?—ਈਡਿਅਟ ਉਇ ਅਸੀਂ ਤਾਂ ਛੁਰੀ ਹਾਂ। ਜਿਹੋ-ਜਿਹਾ ਕੰਮ ਕੋਈ ਕਰਾਏ ਕਰਦੇ ਰਹਿੰਦੇ ਹਾਂ। ਕੋਈ ਕਹੇਗਾ ਘਾਹ ਕੱਟੋ, ਕੋਈ ਕਹੇਗਾ ਧੌਣ ਕੱਟੋ। ਅਸੀਂ ਸੀਜ਼ੰਡ ਲਕੜੀ ਹਾਂ, ਧੁੱਪ ਵਿਚ ਤੱਪਦੇ ਨਹੀਂ, ਪਾਣੀ ਵਿਚ ਫੁਲਦੇ ਨਹੀਂ, ਏਥੇ ਦਿਲ ਵਾਲੀ ਕਿਹੜੀ ਗੱਲ ਹੈ?"

ਇਸ ਗੱਲ ਨੂੰ ਬਲੀਦੱਤ ਨੇ ਕਾਪੀ ਵਿਚ ਨੋਟ ਕਰ ਲਿਆ। ਉਹਨੂੰ ਇੰਜ ਲੱਗਿਆ ਜਿਵੇਂ ਇਹ ਕਿਸੇ ਕੀਮਤੀ ਫ਼ਿਲਾਸਫ਼ੀ ਦੀ ਵਿਆਖਿਆ ਹੋਵੇ। ਜਾਂ

ਵਾਰਤਕ ਵਿਚ ਕਹੀ ਕਵਿਤਾ ।

ਪਰ ਮਿਸਟਰ 'ਸ਼' ਨੂੰ ਵਿਆਖਿਆ ਚੰਗੀ ਨਹੀਂ ਲਗਦੀ। ਕੁਝ ਦੂਰ ਜਾ ਕੇ ਕਾਰ ਇਕ ਡਿਪੂ ਦੇ ਦਰਵਾਜ਼ੇ ਅੱਗੇ ਰੁਕ ਗਈ। ਬੜੇ ਸਾਹਿਬ ਨੇ ਉਸ ਡਿਪੂ ਦੀ ਪੜਤਾਲ ਕਰਨੀ ਸੀ। ਉਥੋਂ ਦਾ ਕਰਮਚਾਰੀ ਡੇਗੂ ਨਰਸੇਦੀਆ ਭੱਜਿਆ ਭੱਜਿਆ ਆਇਆ ਤੇ ਸਿਰੋਂ ਪੱਗ ਲਾਹ ਕੇ ਕਾਰ ਉਤੋਂ ਧੂੜ ਝਾੜਣ ਲੱਗ ਪਿਆ। ਉਹਦੇ ਨਾਲ ਆਏ ਬੰਦਿਆਂ ਨੇ ਸੰਤਰੇ ਤੇ ਕੇਲਿਆਂ ਦੀ ਭਰੀ ਟੋਕਰੀ ਤੇ ਇਕ ਤੌੜੀ ਭਰੀ ਪਨੀਰ ਦੀ ਕਾਰ ਦੇ ਪਿਛੇ ਰੱਖ ਦਿੱਤੀ। ਕਾਰ ਵਿਚ ਬੈਠੇ ਬੈਠੇ ਸਾਹਿਬ ਨੇ ਪੁੱਛਿਆ—''ਕਿਉਂ ਦੌਰਾ ਠੀਕ ਹੈ--ਸਭ ਠੀਕ ਠਾਕ ਹੈ ?''

''ਹਜ਼ੂਰ ।''

''ਚੰਗਾ ਰਜਿਸਟਰ ਲਿਆ ।'' ਕਾਰ ਵਿਚ ਬੈਠਿਆਂ ਬੈਠਿਆਂ ਹੀ 'ਸ਼' ਨੇ ਆਪਣੀ ਜਾਂਚ-ਰੀਪੋਰਟ ਲਿਖ ਦਿੱਤੀ। ਸਭ ਠੀਕ ਹੈ। ਨਰਸੇਦੀਆ ਦੌਰੇ ਜਾਣ ਲਈ ਇਕ ਯੋਗ ਆਦਮੀ ਹੈ। ਕਾਰ ਅੱਗੇ ਤੁਰ ਪਈ।

ਫੇਰ ਸ਼ਾਮ ਨੂੰ ਇਕ ਉਜਾੜ ਇਲਾਕੇ ਵਿਚ ਮਜ਼ਦੂਰਾਂ ਨੂੰ ਏਧਰ ਓਧਰ ਘੁੰਮਦਿਆਂ ਬਲੀਦੱਤ ਕਹਿਣ ਲੱਗਾ—''ਬਸ ਏਧਰ ਓਧਰ ਤੁਰੇ ਫਿਰਦੇ ਨੇ, ਨਿਕੰਮੇ ਕਿਤੋਂ ਦੇ। ਏਥੇ ਸ਼ਾਇਦ ਇਹਨਾਂ ਕੋਲੋਂ ਕੰਮ ਕਰਵਾਉਣ ਵਾਲੇ ਬਹੁਤ ਚੁਸਤ ਨਹੀਂ।'' ਉਸਨੇ ਸੋਚਿਆ ਸੀ ਕਿ ਇਹ ਗੱਲ ਸਾਹਿਬ ਨੂੰ ਪਸੰਦ ਆਏਗੀ।

ਦੂਰ ਵੇਖਦਿਆਂ ਸਹਿਜ ਸੁਭਾਅ ਹੀ 'ਸ਼' ਨੇ ਕਿਹਾ—''ਤੈਨੂੰ ਏਨੀ ਵੀ ਸਮਝ ਨਹੀਂ ? ਸਮਝ ਹੋਣੀ ਚਾਹੀਦੀ ਹੈ ਕਿ ਇਹਨਾਂ ਮਜ਼ਦੂਰਾਂ ਕਰਕੇ ਹੀ ਆਪਣਾ ਦਾਣਾਪਾਣੀ ਚਲਦਾ ਹੈ।''

ਫਿੱਕੀ ਢਲਦੀ ਧੁੱਪ ਵਿਚ ਉਹਨਾਂ ਦੇ ਚਿਹਰੇ ਮੈਲੇ ਜਿਹੇ ਲਗਦੇ ਸਨ ਜਿਵੇਂ ਸਾਰੇ ਦਿਨ ਦਾ ਪਸੀਨਾ ਜੰਮ ਗਿਆ ਹੋਵੇ; ਜਿਵੇਂ ਉਹ ਦੁੱਖੀ ਹੋਇਆਂ ਦੇ ਸੜੇ ਹੋਏ ਹੋਣ। ਮਜ਼ਦੂਰਾਂ ਦੇ ਕਿਸੇ ਭਾਵੀ ਵਿਦਰੋਹ ਦੇ ਅਗਰਦੂਤ ਵਾਂਗ ਮਿਸਟਰ 'ਸ਼' ਨੇ ਗੰਭੀਰ ਆਵਾਜ਼ ਵਿਚ ਕਿਹਾ—

''ਤੂੰ ਮੂਰਖ ਏਂ। ਤੂੰ ਦੂਜਿਆਂ ਦੇ ਢਿੱਡ ਦੀ ਗੱਲ ਨਹੀਂ ਸਮਝਦਾ। ਤੂੰ ਸਿਰਫ਼ ਮੁਨਾਫ਼ਾ ਖੱਟਣਾ ਤੇ ਇਹਨਾਂ ਨੂੰ ਠਗਣਾ ਚਾਹੁੰਦਾ ਹੈਂ। ਏਸ ਲਈ ਤੇਰੀ ਰਾਏ ਸਵਾਰਥਪੂਰਨ, ਨਿਰਦਈ ਤੇ ਬਿਨਾਂ ਸੋਚੇ ਸਮਝੇ ਦਿਤੀ ਗਈ ਹੈ। ਪਰ ਕਦੇ ਇਹ ਜਾਣਨ ਦੀ ਕੋਸ਼ਿਸ਼ ਕੀਤੀ ਹੈ ਕਿ ਤੇਰੀ ਨੌਕਰੀ ਕਾਹਦੇ ਲਈ ਹੈ ? ਇਸੇ ਨਾਸਮਝ ਅਗਵਾਈ ਕਰਕੇ ਹੀ ਤਾਂ ਅਸ਼ਾਂਤੀ ਪੈਦਾ ਹੁੰਦੀ ਹੈ। ਤੈਨੂੰ ਦਿਸਦਾ ਨਹੀਂ ? ਅਸ਼ਾਂਤੀ ਦਾ ਤੂਫ਼ਾਨ ਵਧੇਗਾ ਤੇ ਵੱਧ ਕੇ ਅੰਤ ਵਿਚ ਸਾਰੀ ਸੰਸਥਾ ਨੂੰ ਖੇਰੂੰ ਖੇਰੂੰ ਕਰ ਦੇਵੇਗਾ। ਤਦ ਤੂੰ ਕਿਥੇ ਹੋਏਂਗਾ ? ਕਦੇ ਸੋਚਿਆ ਹੈ ? ਕੰਮ ਕਰਨ ਵਾਲਾ ਤੇਰੇ ਕੋਲੋਂ ਘੱਟੋ ਘੱਟ ਦੋ ਮਿਠੇ ਬੋਲਾਂ ਦੀ ਤਾਂ ਆਸ ਕਰਦਾ ਹੀ ਹੈ ਨਾ। ਥੋੜ੍ਹੀ ਜਿਹੀ ਹਮਦਰਦੀ ਚਾਹੁੰਦਾ ਹੈ। ਤੇ ਜੇ ਉਹ ਵੀ ਤੂੰ ਨਹੀਂ ਦੇ ਸਕਦਾ ਤਾਂ ਅਫ਼ਸਰ ਕਿਵੇਂ

ਬਣੇਂਗਾ ?''

ਬਲੀਦੱਤ ਨੇ ਇਸ ਪਿਛੋਂ ਬੋਲਣ ਦੀ ਬਿਲਕੁਲ ਕੋਸ਼ਿਸ਼ ਨਹੀਂ ਕੀਤੀ। ਉਹ ਜੋ ਕਹਿੰਦਾ ਹੈ 'ਸ਼' ਬਿਲਕੁਲ ਉਸ ਦੇ ਉਲਟ ਆਖਦੇ ਹਨ। ਸ਼ਾਇਦ ਹੇਠਲੇ ਕਰਮਚਾਰੀਆਂ ਦੀ ਰਾਏ ਦੇ ਉਲਟ ਗੱਲ ਕਹਿ ਕੇ ਉਹਨਾਂ ਦੇ ਮੂੰਹ ਤੇ ਥੱਪੜ ਮਾਰਨਾ ਵੱਡੇ ਅਫ਼ਸਰਾਂ ਦੇ ਅਸੂਲਾਂ ਵਿਚ ਸ਼ਾਮਲ ਹੈ।

ਬਲੀਦੱਤ ਮਨ ਵਿਚ ਸਭ ਕੁਝ ਲਿਖ ਲੈਂਦਾ ਹੈ। ਪਰ ਉਸਨੇ ਵੇਖਿਆ ਹੈ ਕਿ ਕਿਸੇ ਦੇ ਮੂੰਹ ਤੇ ਊਲ-ਜਲੂਲ ਕੁਝ ਵੀ ਬਕ ਦੇਣਾ ਉਸ ਲਈ ਸੰਭਵ ਨਹੀਂ। ਦੂਜਿਆਂ ਦੀ ਸ਼ਖ਼ਸੀਅਤ ਉਸ ਤੇ ਹਾਵੀ ਹੋ ਜਾਂਦੀ ਹੈ। ਉਹ ਜਿਸਦਾ ਵੀ ਵਿਰੋਧ ਕਰਦਾ ਹੈ, ਲਿਖ ਕੇ ਕਰਦਾ ਹੈ, ਬੋਲ ਕੇ ਨਹੀਂ।

ਬਾਕੀ ਦਾ ਸਫ਼ਰ 'ਸ਼' ਦੇ ਕੋਲ ਗੁੰਮ ਸੁੰਮ ਹੋ ਕੇ ਬੈਠਿਆਂ ਬੀਤਿਆ। ਉਸਨੇ ਸੋਚਣ ਦੀ ਕੋਸ਼ਿਸ਼ ਕੀਤੀ—ਇਹ 'ਸ਼' ਵੀ ਬੜੀ ਅਜੀਬ ਚੀਜ਼ ਹੈ। ਵੱਖ-ਵੱਖ ਪ੍ਰਸਥਿਤੀਆਂ ਵਿਚ ਉਸਦਾ ਰੂਪ ਬਦਲਦਾ ਰਹਿੰਦਾ ਹੈ ਪਰ ਆਦਮੀ ਇਕੋ ਹੈ। ਕੰਮ ਹੋ ਜਾਣ ਦੇ ਬਾਵਜੂਦ ਵੀ 'ਕੰਮ ਨਹੀ ਹੋਇਆ' ਕਹਿ ਕੇ ਗਾਲ੍ਹਾਂ ਦੇ ਸਕਦਾ ਹੈ। ਤੇ ਕੰਮ ਕੀਤੇ ਬਿਨਾਂ ਵੀ ਉਸ ਕੋਲੋਂ ਹਮਦਰਦੀ ਮਿਲ ਸਕਦੀ ਹੈ। ਹੋ ਸਕਦਾ ਹੈ ਉਹ ਅਜਿਹਾ ਬਘਿਆੜ ਹੋਵੇ ਜਿਸਦੇ ਮੂੰਹ ਨੂੰ ਲਹੂ ਲੱਗ ਚੁੱਕਾ ਹੈ...ਤੇ ਨਰਸੇਈਆ ਦੌਰੇ ਲਈ ਕਾਮਧੇਨੂੰ ਹੈ...ਉਹ ਇਕੋ ਹੀ ਆਦਮੀ ਹੈ।

ਉਸ ਦੀਆਂ ਭਾਵਨਾਵਾਂ ਦੇ ਧਾਗੇ ਉਲਝ ਜਾਂਦੇ ਹਨ। ਉਹਨਾਂ ਦਾ ਕੋਈ ਸਿਰਾ ਉਸ ਨੂੰ ਨਹੀਂ ਮਿਲਦਾ। 'ਸ਼' ਦੇ ਸਾਹਮਣੇ ਆਉਂਦਿਆਂ ਹੀ ਸਫ਼ਲਤਾ ਦੇ ਸਾਰੇ ਫ਼ਾਰਮੂਲੇ ਕਿਤਾਬੀ ਬਣ ਜਾਂਦੇ ਹਨ। ਉਸਨੇ ਇਸ ਕੰਪਨੀ ਦੇ ਨਾਮੀ ਤੇ ਪ੍ਰਸਿੱਧ ਪ੍ਰਬੰਧਕਾਂ ਦੀਆਂ ਗੱਲਾਂ ਸੁਣੀਆਂ ਸਨ। ਲੋਕ ਕਹਿੰਦੇ ਹਨ ਕਿ ਇਹ ਆਪਣੇ ਕੰਮ ਵਿਚ ਏਨੇ ਮਾਹਰ ਹਨ ਕਿ ਹਾਲਤ ਅਨੁਸਾਰ ਜਚਦਾ ਮੁਖੌਟਾ ਪਾ ਕੇ ਕੰਮ ਸਿਰੇ ਚੜ੍ਹਾ ਲੈਂਦੇ ਹਨ।

ਉਹ ਪਿੱਠ ਦੀ ਪ੍ਰਸੰਸਾ ਨਹੀਂ ਕਰਦੇ, ਨਿਆਂ-ਰੀਤੀ ਦੀ ਵੀ ਨਹੀਂ ਕਰਦੇ... ਤੇ ਉਹ ਵੀ ਨਹੀਂ ਕਰਦਾ। ਫੇਰ ਵੀ ਸਮਝੌਤਾ ਅਧੂਰਾ ਰਹਿ ਜਾਂਦਾ ਹੈ। ਉਹ ਉਸ ਸੁਰ ਤੱਕ ਨਹੀਂ ਪਹੁੰਚ ਸਕਦਾ। 'ਸ਼' ਉਸ ਤੇ ਹਾਵੀ ਹੋ ਜਾਂਦੇ ਹਨ।

ਪਰ ਫਿਰ ਵੀ ਉਹ ਇਹਨਾਂ ਔਖੇ ਹਾਲਾਤਾਂ ਹੇਠ ਦਬਿਆ ਹੋਇਆ ਵੀ ਆਪਣੇ ਪਾਂਜੇ-ਸਾਤੇ ਬਾਰੇ ਸੋਚਦਾ ਹੈ ਤੇ ਆਪਣੀ 'ਚਕਰੀ-ਖੇਡ' ਖੇਡਦਾ ਹੈ। ਇਕ ਚਿੰਤਾ ਇਕ ਯੋਜਨਾ ਮਿਟਦੀ ਹੈ ਤੇ ਦੂਜੀ ਬਣਦੀ ਹੈ...ਭੀੜ ਵਿਚ ਧੱਕੇ ਖਾਂਦਿਆਂ ਧੱਕਾ-ਮੁੱਕੀ ਕਰਕੇ ਉਹ ਅੱਗੇ ਵਧਦਾ ਹੈ ਜਿਵੇਂ ਉਹ ਇਕ ਅੰਨ੍ਹਾ ਕੀੜਾ ਹੋਵੇ। ਧਰਤੀ ਦੇ ਹੇਠ ਹੇਠ ਜ਼ਮੀਨ ਪੁੱਟੀ ਜਾਂਦਾ ਹੈ, ਇਹੀ ਉਸਦਾ ਕੰਮ ਹੈ...ਏਧਰ ਓਧਰ ਤੁਰਨਾ...। ਏਧਰੋਂ ਮੁੜ ਕੇ ਉਧਰ ਜਾਣਾ, ਓਧਰੋਂ ਮੁੜ ਕੇ ਏਧਰ ਇਹੀ ਉਸਦੇ ਜੀਵਨ ਦਾ ਕਾਰਜ ਹੈ।

ਅਚਾਨਕ ਇਕ ਦਿਨ ਮਿਸਟਰ 'ਸ਼' ਦੀ ਬਦਲੀ ਹੋ ਗਈ। ਕੰਪਨੀ ਦੇ ਨੌਕਰਾਂ ਲਈ ਉਹ ਇਕ ਇਤਿਹਾਸ ਸੀ ਜਿਸ ਦੀ ਮਹਾਨਤਾ ਬਾਹਰਲੇ ਲੋਕ ਨਹੀਂ ਸਮਝ ਸਕਦੇ। ਸ਼ਹਿਰ ਵਿਚ ਰਹਿੰਦੇ ਲੋਕ ਨਹੀਂ ਸਮਝ ਸਕਦੇ। ਪਿੰਡਾਂ ਦੇ ਕਿਸਾਨ ਤੇ ਦੇਸ਼ ਦੀ ਜਨਤਾ ਵੀ ਨਹੀਂ ਸਮਝ ਸਕਦੀ। ਬਾਹਰਲੇ ਲੋਕਾਂ ਦੀ ਨਿਗਾਹ ਸਿਰਫ਼ ਚਲਦੀਆਂ ਮਸ਼ੀਨਾਂ ਵੇਖਦੀ ਹੈ। ਦੁਨੀਆਂ ਵਿਚ ਕਿਸੇ ਖੂੰਜੇ ਨੂੰ ਵੇਖਿਆ ਜਾਵੇ ਤਾਂ ਉਥੇ ਮਸ਼ੀਨਾਂ ਚਲਦੀਆਂ ਦਿੱਸਣਗੀਆਂ...ਚਿਮਨੀਆਂ ਵਿਚੋਂ ਧੂੰਆਂ ਨਹੀਂ ਰੁਕਦਾ। ਕਲ੍ਹ-ਪੁਰਜ਼ਿਆਂ ਦਾ ਸੰਗੀਤ ਬੰਦ ਨਹੀਂ ਹੁੰਦਾ। ਹੱਥ ਵਿਹਲੇ ਨਹੀਂ ਰਹਿੰਦੇ। ਕੰਮ ਏਵੇਂ ਚਲਦਾ ਰਹਿੰਦਾ ਹੈ। ਇਕ ਆਉਂਦਾ ਹੈ, ਇਕ ਜਾਂਦਾ ਹੈ... ਖਿਲਾਅ ਤੇ ਵਿਰੋਧੀ ਪ੍ਰਕਿਰਤੀ ਸਦਾ ਹੀ ਆਪਣੇ ਆਪ ਵਿਚ ਪੂਰਾ ਸੰਤੁਲਨ ਕਾਇਮ ਰਖਦੇ ਹਨ। 'ਜੇ ਕੁੱਕੜ ਬਾਂਗ ਨਾ ਦੇਵੇ ਤਾਂ ਸੂਰਜ ਚੜ੍ਹੇਗਾ ਹੀ ਨਹੀਂ', ਇਹ ਕਹਿਣਾ ਸੱਚ ਨਹੀਂ ਹੁੰਦਾ।

ਲੋਕ ਜੰਮਦੇ ਹਨ। ਇਤਿਹਾਸ ਲਿਖੇ ਜਾਂਦੇ ਹਨ। ਇਤਿਹਾਸ ਦੇ ਅਚੁਕ ਸੋਮੇ ਵਿਚ ਉਹਨਾਂ ਦੀ ਹੋਂਦ ਘੁਲ ਮਿਲ ਜਾਂਦੀ ਹੈ। ਤੇ ਜਿਹੜੇ ਇਕ ਥਾਂ ਜੰਮ ਕੇ ਬਹਿ ਵੀ ਜਾਂਦੇ ਹਨ, ਉਹ ਵੀ ਕੋਈ ਕੁੱਕੜ ਨਹੀਂ ਬਣ ਜਾਂਦੇ, ਜਿਸ ਦੀ ਬਾਂਗ ਬਿਨਾਂ ਸੂਰਜ ਨਹੀਂ ਚੜ੍ਹਦਾ। ਜੇ ਉਹ ਨਾ ਜੰਮੇ ਹੁੰਦੇ ਸੂਰਜ ਤਾਂ ਵੀ ਚੜ੍ਹਨਾ ਸੀ। ਧਰਤੀ ਫੇਰ ਵੀ ਆਪਣੇ ਸੱਤ ਰੰਗ ਖਿੰਡਾਉਂਦੀ ਰਹਿੰਦੀ। ਇਹੋ ਬੰਦੇ ਹੁੰਦੇ, ਇਹੋ ਜਿਹਾ ਹੀ ਦੁੱਖ ਸੁਖ ਵਾਲਾ ਬੰਦੇ ਦਾ ਜੀਵਨ ਹੁੰਦਾ। ਜਾਨਵਰਾਂ ਤੇ ਦੇਵਤਿਆਂ ਦਾ ਮਿਲਿਆ ਜੁਲਿਆ ਸਮਾਜ, ਜਿਸ ਵਿਚ ਬੱਚੇ ਮਿੱਟੀ ਵਿਚ ਖੇਡਦੇ, ਵੱਡੇ ਬੰਦੇ ਘਰ ਵਸਾਉਂਦੇ ਤੇ ਬੁੱਢੇ ਬਹਿ ਕੇ ਮਾਲਾ ਫੇਰਦੇ ਹਨ।

ਬਲੀਦੱਤ ਸੋਚ ਸਕਦਾ ਹੈ—ਸ਼ਾਇਦ ਬੰਨੂ ਅਰਾਮ ਕੁਰਸੀ ਤੇ ਪਸਰ ਕੇ ਬੈਠਾ, ਅਧ-ਮੀਟੀਆਂ ਅੱਖਾਂ ਨਾਲ ਸੰਟੂ ਦਾ ਵਲ ਵੇਖ ਕੇ ਬੀੜੀ ਦਾ ਇਕ ਕਸ਼ ਖਿੱਚ ਕੇ ਸੰਖੇਪ ਵਿਚ ਕਹਿੰਦਾ—

"ਬਦਲੀ ਬੁਦਲੀ, ਨਥਿੰਗ ਮੈਟਰਜ਼। ਕਰਨ ਮਰੇ ਤਦ ਵੀ ਪੰਜ ਤੇ ਜ਼ੇ ਅਰਜਨ ਮਰੇ ਤਾਂ ਵੀ ਪੰਜ ਹੀ ਰਹਿਣਗੇ। ਸਾਡਾ ਕੀ ਜਾਂਦਾ ਏ?"

ਪਰ ਬੰਨੂ ਦੀ ਭਾਵਨਾ ਦੂਜੇ ਸਾਧਾਰਨ ਬੰਦਿਆਂ ਵਰਗੀ ਨਹੀਂ। ਹਰ ਰੋਜ਼ ਬੰਨੂ ਦਾ ਓਵਰ ਗੋਲ ਜਾਂ ਕਾਰਗਰ ਹੁੰਦਾ ਹੈ। ਇਸੇ ਲਈ ਉਹ ਦਬੰਗ ਹੈ।

ਸਫ਼ਲਤਾ ਲਈ ਲੜਾਈ ਤੇ ਵਿਰੋਧਤਾ ਦੇ ਪੱਖੋਂ ਉਹ ਬੰਨੂ ਨੂੰ ਭੁੱਲ ਨਹੀਂ ਸਕਦਾ। ਉਸ ਨੂੰ ਉਮੀਦ ਹੈ ਕਿ ਉਹ ਦਿਨ ਦੂਰ ਨਹੀਂ ਜਦੋਂ ਉਹ ਬੰਨੂ ਨੂੰ ਚੇਲਿਆਂ ਵਾਂਗ ਪੜ੍ਹਾਇਆ ਕਰੇਗਾ। ਵੱਡੇ ਸਾਹਿਬ ਦੀ ਬਦਲੀ ਦੇ ਸੰਬੰਧ ਵਿਚ ਜਿਹੜਾ ਬਿਜਲੀ ਦੀ ਚਮਕ ਵਰਗਾ ਵਾਤਾਵਰਨ ਪੈਦਾ ਹੋਇਆ ਸੀ ਉਸ ਵਿਚ ਵਿਚਰਦਿਆਂ ਹੀ ਬੰਨੂ ਦੀ ਯਾਦ ਉਸਨੂੰ ਆਈ ਸੀ--ਕਦੇ ਉਸ ਤੇ ਮਿਹਰਬਾਨੀ ਕਰਨ ਲਈ ਤੇ ਕਦੇ ਉਸ ਦੇ ਸਿਧਾਂਤਾਂ ਵਿਚ ਗ਼ਲਤੀਆਂ ਕੱਢ ਕੇ ਤੇ ਆਪਣੇ

ਸਿਧਾਂਤਾਂ ਨੂੰ ਠੀਕ ਦੱਸਣ ਲਈ ਹੀ, ਇਹ ਖ਼ਿਆਲ ਉਸਨੂੰ ਆਇਆ ।

ਵੱਡੇ ਸਾਹਿਬ ਦੀ ਬਦਲੀ ਦੀ ਖ਼ਬਰ ਚਾਰੇ ਪਾਸੇ ਫੈਲ ਗਈ। ਇਹ ਇਕ ਗੰਭੀਰ ਸਮਾਚਾਰ ਸੀ। ਕਿਧਰੇ ਦੋ ਕਰਮਚਾਰੀ ਇਕੱਠੇ ਹੁੰਦੇ ਤਾਂ ਇਹੋ ਚਰਚਾ ਛਿੜਦੀ। ਵੱਡੇ ਸਾਹਿਬ ਚਲੇ ਜਾਣਗੇ। ਕਿਸੇ ਲਈ ਦੋ ਲਾਈਨਾਂ ਪ੍ਰਸੰਸਾ ਦੀਆਂ ਲਿਖ ਜਾਣਗੇ ਕਿਸੇ ਲਈ ਮਾੜੀਆਂ। ਕਿਸ ਦੀ ਕਿਸਮਤ ਕਿਹੋ ਜਿਹੀ ਹੈ ਜਾਂ ਕਿਸ ਦੀ ਪੱਤਲ ਵਿਚ ਕੀ ਸੁੱਟਿਆ ਜਾਵੇਗਾ, ਆਦਿ। ਵੱਡੇ ਸਾਹਿਬ ਜਾਣਗੇ ਕਿਸੇ ਦਾ ਜ਼ੋਰ ਵਧੇਗਾ, ਕਿਸੇ ਦਾ ਘਟੇਗਾ। ਕਿਸੇ ਇਕ ਦਾ ਵੀ ਹੋ ਸਕਦਾ ਹੈ, ਬਹੁਤਿਆਂ ਦਾ ਵੀ। ਦਾਣੇ ਪਾਣੀ ਦੀਆਂ ਯੋਜਨਾਵਾਂ ਲਈ ਦਫਤਰ ਵਿਚ ਅੱਡ ਅੱਡ ਬਣੇ ਗੁਟ ਇਕਦਮ ਹਿੱਲ ਗਏ ਹਨ। ਸਾਰੇ ਮਖਿਆਲ ਦੇ ਛੱਤੇ ਵਿਚ ਰੋੜਾ ਵੱਜਣ ਪਿਛੋਂ ਦੀ ਹਾਲਤ ਵਾਂਗ ਏਧਰ ਓਧਰ ਭੱਜੇ ਫਿਰਦੇ ਹਨ, ਚੀਕਦੇ ਹਨ, ਰੌਲਾ ਪਾਉਂਦੇ ਹਨ ।

ਪਰ ਇਹ ਸਿਰਫ਼ ਏਸੇ ਲਈ ਨਹੀਂ ਹੋ ਰਿਹਾ ਕਿ ਵੱਡੇ ਸਾਹਿਬ ਚਲੇ ਜਾਣਗੇ, ਇਹ ਇਸ ਲਈ ਵੀ ਹੋ ਰਿਹਾ ਹੈ ਕਿ ਦੂਜੇ ਸਾਹਿਬ ਆਉਣਗੇ। ਆਉਣ ਵਾਲੇ ਸਾਹਿਬ ਲਈ ਕਈ ਕਿਆਸ ਲਾਏ ਜਾਣ ਲੱਗ ਪਏ ਹਨ। ਉਸਦੀ ਸ਼ਕਲ ਕਿਹੋ ਜਿਹੀ ਹੋਵੇਗੀ, ਉਹਦੀਆਂ ਆਦਤਾਂ ਕਿਹੋ ਜਿਹੀਆਂ ਹੋਣਗੀਆਂ, ਉਹਦੇ ਕੰਮ ਕਰਨ ਦੇ ਢੰਗ ਤੇ ਉਸ ਦੀਆਂ ਨੀਤੀਆਂ, ਸਭ ਕੁਝ ਤੇ ਅਲੋਚਨਾ ਹੋਣ ਲੱਗ ਪਈ ਹੈ। ਪੁਰਾਣਾ ਜਾਏਗਾ ਨਵਾਂ ਆਏਗਾ। ਇਹ ਸੋਚ ਕੇ ਬੜਾ ਸੁਆਦ ਆਉਂਦਾ ਹੈ। ਇਹ ਸੁਆਦ ਪਰੀਵਰਤਨ ਕਰਕੇ ਦਾਸ-ਮਨ ਨੂੰ ਆਉਂਦਾ ਹੈ। ਹੋ ਸਕਦਾ ਹੈ ਵਿਸ਼ਾਲ ਵਿਸ਼ਲੇਸ਼ਣ ਦੀ ਦ੍ਰਿਸ਼ਟੀ ਤੋਂ ਉਹ ਨਿਰਬੋਧ ਹੋਵੇ, ਪਰ ਸੁਆਦ ਦਾ ਕਾਰਨ ਸਾਰਿਆਂ ਲਈ ਇਕੋ ਨਹੀਂ ।

ਸਾਰੀ ਉਮਰ ਨੀਵੇਂ ਹੋ ਕੇ ਰਹਿਣਾ ਜਿਨ੍ਹਾਂ ਦੇ ਜੀਵਨ ਦੀ ਖ਼ਾਸੀਅਤ ਹੈ, ਉਹ ਦੂਜਿਆਂ ਦੇ ਹੁਕਮ ਜਾਂ ਕਾਨੂੰਨਾਂ ਅੱਗੇ ਸਿਰ ਨੀਵਾਂ ਕਰੀ ਉਸਦੀ ਹਕੂਮਤ ਤੇ ਜ਼ੁਲਮ ਹੇਠਾਂ ਖੁਲ੍ਹ-ਦਿਲੀ ਨਾਲ ਹੱਸਣ ਦੀ ਕੋਸ਼ਿਸ਼ ਕਰਦਿਆਂ ਆਸੇ ਪਾਸੇ ਵੀ ਝਾਕਦੇ ਹਨ--ਮਤੇ ਉਹਨਾਂ ਨੂੰ ਹੱਸਦਿਆਂ ਕੋਈ ਵੇਖ ਲਏ। ਖੁਲ੍ਹ-ਦਿਲੀ ਨਾਲ ਸੋਚਦਿਆਂ ਦਿਲ ਕੰਬ ਜਾਂਦਾ ਹੈ ਕਿਉਂਕਿ ਸੋਚ ਆਉਂਦੀ ਹੈ ਕਿ ਕਿਧਰੇ ਦਾਣੇਪਾਣੀ ਦੇ ਪ੍ਰਮਾਣਿਤ ਨੇਮਾਂ ਦੀ ਉਲੰਘਣਾ ਤਾਂ ਨਹੀਂ ਹੋ ਗਈ ? ਪੱਥਰ ਹੇਠਾਂ ਦੱਬਿਆ ਹੋਇਆ ਪੀਲਾ ਘਾਹ ਇਹ ਕਦੇ ਨਹੀਂ ਸੋਚਦਾ ਕਿ ਪੁਰਾਣਾ ਪੱਥਰ ਚੰਗਾ ਸੀ ਜਾਂ ਨਵਾਂ ਚੰਗਾ ਹੈ। ਇਸ ਲਈ ਉਹਨਾਂ ਦੇ ਮਨਾਂ ਅੰਦਰ ਕੈਦ ਵਿਦਰੋਹ, ਚੁੱਪਚਾਪ ਲੁਕਿਆ ਰਹਿੰਦਾ ਹੈ। ਇਹ ਤਾਂ ਸਿਰਫ਼ ਪਰਸਥਿਤੀ ਦੀ ਤਬਦੀਲੀ ਹੈ।

ਇਸ ਲਈ ਨਵੇਂ ਸਾਹਿਬ ਦੇ ਆਉਣ ਤੋਂ ਪਹਿਲਾਂ ਹੀ ਉਸਦੇ ਪ੍ਰਤੀ ਆਸ਼ਾਵਾਦੀ ਸਮਰਥਨ ਨਾਲ ਸਾਰੇ ਟੱਪਦੇ ਫਿਰਦੇ ਹਨ।

ਪੁਰਾਣੇ ਸਾਹਿਬ ਪ੍ਰਤੀ ਵਤੀਰੇ ਵਿਚ ਨਰਮੀ ਆ ਗਈ ਸੀ, ਕਿਉਂਕਿ ਮਨ ਵਿਚ ਡਰ ਸੀ ਕਿ ਹਾਲੇ ਤੱਕ ਉਸਦੇ ਹੱਥ ਵਿਚ ਕਲਮ ਹੈ। ਕਦੋਂ ਕੀ ਹੋ ਜਾਏਗਾ,

ਪਤਾ ਨਹੀਂ। ਹਾਲੇ ਵੀ ਉਸ ਵਿਚ ਤਾਕਤ ਹੈ, ਜਾਂਦਿਆਂ ਜਾਂਦਿਆਂ ਵੀ ਉਹ ਕਾਗ਼ਜ਼ ਤੇ ਦੋ ਲਾਈਨਾਂ ਲਿਖ ਸਕਦੇ ਹਨ ਤੇ ਉਸੇ ਨਾਲ ਹੀ ਇਕ ਜੀਵਨ ਦਾ ਅੰਤ ਹੋ ਜਾਏਗਾ।

ਮਿਸਟਰ 'ਸ਼' ਹਾਲੇ ਵੀ ਉਸੇ ਹੰਕਾਰ ਨਾਲ ਕੰਮ ਕਰੀ ਜਾਂਦੇ ਹਨ; ਸਗੋਂ ਉਸ ਤੋਂ ਵੀ ਦੁਗਣੇ ਮਾਣ ਨਾਲ। ਉਹਨਾਂ ਨੂੰ ਦੂਰੋਂ ਵੇਖਿਆਂ ਮਨ ਵਿਚ ਸ਼ਰਧਾ ਉਪਜਦੀ ਹੈ। ਕਿੰਨੇ ਨਿਰਲੇਪ ਹੁੰਦੇ ਹਨ ਇਹ ਉਪਰ ਵਾਲੇ ਹਾਕਮ। ਦਸਤਖ਼ਤ ਕਰਕੇ ਚਾਰਜ ਦੇ ਕੇ ਤੁਰ ਜਾਂਦੇ ਹਨ। ਜਦੋਂ ਤਾਈਂ ਹਨ ਸਾਰੇ ਮੇਰੀ-ਮੇਰੀ ਕਰਦੇ ਰਹਿਣਗੇ, ਨਾ ਕੰਮ ਵਿਚ ਢਿੱਲ ਆਉਣ ਦੇਣ ਤੇ ਨਾ ਦਿਲਚਸਪੀ ਘਟਣ ਦੇਣ। ਲੋਹੇ ਦੇ ਸੰਚੇ ਢਲੇ ਹੋਏ ਇਹ ਆਦਮੀ, ਜਿਵੇਂ—ਇਸਪਾਤ ਹੋਣ। ਬਲੀਦੱਤ ਆਪਣੀ ਰਾਏ ਨਾਲ ਦੂਜਿਆਂ ਦੀ ਰਾਏ ਮਿਲਾ ਕੇ ਵੇਖਦਾ ਹੈ। ਸਾਰਿਆਂ ਨਾਲ ਮਿਲ ਜੁਲ ਕੇ ਹੀ ਸ਼ਾਬਾਸ਼ ਮਿਲਦੀ ਹੈ। ਕਹਿੰਦੇ ਹਨ--ਇਸੇ ਲਈ ਪੀੜ੍ਹੀਆਂ ਤੋਂ ਕੰਪਨੀ ਦਾ ਕੰਮ ਚਲਦਾ ਰਿਹਾ ਹੈ, ਤਰੱਕੀ ਵੀ ਹੋਈ ਹੈ, ਤੇ ਕਦੇ ਕੰਮ ਵਿਗੜਿਆ ਨਹੀਂ।

ਆਦਮੀ ਨੂੰ ਹੋਣਾ ਹੀ ਇਹੋ ਜਿਹਾ ਚਾਹੀਦਾ ਹੈ। ਏਥੇ ਤੇ ਉਥੇ ਵਿਚ ਕੀ ਫ਼ਰਕ ਹੈ। ਹਰ ਥਾਂ ਜ਼ਿੰਮੇਵਾਰੀ ਇਕੋ ਹੈ। ਕਰਨ ਤੇ ਕਰਵਾਉਣ ਵਾਲੇ ਦੀ ਉਚ-ਨੀਚ ਦਾ ਫ਼ਰਕ ਇਸੇ ਜ਼ਿੰਮੇਵਾਰੀ ਵਿਚ ਹੈ, ਬਹੁਤਾ ਕੰਮ ਕਰਨ ਵਿਚ ਨਹੀਂ।

ਲੋਕ ਹੱਥ ਧੋ ਕੇ ਪਿਛੇ ਪਏ ਹੋਏ ਹਨ। ਮਿਸਟਰ 'ਸ਼' ਦੀਆਂ ਸਹੂਲਤਾਂ ਤੇ ਬੇਆਰਾਮੀਆਂ ਲਈ ਸਾਰੇ ਫ਼ਿਕਰਮੰਦ ਹਨ। ਉਹਨਾਂ ਨੇ ਬਹੁਤ ਦੂਰ ਜਾਣਾ ਹੈ ਇਸ ਲਈ ਪਲੰਘ ਤੇ ਅਲਮਾਰੀਆਂ ਵੇਚ ਜਾਣਗੇ। ਜਿਹੜਾ ਸਮਾਨ ਨਾਲ ਲੈ ਕੇ ਜਾਣਾ ਹੈ, ਉਸ ਦੀ ਪੈਕਿੰਗ ਢੋਣ ਲਈ ਗੱਡੀ ਦਾ ਇੰਤਜ਼ਾਮ, ਕੁਲੀਆਂ ਦਾ ਪ੍ਰਬੰਧ ਤੇ ਹੋਰ ਕਈ ਕੰਮ ਕਰਨ ਵਾਲੇ ਹਨ। ਇਸ ਤੋਂ ਬਿਨਾਂ ਸਮਾਂ ਮਿਲਣ ਤੇ ਮਿਸਟਰ 'ਸ਼' ਦੇ ਨੇੜੇ ਨੇੜੇ ਰਹਿਣਾ, ਸਾਹਮਣੇ ਰਹਿਣ ਦਾ ਯਤਨ ਕਰਨਾ, ਜਿਸ ਕਰਕੇ ਅੱਖਰ ਵਿਚ ਲਿਖਣ ਵੇਲੇ ਉਹ ਸ਼ਾਇਦ ਯਾਦ ਹੀ ਕਰ ਲੈਣ...ਦਿਲੋਂ ਇਹੀ ਬੇਨਤੀ ਹੈ ਪਰ ਮੂੰਹੋਂ ਕਹਿਣਾ ਮੁਸ਼ਕਲ ਹੈ।

ਇਹ ਸਭ ਕੁਝ ਅੰਦਰ ਵਾਪਰ ਰਿਹਾ ਹੈ, ਬਾਹਰ ਤਾਂ ਕੁਝ ਵੀ ਨਹੀਂ ਦਿਸਦਾ। ਰੋਜ਼ ਵਾਂਗ ਕੰਮ ਚੱਲੀ ਜਾਂਦਾ ਹੈ।

ਅਖ਼ੀਰ ਉਹ ਦਿਨ ਵੀ ਆ ਗਿਆ ਤੇ ਨਵੇਂ, ਵੱਡੇ ਸਾਹਿਬ ਪਹੁੰਚ ਗਏ। ਗੋਰੇ, ਲੰਮੇ, ਗੱਭਰੂ ਜਵਾਨ, ਹੱਸਮੁਖ—ਮਿਸਟਰ ਸ਼ਰਮਾ। ਗੱਲਬਾਤ, ਚਾਲ-ਢਾਲ, ਸਭ ਕਾਸੇ ਵਿਚ ਵਿਦੇਸ਼ੀਪਣ। ਉਹਨਾਂ ਕੋਲ ਇਕ ਵੱਡੀ ਕਾਰ ਸੀ। ਪੁਰਾਣੇ ਸਾਹਿਬ ਦੀ ਵਿਦਾਇਗੀ ਤੇ ਨਵੇਂ ਨੂੰ ਜੀ ਆਇਆਂ ਕਹਿਣ ਲਈ, ਦਿਨ੍ਹਾਂ ਛਪਾਅ ਨਾਲ ਇਕ ਛੋਟਾ ਜਿਹਾ ਸਮਾਗਮ ਹੋਇਆ। ਅਹੁਦੇ ਦੇ ਹਿਸਾਬ, ਹਰਾਈ ਨਾਲ ਕੁਰਸੀਆਂ ਤੇ ਬਹਿ ਕੇ, ਪਿਛੇ ਖੜੋ ਕੇ ਜਾਂ ਮੂਹਰੇ ਬਹਿ ਕੇ ਛੋ

ਗਈ । ਦੋਹਾਂ ਸਾਹਿਬਾਂ ਦੇ ਗਲਾਂ ਵਿਚ ਮੋਟੇ-ਮੋਟੇ, ਫੁੱਲਾਂ ਦੇ ਹਾਰ ਸਨ . ਇਕ-ਦੋ-ਤਿੰਨ—ਫ਼ੋਟੋ ਗਰਾਫ਼ਰ ਨੇ ਕਲਿਕ ਕੀਤਾ ਤੇ ਇੰਜ ਯਾਦਾਂ ਸਜ ਕੇ ਕੈਮਰੇ ਦੇ ਵਿਚ ਆ ਬੈਠੀਆਂ । ਹੁਣ ਫ਼ੋਟੋ ਦੀਆਂ ਕਾਪੀਆਂ ਆਉਣਗੀਆਂ । ਫ਼ਰੇਮ ਵਿਚ ਜੜ ਕੇ ਕੰਧ ਤੇ ਟੰਗੀਆਂ ਜਾਣਗੀਆਂ । ਫੇਰ ਉਹਨਾਂ ਉਤੇ ਧੂੰਆਂ ਜਿਹਾ ਲੱਗ ਜਾਏਗਾ, ਧੂੜ ਜੰਮ ਜਾਏਗੀ । ਫ਼ਰੇਮਾਂ ਨੂੰ ਸਿਉਂਕ ਖਾ ਜਾਏਗੀ ਤੇ ਵਿਚ ਕੀੜੇ-ਕਾਢੇ ਖੱਡਾਂ ਬਣਾ ਲੈਣਗੇ । ਭਵਿੱਖ ਵਿਚ ਜਦੋਂ ਕਦੇ ਕੋਈ ਭੀੜ ਵਿਚੋਂ ਆਪਣੇ ਆਪ ਨੂੰ ਪਛਾਣਨ ਦੀ ਕੋਸ਼ਿਸ਼ ਕਰੇਗਾ ਤਾਂ ਸ਼ਾਇਦ ਕਦੇ-ਕਦਾਈਂ ਇਹ ਫ਼ੋਟੋ ਅਤੀਤ ਦੀ ਪੂੰਜੀ ਹੋਵੇਗੀ ।

ਬਸ ਏਨੀ ਹੀ ।

ਫ਼ੋਟੋ ਪਿਛੋਂ ਦੋਹਾਂ ਸਾਹਿਬਾਂ ਨਾਲ ਚਾਹ-ਪਾਣੀ ਤੇ ਉਥੇ ਵੀ ਅਹੁਦੇ ਮੁਜਬ ਤਰਤੀਬ ਹੈ । ਨੇੜੇ ਤੇ ਦੂਰ ਬੈਠਣ ਦਾ ਓਵੇਂ ਪ੍ਰਬੰਧ ਹੈ ।

ਫੇਰ ਇਕ-ਦੋ ਨਿੱਕੇ ਨਿੱਕੇ ਭਾਸ਼ਣ ਹੋਏ । ਇਹਨਾਂ ਵਿਚ ਉਹਦੇ ਬੋਲਾਂ ਵਿਚ ਉਹੋ ਸੰਕੋਚ ਤੇ ਬੇਰਸੀ ।

ਇਕ ਕਾਂਡ ਤਾਂ ਸਮਾਪਤ ਹੋ ਜਾਏਗਾ, ਪਰ ਅੱਡਰੇਪਣ ਦੀ ਦੂਰੀ ਉਂਜ ਹੀ ਕਾਇਮ ਰਹੇਗੀ ।

ਸੰਗਲੀ ਓਹੋ ਹੀ ਹੈ—ਔਖੀ...ਠੰਡੀ...

ਨਵਾਂ ਜੁਗ ਆ ਗਿਆ—'ਸ਼' ਗਏ, ਸ਼ਰਮਾ ਜੀ ਆਏ ।

ਸ਼ੁਰੂ ਦੇ ਕੁਝ ਦਿਨਾਂ ਵਿਚ ਨਵੇਂ ਜੁਗ ਦੀ ਚਰਚਾ ਤੇ ਗੁਣਗਾਨ ਹੋਏ । ਆਸ ਤੇ ਜਿਉਣਾ ਮਨੁੱਖੀ ਸੁਭਾਅ ਹੈ—ਸ਼ੱਕ ਨਾਲ ਜਿਉਣਾ ਨਹੀਂ ।

ਆਰੰਭ ਵੱਡੇ ਬਾਬੂ ਤੋਂ ਹੋਇਆ--ਬਸੰਤ ਬਾਬੂ ਤੋਂ । ਰਾਵਾਂ ਉਹਨਾਂ ਦੇ ਟੇਬਲ ਤੇ ਹੀ ਬਣਦੀਆਂ ਹਨ ਤੇ ਫੇਰ ਹੌਲੀ ਹੌਲੀ ਸਾਰੇ ਦਫ਼ਤਰ ਵਿਚ ਫੈਲ ਜਾਂਦੀਆਂ ਹਨ ।

"ਵੇਖੋ ਜੀ" ਵੱਡੇ ਬਾਬੂ ਨੇ ਨੂਰ ਬਾਬੂ ਨੂੰ ਹੌਲੀ ਜਿਹੀ ਕਿਹਾ, "ਹਨੇਰੇ ਪੱਖ ਮਗਰੋਂ ਚਾਨਣਾ ਪੱਖ ਆਉਂਦਾ ਹੈ, ਇਹ ਕੁਦਰਤ ਦਾ ਨੇਮ ਹੈ । ਕੰਸ ਗਿਆ ਤਾਂ ਧਰਤੀ ਦਾ ਭਾਰ ਹੀ ਹੌਲਾ ਹੋਇਆ । ਕਿਉਂ ?"

"ਓਹ ! ਉਹ ਕੋਈ ਆਦਮੀ ਸੀ ? ਉਹ ਤਾਂ ਰਾਖਸ਼ ਸੀ ਰਾਖਸ਼ ! ਜਦੋਂ ਕਦੇ ਸੱਦਾ ਆਉਂਦਾ ਸੀ ਮੈਨੂੰ ਤਾਂ ਕਾਂਬਾ ਛਿੜ ਜਾਂਦਾ ਸੀ । ਕੋਈ ਗੱਲ ਕਹਿੰਦਾ ਤਾਂ ਇੰਜ ਲਗਦਾ ਸੀ ਜਿਵੇਂ ਥੱਪੜ ਮਾਰਦਾ ਹੋਵੇ । ਗੱਲ, ਗੱਲ ਵਰਗੀ ਹੀ ਨਹੀਂ ਸੀ ਲਗਦੀ, ਜਿਵੇਂ ਪੱਥਰ ਪੈਂਦੇ ਹੋਣ । ਕਦੋਂ ਕਿਸ ਤੇ ਵਰ੍ਹ ਪਏਗਾ, ਉਹਦਾ ਕੋਈ ਪਤਾ ਸੀ ? ਜੋ ਵੀ ਕਰ ਲਏ ਥੋੜ੍ਹੀ ਹੀ ਥੋੜ੍ਹੀ ।"

ਸਮ. ਥੋੜ੍ਹੀ ਬੇਇਜ਼ਤੀ ਹੋਈ ਏ ?" ਬਸੰਤ ਬਾਬੂ ਨੇ ਆਖਿਆ, "ਨੌਕਰੀ ਜੁ ਕਰਨ

ਪੁਰੇ. ਆਂ, ਕੀ ਕਰੀਏ । ਜਦੋਂ ਸਿਰ ਹੀ ਵੇਚ ਦਿਤਾ, ਫੇਰ ਸਭ ਕੁਝ ਜਰਨਾ ਡਰ ਸੀ ਕਿ ਾਰ ਰੱਬ ਵੱਡਾ ਹੈ, ਹਮੇਸ਼ਾਂ ਇਕੋ ਜਿਹਾ ਸਮਾਂ ਨਹੀਂ ਰਹਿੰਦਾ, ਜਦ

ਤਾਈਂ ਉਹ ਸੀ, ਸੀ । ਹੁਣ ਤਾਂ ਨਹੀਂ ਨਾ ਰਿਹਾ । ਜਿਹੜੇ ਸਾਹਿਬ ਹੁਣ ਆਏ ਨੇ ਉਹ ਤਾਂ ਭਲਮਾਣਸੀ ਨਾਲ ਉਂਜ ਹੀ ਬੰਦੇ ਦੇ ਅੰਦਰ ਲਹਿ ਜਾਂਦੇ ਨੇ । ਗਾਲ੍ਹਾਂ ਤੇ ਬੇਇਜ਼ਤੀ ਦੇ ਦਿਨ ਹੁਣ ਨਹੀਂ ਰਹੇ । ਹੁਣ ਬੰਦਾ ਸੁਖ ਦਾ ਸਾਹ ਲੈ ਸਕਦਾ ਏ ।"

"ਉਹ ਤਾਂ ਬੰਦਾ ਹੀ ਬੜਾ ਭੈੜਾ ਸੀ । ਜਾਨਵਰ ਸੀ ਜਾਨਵਰ । ਇਹ ਕਿੰਨੇ ਚੰਗੇ ਨੇ ।"

"ਇਹ ਤੇ ਉਹ ?" ਬਸੰਤ ਬਾਬੂ ਬੋਲੇ, "ਕਿਥੇ ਰਾਜਾ ਭੋਜ ਤੇ ਕਿਥੇ ਗੰਗੂ ਤੇਲੀ ! ਅਸਲ ਵਿਚ ਗੱਲ ਬੰਦੇ ਦੇ ਮੁੱਢ ਤੋਂ ਚਲਦੀ ਏ । ਇਹ ਹੋਏ ਖ਼ਾਨਦਾਨੀ ਆਦਮੀ । ਸਲੀਕੇ ਤੋਂ ਨਹੀਂ ਪਤਾ ਲਗਦਾ ? ਨੌਕਰੀ ਤਾਂ ਇਹਨਾਂ ਲਈ ਸ਼ੁਗਲ ਏ । ਇਹ ਬੜੇ ਵੱਡੇ ਬੰਦੇ ਹੋਏ ! ਦੁੱਧੀ ਨਹਾਉਂਦੇ ਆਏ ਨੇ ।"

"ਉਹਨੂੰ ਤਾਂ ਕਦੇ ਇਹਨਾਂ ਦੇ ਦੰਦ ਦਾ ਕਰੜਾਪਨ ਵੀ ਨਸੀਬ ਨਹੀਂ ਹੋਇਆ ਹੋਣਾ ।" ਨੂਰ ਬਾਬੂ ਬੋਲੇ ।

"ਵੱਡੇ ਬੰਦੇ ਦਾ ਤਾਂ ਸ਼ਕਲ ਤੋਂ ਹੀ ਪਤਾ ਲੱਗ ਜਾਂਦਾ ਏ । ਕੀ ਸ਼ਕਲ, ਕਿਹੜੀ ਗੱਲ । ਇਕ ਵਾਰੀ ਵੇਖ ਲਓ ਤਾਂ ਬੰਦਾ ਕੀਲ੍ਹਿਆ ਜਾਂਦਾ ਏ । ਯੋਗਤਾ ਵੀ ਓਹੋ ਜਿਹੀ ਏ । ਪੜ੍ਹੇ-ਲਿਖੇ ਵੀ ਬੜੇ ਨੇ, ਨਹੀਂ ਤਾਂ ਏਨੀ ਛੋਟੀ ਉਮਰ ਵਿਚ ਏਨਾ ਭਾਰ ਸੰਭਾਲ ਸਕਦੇ ਸਨ ਕਿਤੇ !"

ਨਹੀਂ, ਏਸ ਸਮਾਜ ਵਿਚ 'ਸ਼' ਲਈ ਕੋਈ ਥਾਂ ਨਹੀਂ । ਜਿਵੇਂ ਕੋਈ ਗਲ੍ਹੀ-ਸੜੀ ਚੀਜ਼ ਚੁੱਕਣ ਪਿਛੋਂ ਉਹਦੀ ਬਦਬੋ ਰਹਿ ਜਾਂਦੀ ਹੈ, ਉਸੇ ਤਰ੍ਹਾਂ ਅਲੋਚਨਾ ਹੋ ਰਹੀ ਹੈ । ਕੁਝ ਚਿਰ ਪਿਛੋਂ ਅਲੋਚਨਾ ਵੀ ਨਹੀਂ ਰਹੇਗੀ । ਕੋਈ ਉਸ ਦਾ ਨਾਂ ਵੀ ਨਹੀਂ ਲਏਗਾ ।

ਹੁਣ ਸ਼ਰਮਾ ਹਨ ।

ਹਰੀ ਬਾਬੂ ਸ਼ਿਆਮ ਬਾਬੂ ਨੂੰ ਕਹਿੰਦੇ ਹਨ—

ਨਵੇਂ ਸਾਹਿਬ ਪਤਾ ਏ ਕਿੰਨੇ ਸਿਆਣੇ ਨੇ ? ਉਹ ਤਾਂ ਗਧਾ ਸੀ, ਰਾਤ-ਦਿਨ ਇਕ ਕੀਤੀਆਂ ਵੀ ਉਸ ਕੋਲੋਂ ਫ਼ਾਈਲਾਂ ਖ਼ਤਮ ਨਹੀਂ ਸਨ ਹੁੰਦੀਆਂ ਤੇ ਇਹਦੇ ਹੱਥ ਲਾਉਣ ਨਾਲ ਹੀ ਕੰਮ ਮੁੱਕ ਜਾਂਦਾ ਏ । ਸਾਰੇ ਦਫ਼ਤਰ ਵਿਚ ਇਹੋ ਚਰਚਾ ਹੈ । ਫ਼ਾਈਲ ਜਾਂਦੀ ਮਗਰੋਂ ਏ ਤੇ ਠਾਹ ਦੇਣੇ ਮੁੜ ਪਹਿਲਾਂ ਆਉਂਦੀ ਏ । ਜਿਵੇਂ ਬਿਜਲੀ ਹੋਵੇ । ਇਹਨੂੰ ਆਖਦੇ ਨੇ 'ਗਰਾਫ' । ਕੁਝ ਅਜਿਹੇ ਬੰਦੇ ਹੁੰਦੇ ਨੇ ਕਿ ਜਿੰਨਾ ਮਰਜ਼ੀ ਸਮਝਾਉਂਦੇ ਰਹੋ ਪਿੜ-ਪੱਲੇ ਉਹਨਾਂ ਦੇ ਕੁਝ ਨਹੀਂ ਪੈਂਦਾ । ਤੇ ਕੁਝ ਅਜਿਹੇ ਵੀ ਨੇ ਕਿ ਗੱਲ ਅਜੇ ਮੂੰਹੋਂ ਨਿਕਲੀ ਨਹੀਂ ਹੁੰਦੀ, ਉਹ ਝਟ ਸਮਝ ਜਾਂਦੇ ਨੇ ਕਿ ਤੁਸੀਂ ਕੀ ਕਹਿਣਾ ਚਾਹੁੰਦੇ ਓ ।"

"ਇੰਜ ਹੀ ਲਗਦਾ ਏ"—ਸ਼ਿਆਮ ਬਾਬੂ ਨੇ ਹਾਮੀ ਭਰੀ । "ਕਲ੍ਹ ਇਹਨਾਂ ਦੀ ਟੈਨਿਸ ਦੀ ਖੇਡ ਦੇਖ ਰਿਹਾ ਸਾਂ । ਹੱਸਦਿਆਂ ਹੱਸਦਿਆਂ ਸਭ ਨੂੰ ਹਰਾਈ ਜਾਂਦੇ ਸਨ । ਕੈਸੇ ਮਾਸਟਰਲੀ ਸਟ੍ਰੋਕਸ ਸਨ !"

ਬਲੀਦੱਤ ਨੇ ਵੀ ਸਰੋਜਨੀ ਨੂੰ ਦੱਸਿਆ ਸੀ—"ਸਰੋਜ, ਜਿਹੜੇ ਸਾਡੇ ਨਵੇਂ ਸਾਹਿਬ ਨੇ ਨਾ--ਤੂੰ ਕਿਧਰੇ ਉਹਨਾਂ ਨੂੰ ਵੇਖਦੀ ਤਾਂ ਪਤਾ ਲਗਦਾ। ਏਨੀ ਛੋਟੀ ਉਮਰ ਵਿਚ ਹੀ ਕੰਮ ਦੇ ਮਾਹਰ ਨੇ--ਬੇਹਦ ਚੰਗੇ ਨੇ, ਸੱਜਣ ਆਦਮੀ। ਉਹਨਾਂ ਵਰਗੇ ਬਹੁਤ ਘੱਟ ਬੰਦੇ ਹੋਣਗੇ ਜਿਹੜੇ ਕੰਮ ਵੀ ਜਾਣਦੇ ਹੋਣ ਤੇ ਦੂਜੇ ਦੇ ਦਿਲ ਦੀ ਗੱਲ ਵੀ ਬੁੱਝ ਸਕਦੇ ਹੋਣ।"

"ਸੱਚ!" ਸਰੋਜਨੀ ਨੇ ਮਜ਼ਾਕ ਜਿਹੇ ਵਿਚ ਕਿਹਾ, "ਇਕ ਵਾਰੀ ਘਰ ਕਿਉਂ ਨਹੀਂ ਬੁਲਾ ਲੈਂਦੇ ਉਹਨਾਂ ਨੂੰ?--ਬੁਲਾਉਣ ਵਿਚ ਕੀ ਹਰਜ ਏ?"

"ਤੂੰ ਮਜ਼ਾਕ ਸਮਝਦੀ ਏਂ। ਉਹ ਤਾਂ ਏਨੇ ਸਿੱਧੇ ਸਾਦੇ ਨੇ ਕਿ ਬੁਲਾਇਆਂ ਆ ਵੀ ਜਾਣਗੇ। ਤੂੰ ਕੀ ਸਮਝਦੀ ਏਂ ਮੈਂ ਝੂਠ ਬੋਲ ਰਿਹਾਂ? ਉਹ ਬੜੇ ਮਿਲਣਸਾਰ ਨੇ। ਰਾਹ ਵਿਚ ਰੋਕ ਕੇ ਲੋਕਾਂ ਦਾ ਦੁੱਖ-ਸੁਖ ਪੁੱਛਦੇ ਨੇ। ਏਨੇ ਕੁ ਦਿਨਾਂ ਵਿਚ ਹੀ ਲੋਕ ਉਹਨਾਂ ਨੂੰ ਬੜਾ ਚਾਹੁਣ ਲੱਗ ਪਏ ਨੇ--ਏਨਾ ਚਾਹੁੰਦੇ ਨੇ ਕਿ...। ਅਸਲ ਵਿਚ ਅਜਿਹੀ ਨੌਕਰੀ ਕਰਦਿਆਂ ਹੀ ਆਦਮੀ ਸੁਖੀ ਰਹਿੰਦਾ ਏ।"

"ਚੰਗਾ ਈ ਹੋਇਆ। ਕਾਫ਼ੀ ਤਕਲੀਫ਼ ਕੱਟੀ, ਹੁਣ ਅਰਾਮ ਕਰੋ। ਓ ਬਈ ਹਰਸ਼ਾ! ਆ ਕੇ ਜ਼ਰਾ ਬਾਬੂ ਹੋਰਾਂ ਦੇ ਪੈਰ ਘੁੱਟ ਦੇਈਂ।"

ਪਲੰਘ ਤੇ ਪਿਆ ਬਲੀਦੱਤ ਸੁਖ ਦੇ ਸੁਪਨੇ ਵੇਖ ਰਿਹਾ ਸੀ। ਉਹ ਬੜਾ ਸੁਖੀ ਸੀ। ਉਸਦਾ ਭਵਿੱਖ ਉਜਲਾ ਹੈ। ਕਲ੍ਹ ਦੀ ਗੱਲ ਹੀ ਤਾਂ ਹੈ, ਉਹ ਕਿੰਨਾ ਅੱਗੇ ਵੱਧ ਗਿਆ ਹੈ। ਨਾਲੇ ਨਵੇਂ ਸਾਹਿਬ ਦੇ ਮਿੱਠੇ ਵਰਤਾਰੇ ਨਾਲ ਤਾਂ ਬਹੁਤ ਹੀ ਆਸ ਬੱਝ ਗਈ ਏ।

ਇਹ ਸੋਚਦਿਆਂ ਉਹ ਆਪਣੀਆਂ ਭਾਵਨਾਵਾਂ ਨੂੰ ਨਿਖਾਰਦਾ ਹੈ। ਨੌਕਰੀ ਕਰਨ ਵਾਲਾ ਕੀ ਚਾਹੁੰਦਾ ਹੈ? ਸਿਰਫ਼ ਆਰਥਿਕ ਉੱਨਤੀ? ਆਰਥਿਕ ਉੱਨਤੀ ਹੀ ਮਹੱਤਵਪੂਰਨ ਹੈ, ਨਹੀਂ ਤਾਂ ਉਹ ਨੌਕਰੀ ਹੀ ਕਿਉਂ ਕਰਦਾ? ਮੁਸ਼ਕਲ ਫ਼ਰਜ਼ਾਂ ਦਾ ਪਾਲਣ ਕਰਦਿਆਂ, ਸੱਚਾਈ ਦਾ ਝੰਡਾ ਚੁੱਕ ਕੇ ਬਲੀਦੱਤ ਨੇ ਆਪਣੀ ਇਨਸਾਨੀਅਤ ਨੂੰ ਵਾਹੇ ਨਹੀਂ ਲਾਇਆ ਹੋਇਆ। ਅਜਿਹੇ ਕੰਮ ਵਿਚ ਹੀ ਉਹ ਆਪਣੀ ਉਮਰ ਨਹੀਂ ਗੰਵਾ ਰਿਹਾ। ਇਹ ਮਨੁੱਖੀ-ਜਨਮ ਦੁਰਲੱਭ ਹੈ। ਉਹ ਨਾ ਮੂਰਖ ਹੈ ਤੇ ਨਾ ਹੀ ਔਝੜ ਪਿਆ ਹੋਇਆ ਪਾਂਧੀ। ਜਿਵੇਂ ਜਿਵੇਂ ਉਹਦੀ ਤਨਖ਼ਾਹ ਵਧਦੀ ਜਾਂਦੀ ਹੈ ਉਸਦੀ ਅਹਿਮੀਅਤ ਵੀ ਵਧਦੀ ਜਾਂਦੀ ਏ, ਸਾਰਿਆਂ ਦੇ ਵੇਖਦਿਆਂ ਵੇਖਦਿਆਂ ਉਹ ਅੱਗੇ ਵਧਦਾ ਜਾਂਦਾ ਹੈ...ਮੂੰਹ ਅੱਡੀ ਸਾਰੇ ਹੈਰਾਨ ਹੋਏ ਵੇਖਦੇ ਰਹਿ ਜਾਂਦੇ ਹਨ ਤੇ ਉਹ ਹਰ ਵਾਰ ਤਰੱਕੀ ਕਰਦਾ ਆਪਣੀ ਸ਼ਕਤੀ ਤੇ ਯੋਗਤਾ ਦਾ ਸਬੂਤ ਦਿੰਦਾ ਰਹਿੰਦਾ ਹੈ।

ਫੇਰ ਉਪਰ ਵਾਲੇ ਦਾ ਚੰਗਾ ਵਰਤਾਵਾ, ਵਿਸ਼ਵਾਸ, ਸਨਮਾਨ.. ਜਿਸ ਨਾਲ ਬੇਇਤਬਾਰੀ, ਤੇ ਸਹਿਮ ਵਾਲਾ ਵਾਤਾਵਰਣ ਮੁੱਕ ਜਾਂਦਾ ਹੈ ਤੇ ਬੇਪਰਵਾਹੀ ਵਾਲੀ ਸਥਿਤੀ ਪੈਦਾ ਹੋ ਜਾਂਦੀ ਹੈ।

ਬਲੀਦੱਤ ਲੰਮਾ ਪਿਆ ਹੈ। ਹਰਸ਼ਾ ਮੁੱਠੀਆਂ ਭਰੀ ਜਾਂਦਾ ਹੈ। ਇਹੋ ਉਸਦਾ ਲੌਂਢੇ ਵੇਲੇ ਦਾ ਅਲਸਾਇਆ ਆਨੰਦ ਹੈ।

ਬਲੀਦੱਤ ਦੁੱਖ-ਸੁਖ ਦਾ ਮਿਲਵਾਂ ਅਨੁਭਵ ਮਹਿਸੂਸ ਕਰ ਰਿਹਾ ਸੀ। ਆਪਣੇ ਸੁਖ ਤੋਲਦਿਆਂ ਉਸ ਨੂੰ ਦੂਜਿਆਂ ਦੇ ਦੁੱਖ ਦਿੱਸ ਜਾਂਦੇ ਸਨ। ਉਹ ਚੋਖੇ ਦੁੱਖ ਵੇਖ ਚੁੱਕਾ ਹੈ। ਉਹਦੇ ਅਤੀਤ ਤੇ ਵਰਤਮਾਨ ਦੇ ਵਿਚਕਾਰ ਨਿਰਾਸ਼, ਨਾਉਮੀਦ, ਦੁੱਖੀ ਤੇ ਨਿੱਘਰੇ ਹੋਏ ਲੋਕ ਜਿਵੇਂ ਪਰਤਾਂ ਵਿਚ ਵਿਛੇ ਪਏ ਹਨ। ਅੱਖਾਂ ਮੀਚਦਿਆਂ ਹੀ ਜਿਵੇਂ ਉਹਨਾਂ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ। ਕੁਝ ਨਹੀਂ। ਕਈ ਵਿਚਾਰੇ ਕੁੱਬੇ ਹੋ ਕੇ ਕੰਮ ਕਰੀ ਜਾਂਦੇ ਹਨ। ਸਾਰੀ ਉਮਰ ਬੀਤ ਜਾਂਦੀ ਹੈ ਪਰ ਆਸ ਰਹਿੰਦੀ ਹੈ ਕਿ ਇਸੇ ਕੰਮ ਨਾਲ ਭਵਿੱਖ ਚੰਗਾ ਬਣੇਗਾ। ਇਸੇ ਲਈ ਯੋਜਨਾ ਬਣਾ ਕੇ ਚਾਲ ਚਲਣ ਦੀ ਉਹਨਾਂ ਨੂੰ ਵਿਹਲ ਹੀ ਨਹੀਂ। ਘਰ ਉਹੀ ਬਾਂਸ ਦੀ ਮੰਜੀ, ਆਸਣ, ਚਟਾਈ, ਖਾਣ ਲਈ ਉਹੀ ਮੋਟੇ ਚੌਲ, ਉਹੀ ਥੁੜਾਂ, ਮਹੀਨੇ ਦੀ ਤਨਖ਼ਾਹ ਪੰਜ ਤਾਰੀਖ਼ ਤਕ ਵੀ ਨਹੀਂ ਚਲਦੀ ਤੇ ਉਸ ਪਿਛੋਂ ਉਹੀ ਕਰਜ਼-ਉਧਾਰ ਦਾ ਚੱਕਰ। ਉਹੋ ਸਿਰ ਤੇ ਉਡਦੇ ਰੁੱਖੇ ਰੁੱਖੇ ਵਾਲ ਤੇ ਪਹਿਨਣ ਲਈ ਉਹੋ ਪਾਟੀਆਂ ਪੁਰਾਣੀਆਂ ਲੀਰਾਂ। ਕਲ੍ਹ ਨੂੰ ਅੱਖਾਂ ਮੀਚ ਜਾਣ ਤਾਂ ਕੁਝ ਵੀ ਨਹੀਂ। ਨੌਕਰੀ ਤਾਂ ਖਜੂਰ ਦੀ ਛਾਂ ਹੁੰਦੀ ਹੈ। ਅਜਿਹੇ ਵੀ ਹਨ ਜਿਨ੍ਹਾਂ ਨੂੰ ਲੱਖਾਂ ਪਾਪੜ ਵੇਲ ਕੇ ਵੀ ਕੁਝ ਨਹੀਂ ਮਿਲਦਾ। ਅਨੇਕਾਂ ਅਜਿਹੇ ਉਦਾਹਰਣ ਅੱਖਾਂ ਸਾਹਮਣੇ ਹਨ। ਸੋਮਾਇਆ ਪਟਨਾਇਕ ਹੈਜ਼ੇ ਨਾਲ ਮਰ ਗਿਆ। ਘਰ ਨੂੰ ਕਲੱਬ ਵਾਂਗ ਸਜਾ ਛੱਡਿਆ ਸੀ। ਹਰ ਵੇਲੇ ਚੰਡਾਲ ਚੌਕੜੀ ਬੈਠੀ ਰਹਿੰਦੀ। ਸਭ ਨੂੰ ਖੁਆਉਂਦਾ ਪਿਆਉਂਦਾ ਰਹਿੰਦਾ। ਕੰਪਨੀ ਦੇ ਵੱਡੇ ਦਫ਼ਤਰੋਂ ਕੋਈ ਆਉਂਦਾ ਤਾਂ ਉਸ ਨੂੰ ਜੋਕ ਵਾਂਗ ਚਿੰਬੜ ਜਾਂਦਾ--ਪਾਨ, ਚਾਹ, ਨਾਸ਼ਤਾ ਸਭ ਕੁਝ ਖੁਆਉਂਦਾ ਪਿਆਉਂਦਾ। ਅੱਡ ਕਰਕੇ ਪੁੱਛਦਾ, ਮੇਰੇ ਬਾਰੇ ਕੋਈ ਗੱਲ ਹੋਈ ਸੀ ? ਕੁਝ ਪੁੱਛਿਆ ਸੀ ? ਮੇਰੀ ਪ੍ਰੋਮੋਸ਼ਨ ਕਦੋਂ ਹੋ ਰਹੀ ਏ ? ਮੇਰੇ ਬਾਰੇ ਕੁਝ ਕਹਿੰਦਾ ਸੀ ? ਮੇਰਾ ਨਾਂ ਚਲਾ ਗਿਆ ਏ ?''...ਆਦਿ। ਅੱਖਾਂ ਅੱਗੇ ਬੁੱਢੇ ਸੋਮਾਇਆ ਪਟਨਾਇਕ ਦੀ ਸ਼ਕਲ ਆ ਜਾਂਦੀ ਹੈ। ਪਤਲਾ ਜਿਹਾ ਨਿੱਕੇ ਨਿੱਕੇ ਹੱਥ ਪੈਰ ਤੇ ਸੁੰਕਿਆ ਜਿਹਾ ਮੂੰਹ। ਜਵਾਨੀ ਵਿਚ ਸੰਵਾਏ ਹੋਏ ਕੋਟ-ਪੈਂਟ ਉਸਦੇ ਸਰੀਰ ਨੂੰ ਧੋਬੀ ਦੇ ਟੰਗਣਿਆਂ ਤੇ ਟੰਗੇ ਕੱਪੜਿਆਂ ਵਾਂਗ ਢੱਕੀ ਰਖਦੇ। ਘਰ ਦੂਜੀ ਵਾਰ ਵਿਆਹ ਕੇ ਲਿਆਂਦੀ ਪਤਨੀ ਸੀ। ਹਮੇਸ਼ਾਂ ਸਜ-ਧਜ ਕੇ ਰਹਿੰਦਾ ਸੀ। ਪਟਨਾਇਕ ਨਾਲ ਦੋਸਤੀ ਪਾ ਕੇ ਉਸ ਦੀਆਂ ਆਸਾਂ ਨੂੰ ਹੋਰ ਉਕਸਾਉਣ ਲਈ ਕਈ ਲੋਕ ਉਸ ਕੋਲ ਆਉਂਦੇ ਤੇ ਹਮਦਰਦੀ ਕਰਦੇ। ਉਸ ਨਾਲ ਸੰਬੰਧ ਰਖਣਾ ਲਾਹੇਵੰਦ ਹੁੰਦਾ। ਇਸ ਲਈ ਲੋਕ ਉਸ ਨਾਲ ਧਰਮ-ਸੰਬੰਧ ਤਕ ਵੀ ਕਾਇਮ ਕਰਨ ਦਾ ਦਕਵੰਜ ਰਚਦੇ। ਕਈ ਵੱਡੇ ਤਿਉਹਾਰਾਂ ਵਾਲੇ ਦਿਨ ਪਟਨਾਇਕ ਵੱਡੇ ਸਾਹਿਬਾਂ ਦੇ ਘਰੀਂ ਫਲਾਂ ਦੀਆਂ ਟੋਕਰੀਆਂ ਭੇਜਦਾ। ਖਾਣ-ਪੀਣ ਦਾ ਸਮਾਨ ਇਕੱਠਾ ਕਰਦਾ ਰਹਿੰਦਾ ਤੇ ਸਾਰੀਆਂ ਗੱਲਾਂ ਵਿਚ ਆਪਣੀ ਹਾਂ

ਮਿਲਾਉਂਦਾ । ਉਸਦੇ ਕਮਜ਼ੋਰ ਜਿਹੇ ਸਰੀਰ ਨੂੰ ਹੈਜ਼ੇ ਨੇ ਕਮਜ਼ੋਰ ਕਰ ਦਿੱਤਾ । ਆਸ਼ਾ ਨਾਲ ਟਿਮਟਿਮਾਂਦੇ ਉਹਦੇ ਦੁਰਦਸ਼ਾ ਗ੍ਰਸੇ ਜੀਵਨ ਨੂੰ ਸ਼ਾਇਦ ਹੁਣ ਚੈਨ ਮਿਲਿਆ ਹੋਵੇਗਾ । ਇਹੋ ਉਸਦੇ ਕੇਸ ਦਾ ਡਿਸਪੋਜ਼ਲ ਸੀ । ਕਲਪਤ ਸਹਿਮ ਨਾਲ ਬਲੀਦੱਤ ਕੰਬ ਉਠਿਆ ।

ਸੋਮਾਇਆ ਪਟਨਾਇਕ ਚਲਾ ਗਿਆ ਹੈ ।

ਅਤੇ ਸੋਮਾਇਆ ਦੀ ਪਤਨੀ--ਉਹ ਵੀ ਉਹਦੇ ਲਈ ਸਫ਼ਲਤਾ ਦਾ ਹਥਿਆਰ ਹੀ ਸੀ । ਹੁਣ ਉਸਦੀ ਕੀ ਹਾਲਤ ਹੋਈ ਹੋਵੇਗੀ ! ਕਿਥੇ ਹੋਏਗੀ ਵਿਚਾਰੀ ! ਜਿਨ੍ਹਾਂ ਨੇ ਉਹਦੇ ਹੱਥਾਂ ਦੀਆਂ ਰੋਟੀਆਂ ਖਾਧੀਆਂ ਸਨ ਉਸਨੂੰ ਕਿੰਨੇ ਕੁ ਦਿਨ ਯਾਦ ਰਖਣਗੇ ?

ਬਲੀਦੱਤ ਨੇ ਆਵਾਜ਼ ਦਿੱਤੀ--"ਸਰੋਜ, ਸਰੋਜ !"

"ਕੀ ਗੱਲ ਏ ?"

"ਨਹੀਂ, ਕੁਝ ਨਹੀਂ ।"

ਟੁੱਟੀ ਆਸ ਵਰਗਾ, ਹੱਡੀਆਂ ਤੇ ਚੰਮ ਦਾ ਪਿੰਜਰ । ਧੂੰਆਂਖੀਆਂ ਅੱਖਾਂ । ਉਹ ਅੱਗ ਮਚਣ ਨਹੀਂ ਲੱਗੀ ਧੁੱਖ ਧੁੱਖ ਕੇ ਬੁਝ ਜਾਏਗੀ । ਵਿਚੋਂ ਖ਼ਾਲੀ ਤੇ ਪੋਥਾ ਆਦਮੀ । ਖ਼ਾਲੀ ਘੜਾ ਕਦੇ ਨਹੀਂ ਭਰੇਗਾ । ਟੁੱਟੀ ਹਾਂਡੀ ਕਦੇ ਜੁੜਦੀ ਨਹੀਂ । ਬਲੀਦੱਤ ਦੀ ਚੇਤਨਾ—ਨਦੀ ਦੇ ਵਹਿਣ ਵਿਚ ਡੁਬਦੀਆਂ-ਤਰਦੀਆਂ ਅਜਿਹੀਆਂ ਗਾਗਰਾਂ ਤੇ ਹਾਂਡੀਆਂ, ਵਹਿੰਦੀਆਂ ਆ ਰਹੀਆਂ ਹਨ, ਇਕ ਪਿਛੋਂ ਦੂਜੀ, ਦੂਜੀ ਪਿਛੋਂ ਤੀਜੀ । ਇਹ ਸਭ ਕੁਝ ਇਉਂ ਵਹਿੰਦਾ ਆ ਰਿਹਾ ਲਗਦਾ ਹੈ ਜਿਵੇਂ ਮੀਂਹ ਦੇ ਪਾਣੀ ਵਿਚ ਗੰਦਾ ਚਿਕੜ ਰੁੜ੍ਹਿਆ ਜਾਂਦਾ ਹੋਵੇ । ਉਹਨਾਂ ਦੇ ਚੰਦਰੇ ਤੇ ਯਾਦ ਕੀਤਿਆਂ ਹੀ ਘਿਰਣਾ ਪੈਦਾ ਕਰਨ ਵਾਲੇ ਖ਼ਿਆਲ ਹੀ ਕੰਬਾ ਦਿੰਦੇ ਹਨ । ਵਿੰਗੇ-ਟੇਢੇ, ਬਦਸ਼ਕਲ, ਜ਼ਖ਼ਮੀ ਰੋਗਾਂ ਦਾ ਜਲੂਸ ਜਿਹਾ ਲਗਦਾ ਹੈ ।

ਏਂਕਟ ਰਾਓ, ਬੰਨੂ—ਕੀ ਕਰਦੇ ਹੋਣਗੇ ਉਹ । ਇਕ ਰੁਪਈਏ ਦੇ ਡੇਢ ਸੇਰ ਚੋਲ ਖ਼ਰੀਦਦੇ ਹੋਣਗੇ ? ਕਿੰਨੀ ਦੂਰ ਹੈ ਉਹਨਾਂ ਦੀ ਸਫ਼ਲਤਾ ?

ਹੁਣ ਤਾਂ ਦਿਨ ਢਲ ਗਿਆ ਹੈ । ਬੰਨੂ ਕਿਧਰੇ ਬੈਠਾ ਬੀੜੀ ਪੀਂਦਾ ਹੋਏਗਾ... ਅਵਸਥਾ ਪ੍ਰਤੀ ਪਾਗਲ, ਉਦਾਸੀਨ ਬੰਨੂ ਕੋਈ ਕਿਤਾਬ ਪੜ੍ਹ ਰਿਹਾ ਹੋਏਗਾ । ਏਸ ਹਨੇਰੇ ਵਿਚ ਬੰਨੂ ਦੀ ਛੋਟੀ ਜਿਹੀ ਕੋਠੜੀ ਵਿਚ ਲਾਈਟ ਜਗਦੀ ਹੋਵੇਗੀ ।

ਲਾਈਟ ਜਗਦੀ ਹੋਵੇਗੀ ।

ਉਸ ਕੋਲ ਕੁਝ ਵੀ ਨਹੀਂ ਪਰ ਫੇਰ ਵੀ ਉਹ ਸੁਖ ਬਾਰੇ ਗ਼ਲਤ ਫ਼ਹਿਮੀਆਂ ਨੂੰ ਪਾਲਦਾ ਹੈ । ਰੁੱਖ ਹੇਠਾਂ ਧੂਣੀ ਲਾ ਕੇ, ਪਿੰਡੇ ਤੇ ਸੁਆਹ ਮਲ੍ਹ ਕੇ ਸਾਧ ਵੀ ਸੁਖ ਦੀਆਂ ਗ਼ਲਤਫ਼ਹਿਮੀਆਂ ਵਿਚ ਰਹਿੰਦੇ ਨੇ । ਭਿਖਾਰੀ ਤੇ ਮੂਰਖ ਵੀ ਅਜਿਹਾ ਹੀ ਭੁਲੇਖਾ ਖਾਂਦੇ ਹਨ ।

"ਉਇ ਹਰਸ਼ਾ, ਰਤਾ ਹੋਰ ਜ਼ੋਰ ਨਾਲ ।"

ਕਦੇ ਥੁੜਾਂ ਹੁੰਦਿਆਂ ਵੀ ਸੁਖ ਮਿਲਿਆ ਏ ? ਇਹ ਤਾਂ ਭਾਂਡਿਆਂ ਉਤੇ ਕਲੀ

ਕਰਾਉਣ ਵਾਲੀ ਗੱਲ ਏ । ਜਾਂ ਪਾਟਿਆਂ ਲੀੜਿਆਂ ਨੂੰ ਟਾਕੀਆਂ ਲਾਉਣ ਵਰਗੀ । ਜੀਵਨ ਦੀਆਂ ਕਹਾਣੀਆਂ ਬਲੀਦੱਤ ਦੇ ਸਿਰ 'ਚ ਮੀਂਹ ਦੀਆਂ ਧਾਰਾਂ ਵਾਂਗ ਪੈ ਰਹੀਆਂ ਹਨ । ਜ਼ੋਰਦਾਰ ਮੀਂਹ ਵਾਂਗ ਡਿੱਗਦੀਆਂ ਹਨ—ਫੁਹਾਰ ਵਾਂਗ ਨਹੀਂ ਪੈਂਦੀਆਂ । ਅੰਨ੍ਹੇਵਾਹ ਵਰ੍ਹੀ ਜਾਂਦੀਆਂ ਹਨ । ਉਹਦੀ ਆਪਣੀ ਜਾਣਕਾਰੀ ਹੀ ਉਹ ਪਰਖ-ਪੈਮਾਨਾ ਹੈ । ਬੰਨੂ ਮੂਰਖ ਹੈ ਜਿਹੜਾ ਖ਼ਾਲੀ ਢਿੱਡ ਹੀ ਹੱਸਦਿਆਂ ਡਕਾਰ ਮਾਰਦਾ ਹੈ । ਪਰ ਜਿਨ੍ਹਾਂ ਕੋਲ ਬਹੁਤ ਕੁਝ ਹੈ, ਜਿਨ੍ਹਾਂ ਨੇ ਬੜੀਆਂ ਕਮਾਈਆਂ ਕਰਕੇ ਬਹੁਤ ਕੁਝ ਜੋ ਵੀ ਲਿਆ ਹੈ, ਉਹਨਾਂ ਵਿਚੋਂ ਵੀ ਕਈ ਆਪਣੇ ਆਪ ਨੂੰ ਥੁੜੇ ਹੋਏ ਸਮਝਦੇ ਹਨ । ਜਿਵੇਂ ਰਾਏ ਸਾਹਿਬ, ਵਿਚਕਾਰਲੇ ਸਾਹਿਬ ਨੂੰ, ਰਾਤ ਨੂੰ ਨੀਂਦ ਹੀ ਨਹੀਂ ਆਉਂਦੀ ਜਾਨਿ ਇਨਸੋਮਨੀਆ ਹੋ ਗਿਆ ਹੈ । ਸਾਰੀ ਰਾਤ ਵਰਾਂਡੇ ਵਿਚ ਆਰਾਮ ਕੁਰਸੀ ਤੇ ਬੈਠੇ ਤੜਫਦੇ ਰਹਿੰਦੇ ਹਨ । ਭਰਿਆ-ਭਕੁੰਨਾ ਚਿਹਰਾ ਮੁਰਝਾ ਜਾਂਦਾ ਹੈ । ਉਸ ਦਿਨ ਸ਼ਾਮ ਨੂੰ ਬਲੀਦੱਤ ਦਾ ਹੱਥ ਫੜ ਕੇ ਤੁਰਦਿਆਂ ਉਹ ਆਪਣੇ ਦੁੱਖੜੇ ਰੋਈ ਜਾਂਦੇ ਸਨ । ਉਹ ਕੋਈ ਘੱਟ ਦੁੱਖੀ ਨੇ ! ਮਹੀਨੇ ਵਿਚ ਤੇਰ੍ਹਾਂ ਸੌ ਰੁਪਏ ਤਨਖ਼ਾਹ ਮਿਲਦੀ ਹੈ । ਇਨਕਮ ਟੈਕਸ ਕਟਦਾ ਹੈ । ਕਾਫ਼ੀ ਰੁਪਿਆ ਬੀਮੇ ਦੀਆਂ ਕਿਸ਼ਤਾਂ ਵਿਚ ਚਲਾ ਜਾਂਦਾ ਹੈ । ਵੱਡੀ ਮੋਟਰ ਦੀ ਦੇਖ-ਭਾਲ ਵਿਚ ਹੀ ਦੋ ਸੌ ਰੁਪਿਆ ਲੱਗ ਜਾਂਦਾ ਹੈ । ਇਕ ਕੋਠੀ ਬਣਵਾ ਰਹੇ ਹਨ, ਉਸ ਤੇ ਹੀ ਕਾਫੀ ਖ਼ਰਚ ਹੋ ਰਿਹਾ ਹੈ । ਉਤੋਂ ਘਰ ਦੇ ਖ਼ਰਚ ਕਿਥੋਂ ਪੂਰੇ ਹੋਣਗੇ । ਹਉਕਾ ਲੈ ਕੇ ਆਖਦੇ ਹਨ...ਚਾਰੇ ਪਾਸੇ ਉਜਾੜ ਹੀ ਉਜਾੜ ਹੈ । ਤੇ ਉਹੋ ਦਿਲ-ਢਾਊ ਪੰਜ ਅੱਖਰ ਦੁਹਰਾਂਦੇ ਹਨ, 'ਕਿਵੇਂ ਕਰਾਂਗੇ ।' ਨੌਕਰੀ ਵਾਲੇ ਪਾਸੇ ਵੀ ਘੱਟ ਨਹੀਂ ਹੋਈ । ਉਹਨਾਂ ਦੇ ਨਾਲ ਨੌਕਰੀ ਸ਼ੁਰੂ ਕਰਕੇ ਵੀ ਮੀਰ ਮਦਨ ਖ਼ਾਨ ਹੁਣ ਖ਼ਾਨ ਬਹਾਦਰ ਬਣ ਗਏ ਹਨ ਤੇ ਉਹਨਾਂ ਦੇ ਭਾਗਾਂ ਵਿਚ ਹਾਲੇ ਤੱਕ ਬਹਾਦਰ ਦੀ ਪਦਵੀ ਵੀ ਨਹੀਂ ਆਈ । ਮੀਰ ਮਦਨ ਖ਼ਾਨ ਵੱਡੇ ਸਾਹਿਬ ਦੇ ਦਫ਼ਤਰ ਵਿਚ ਆਫ਼ੀਸ਼ੀਏਟ ਕਰਨ ਲੱਗ ਪਏ ਹਨ ਤੇ ਇਹ ਓਥੇ ਦੇ ਓਥੇ । ਅਜਿਹੀ ਹਾਲਤ ਵਿਚ ਨੀਂਦ ਭਲਾ ਕਿਵੇਂ ਆ ਸਕਦੀ ਹੈ ? ਅਜਿਹੀਆਂ ਗੱਲਾਂ ਭੁਲਾ ਕੇ ਤਾਂ ਜਾਨਵਰ ਹੀ ਸੌਂ ਸਕਦੇ ਹਨ, ਆਦਮੀ ਕਿਵੇਂ ਸੌਂ ਸਕਦਾ ਹੈ ?

ਵਿਚਕਾਰਲੇ ਸਾਹਿਬ ਆਪਣੇ ਆਪ ਨੂੰ ਬਹੁਤ ਦੁੱਖੀ ਸਮਝਦੇ ਹਨ । ਉਹਨਾਂ ਦੇ ਮੂੰਹੋਂ ਉਹਨਾਂ ਦੇ ਦੁੱਖ ਦੀ ਕਥਾ ਸੁਣ ਕੇ ਬਲੀਦੱਤ ਨੂੰ ਜਾਪਿਆ ਕਿ ਉਹ ਸੜਕ ਦੇ ਵਿਚਾਲੇ ਬਹਿ ਕੇ ਰੋਈ ਜਾਂਦੇ ਹਨ ।

ਉਹ, ਆਪ ਕਿੰਨਾ ਦੁੱਖੀ ਹੈ, ਪਰ ਹੱਸ ਸਕਦਾ ਹੈ ! ਅਣਭਿਜ ਹੋ ਕੇ ਸ਼ੰਟੂ ਦਾ ਦੀ ਤਕਰੀਰ ਸੁਣ ਸਕਦਾ ਹੈ । ਸੁਖੀ ਹੋਣਾ ਵੀ ਮੂਰਖਤਾ ਹੈ ।

ਉਸ ਨੂੰ ਹਾਲੇ ਤਕ ਕੁਝ ਮਿਲਿਆ ਨਹੀਂ ਪਰ ਹੁਣ ਮਿਲੇਗਾ । ਉਹ ਤਰੱਕੀ ਕਰੇਗਾ । ਪਰ ਜੇ ਭਾਗ ਜਾਗੇ ਤਾਂ ।

ਨਵੇਂ ਸਾਹਿਬ ਨੂੰ ਖ਼ੁਸ਼ ਕਰਕੇ ਗੱਲ ਬਣੇਂਗੀ ।

ਅਖ਼ੀਰ ਹਰਸ਼ਾ ਵੀ ਚਲਾ ਗਿਆ। ਬਾਬੂ ਜੀ ਸੌਂ ਗਏ। ਸਰੋਜਨੀ ਰੋਟੀ ਵਾਸਤੇ ਪੁੱਛਣ ਆਈ। ਆ ਕੇ ਦੇਖਿਆ ਬਲੀਦੱਤ ਸੁੱਤਾ ਪਿਆ ਹੈ। ਸੁੱਤਾ ਪਿਆ ਘੁਰਾੜੇ ਮਾਰੀ ਜਾਂਦਾ ਹੈ।

ਬਾਂਹ ਫੜ ਕੇ ਜ਼ੋਰ ਨਾਲ ਹਿਲਾ ਕੇ ਜਗਾਉਂਦਿਆਂ ਬੋਲੀ—"ਉਠੋ ਨਾ . ਰੋਟੀ ਨਹੀਂ ਖਾਣੀ ?"

ਨੌਜਵਾਨ ਮਿਸਟਰ ਸ਼ਰਮਾ ਹਨ ਵੀ ਸ਼ਰਧਾ ਦੇ ਯੋਗ। ਕਿਉਂਕਿ ਉਹ ਆਦਮੀ ਹਨ। ਸਿਰਫ ਆਦਮੀ ਹੀ ਨਹੀਂ, ਸਗੋਂ ਆਦਮੀ ਦੇ ਰੂਪ ਵਿਚ ਭਰਪੂਰ ਜਵਾਨੀ।

ਜਿਹੜਾ ਬੰਦਾ ਮਨ ਤੇ ਤਨ ਦੀ ਜਵਾਨੀ ਵਿਚ ਸੰਬੰਧ ਬਣਾਈ ਰਖਦਾ ਹੈ, ਉਹਦੇ ਲਈ ਇਹ ਜਾਇਦਾਦ ਬਣ ਜਾਂਦੀ ਹੈ। ਅੱਖਾਂ ਤੇ ਕੋਈ ਪਰਦਾ ਨਹੀਂ ਤੇ ਨਾ ਹੀ ਮਨ ਤੇ ਕਿਸੇ ਕਿਸਮ ਦਾ ਕੋਈ ਭਰਮਜਾਲ। ਸਰੀਰ ਤੇ ਕੋਈ ਜ਼ਖ਼ਮ ਨਹੀਂ। ਇੰਦਰੀਆਂ ਸੁਚੇਤ ਹਨ—ਆਦਾਨ ਪ੍ਰਦਾਨ ਲਈ। ਉਹ ਪੱਥਰਾਂ ਦੇ ਢੇਰ ਤੇ ਉੱਗਿਆ ਇਕ ਰਸਦਾਇਕ ਬਿਰਛ ਹੈ। ਇਹੀ ਉਸਦਾ ਹੰਕਾਰ ਤੇ ਮਾਣ ਹੈ।

ਉਸ ਵਿਚ ਸ਼ੁਰੂ ਤੋਂ ਹੀ ਅਜਿਹੀ ਧਾਰਨਾ ਸੀ। ਬਿਨਾਂ ਆਪਣੀ ਇੱਛਾ, ਕੋਸ਼ਿਸ਼ ਜਾਂ ਖੇਚਲ ਤੋਂ ਕਿਸੇ ਵੱਡੇ ਘਰ ਲਾਡਲੇ ਬਣ ਕੇ ਪੈਦਾ ਹੋਏ। ਡੱਕਾ ਦੂਹਰਾ ਕਿਵੇਂ ਕਰੀਦਾ ਹੈ, ਉਸ ਨੂੰ ਇਹ ਪਤਾ ਨਹੀਂ ਸੀ, ਜਾਂ ਕਹਿ ਲਓ ਕਿ ਜਾਣਨ ਦੀ ਲੋੜ ਹੀ ਨਹੀਂ ਪਈ। ਉਹ ਆਪ ਕੁਝ ਕਰਨ—ਇਹ ਤਾਂ ਗੱਲ ਹੀ ਬੜੀ ਦੂਰ ਦੀ ਸੀ।

ਉਸ ਪਿਛੋਂ ਜੀਵਨ ਵੀ ਆਪੇ ਹੀ ਪੌੜੀ ਦਰ ਪੌੜੀ ਚੜ੍ਹਦਾ ਗਿਆ। ਉਸ ਲਈ ਨਾ ਕਦੇ ਉਹਨਾਂ ਨੇ ਕੋਈ ਕੋਸ਼ਿਸ਼ ਕੀਤੀ ਨਾ ਹੀ ਕੋਈ ਇੱਛਾ ਸੀ। ਬਿਨਾਂ ਕਿਸੇ ਹੀਲ-ਹੁੱਜਤ ਤੋਂ ਉਹਨਾਂ ਨੇ ਵਿਧੀ ਦੇ ਵਿਧਾਨ ਨੂੰ ਅਪਣਾ ਲਿਆ ਅਤੇ ਵੇਖਿਆ ਕਿ ਬੜਾ ਸ਼ੁਭ ਹੈ। ਸਭ ਦਾ ਟੀਚਾ ਇਕੋ ਹੈ—ਅਨੰਦ।

ਜਨਮ ਤੋਂ ਹੀ ਉਹਨਾਂ ਨੂੰ ਸਾਹਿਬ ਬਣਨਾ ਪਿਆ। ਜਿਸ ਘਰ ਵਿਚ ਉਹਨਾਂ ਦਾ ਜਨਮ ਹੋਇਆ ਸੀ, ਓਥੇ ਪਿਤਾ ਨੂੰ ਡੈਡੀ ਤੇ ਮਾਂ ਨੂੰ ਮੰਮੀ ਕਿਹਾ ਜਾਂਦਾ ਸੀ। ਬੈਠਣਾ, ਉਠਣਾ, ਖਾਣਾ, ਪਹਿਨਣਾ ਸਭ ਕਾਸੇ ਵਿਚ ਉਸ ਘਰ ਦਾ ਆਪਣਾ ਇਕ ਮਾਹੌਲ ਸੀ। ਇਸ ਸਭਿਆਚਾਰ ਨੂੰ ਅਪਣਾਉਣ ਪਿਛੋਂ ਕੋਈ ਪੁੱਛਣ ਵਾਲਾ ਨਹੀਂ ਰਹਿੰਦਾ, ਨਾ ਘਰੇ ਤੇ ਨਾ ਸਾਹਿਬ ਲੋਕਾਂ ਦੇ ਸਕੂਲ ਵਿਚ। ਇਸ ਲਈ ਬਚਪਨ ਤੋਂ ਪਹਿਲਾਂ ਸਿੱਖਿਆ-ਸੰਸਕ੍ਰਿਤੀ ਨੂੰ ਮੰਨਣਾ ਪਏਗਾ। ਪਹਿਲਾਂ ਅੱਖਾਂ ਬੰਦ ਕਰਕੇ ਤੇ ਕੰਨਾਂ ਵਿਚ ਉਂਗਲਾਂ ਦੇ ਕੇ ਅਜਿਹੇ ਡਿਸਿਪਲਿਨ ਨੂੰ ਅਪਣਾ ਕੇ ਫੇਰ ਜੋ ਮਰਜ਼ੀ ਕਰੀ ਜਾਓ। ਚਾਲ ਵਿਚ ਸੰਸਕ੍ਰਿਤੀ--ਮੋਹ ਤੇ ਤੁਰਨ ਵਿਚ ਸਵੈ ਇੱਛਾ ਆਚਾਰ-- ਇਸੇ ਦਾ ਸੰਸਕ੍ਰਿਤ ਨਾਂ ਵਿਅਕਤੀਵਾਦ ਹੈ। ਬਾਹਰੋਂ ਡਿਸਿਪਲਿਨ ਦੇ ਨਾਂ ਉਤੇ ਆਪਣੀ ਇੱਛਾ ਅਨੁਸਾਰ ਜਿਉਣਾ--ਜਿਸਨੂੰ ਉਹਨਾਂ ਲੋਕਾਂ ਦੀ ਮਾਂਜੀ ਹੋਈ ਬੋਲੀ ਵਿਚ, ਸ਼ਖ਼ਸੀਅਤ ਦਾ ਵਿਕਾਸ ਕਹਿੰਦੇ ਹਨ।

ਇਹ ਦੋਵੇਂ ਕੰਮ ਉਹਨਾਂ ਲਈ ਆਪਣੇ ਆਪ ਹੋਏ ਹਨ। ਧਨ ਦੇ ਕਾਰਨ

ਕਦੇ ਉਹਨਾਂ ਦੇ ਸ਼ਿੰਗਾਰੇ ਜੀਵਨ ਦੇ ਉਛਾੜ ਨਹੀਂ ਪਾਟੇ। ਇਸੇ ਲਈ ਉਹ ਆਪਣੇ ਆਪ ਉੱਨਤੀ ਦੇ ਰਾਹ ਤੇ ਅੱਗੇ ਵੱਧਦੇ ਰਹੇ ਹਨ।

ਉੱਚ-ਸਿੱਖਿਆ, ਉਹ ਵੀ ਇੰਜ ਹੀ ਮਿਲੀ ਹੈ—ਸੰਸਕ੍ਰਿਤੀ ਦੇ ਅਧੀਨ। ਉਹਨਾਂ ਵਿਚ ਗਿਆਨ-ਭੁੱਖ ਹੈ ਵੀ ਸੀ ਜਾਂ ਨਹੀਂ। ਇਹ ਸੋਚਣ ਦੀ ਕਦੇ ਉਹਨਾਂ ਨੇ ਖੇਚਲ ਵੀ ਨਹੀਂ ਕੀਤੀ। ਉੱਚ-ਸਿੱਖਿਆ ਉਹਨਾਂ ਦੇ ਸਮਾਜ ਦਾ ਫੈਸ਼ਨ ਹੈ ਜਿਸ ਅਨੁਸਾਰ ਉਹਨਾਂ ਨੂੰ ਚਲਣਾ ਪੈਂਦਾ ਹੈ। ਇਸ ਲਈ ਉਸ ਪੜ੍ਹਾਈ ਦਾ ਕੋਈ ਮਤਲਬ ਹੀ ਨਹੀਂ ਸੀ। ਜੇ ਸਮਾਜ ਦਾ ਅਜਿਹਾ ਰਿਵਾਜ ਨਾ ਹੁੰਦਾ ਤਾਂ ਸ਼ਾਇਦ ਉਹਨਾਂ ਨੂੰ ਪੜ੍ਹਨਾ ਹੀ ਨਾ ਪੈਂਦਾ। ਇਸ ਉੱਚ-ਸਿੱਖਿਆ ਦਾ ਚਿਹਰਾ-ਮੁਹਰਾ ਕਪੜੇ ਪਾਉਣ ਵਾਂਗ ਹੈ। ਮਾਂ-ਬਾਪ ਵੀ ਉਹੋ ਜਿਹਾ ਕੁਝ ਹੀ ਚਾਹੁੰਦੇ ਹਨ ਜਿਹੋ ਜਿਹਾ ਸਮਾਜ ਚਾਹੁੰਦਾ ਹੈ।

ਨੌਕਰੀ ਵੀ ਆਪੇ ਹੀ ਮਿਲ ਗਈ। ਉਹਨਾਂ ਨੇ ਨੌਕਰੀ ਬਾਰੇ ਹਾਲੇ ਸੋਚਿਆ ਵੀ ਨਹੀਂ ਸੀ ਜਦੋਂ ਨੌਕਰੀ ਮਿਲ ਵੀ ਗਈ। ਪਿਤਾ ਜੀ ਜੋ ਚਾਹੁੰਦੇ ਸਨ। ਕੰਪਨੀ ਦੇ ਉਚੇ ਅਫ਼ਸਰਾਂ ਤਾਈਂ ਉਹਨਾਂ ਦਾ ਜ਼ੋਰ ਹੈ। ਪਿਤਾ ਜੀ ਨੇ ਕਿਹਾ ਕਿ ਨੌਕਰੀ ਕਰੋ। ਸਮਾਜ ਵਿਚ ਇਹ ਵੀ ਵੇਖਣਾ ਪੈਂਦਾ ਹੈ; ਸੋ ਨੌਕਰੀ ਕਰ ਲਈ। ਤੁਸੀਂ ਆਪ ਕੀ ਹੋ, ਪਿਤਾ ਜੀ ਨੇ ਪਹਿਲਾਂ ਗੱਲ ਕਹੀ ਤੇ ਉਹਨਾਂ ਨੇ ਨੌਕਰੀ ਕਰ ਲਈ—ਬਸ!

ਕੰਪਨੀ ਦੇ ਨੇਮਾਂ ਦੀ ਪਾਲਣਾ ਲਈ ਤੇ ਡਿਸਿਪਲਿਨ ਦੇ ਸੂਤਰਾਂ ਦੀ ਸਾਰਥਕਤਾ ਲਈ ਸਜ ਧਜ ਕੇ ਇੰਟਰਵੀਊ ਲਈ ਜਾਣਾ ਪਿਆ ਸੀ। ਉਥੇ ਪੰਜ ਵਿਦਵਾਨ ਬੈਠੇ ਸਨ। ਉਹਨਾਂ ਨੇ ਸਿਰ ਤੋਂ ਪੈਰਾਂ ਤੱਕ ਵੇਖਿਆ, ਕੁਝ ਸਵਾਲ ਕੀਤੇ ਤੇ ਕਾਗ਼ਜ਼ ਤੇ ਨੰਬਰ ਲਾ ਦਿਤੇ। ਹੋ ਸਕਦਾ ਹੈ ਪ੍ਰਸ਼ਨ ਬਹੁਤੇ ਔਖੇ ਨਾ ਹੋਣ, ਤੇ ਉਹਨਾਂ ਨੂੰ ਪ੍ਰਾਇਮਰੀ ਸ਼੍ਰੇਣੀ ਦਾ ਵਿਦਿਆਰਥੀ ਵੀ ਹੱਲ ਕਰ ਸਕਦਾ ਹੋਵੇ। ਜਿਵੇਂ ਭੂਗੋਲ ਵਿਚੋਂ—'ਛੇ ਰੁੱਤਾਂ ਕਿਵੇਂ ਬਣਦੀਆਂ ਹਨ?' ਇਤਿਹਾਸ ਵਿਚੋਂ—'ਪ੍ਰਿਥਵੀਰਾਜ ਕਿਉਂ ਮਾਰਿਆ?' ਸਾਇੰਸ ਵਿਚੋਂ—'ਬਿਜਲੀ ਨਾਲ ਬਲਬ ਕਿਵੇਂ ਜਗਦਾ ਹੈ?' 'ਨਲਕੇ ਵਿਚੋਂ ਪਾਣੀ ਕਿਵੇਂ ਆਉਂਦਾ ਹੈ?' ਸਵਾਸਥ ਰਖਿਆ ਵਿਚੋਂ—'ਮੱਖੀ ਕਾਰਨ ਕਿਹੜੇ ਕਿਹੜੇ ਰੋਗ ਫੈਲਦੇ ਹਨ?' ਸਾਹਿਤ ਵਿਚੋਂ—'ਇਕਬਾਲ ਕਿਹੋ ਜਿਹੇ ਕਵੀ ਹਨ?' ਅਖ਼ਬਾਰ ਵਿਚੋਂ—'ਜੂਟ ਦੇ ਭਾਅ ਕਿਉਂ ਵਧੇ?' ਆਦਿ।

ਸਵਾਲ ਬੜੇ ਆਸਾਨ ਸਨ, ਪਰ ਪਿਤਾ ਜੀ ਤੋਂ ਪੁੱਛਿਆ ਤਾਂ ਉਹਨਾਂ ਨੇ ਸਿਰ ਹਿਲਾਉਂਦਿਆਂ ਗੰਭੀਰਤਾ ਨਾਲ ਕਿਹਾ, "ਉਹਨਾਂ ਨੇ ਤੇਰੀ ਦਿਮਾਗ਼ੀ ਪ੍ਰੀਖਿਆ ਲੈਣੀ ਹੈ—ਸਾਈਕਲੋਜੀਕਲ ਟੈਸਟ। ਇਸ ਨੂੰ ਏਨਾ ਸੌਖਾ ਨਾ ਸਮਝੀਂ।" ਉਸ ਨਾਲ ਕਾਫ਼ੀ ਆਤਮ-ਵਿਸ਼ਵਾਸ ਆ ਗਿਆ; ਭਾਵੇਂ ਮਨ ਵਿਚ ਕਿਧਰੇ ਕੁਝ ਸ਼ੱਕ ਹੀ ਰਿਹਾ ਕਿ ਇਹ ਇਕ ਮਜ਼ਾਕ ਜਿਹਾ ਹੀ ਸੀ—ਫ਼ਾਰਸ।

ਇੰਟਰਵਿਊ ਤੇ ਵਾਰੋ ਵਾਰੀ ਕਈ ਉਮੀਦਵਾਰ ਆਏ; ਵਿਸ਼ਵ-ਵਿਦਿਆਲਿਆਂ ਦੇ ਪੜ੍ਹੇ-ਗੁਣੇ ਬੰਦੇ, ਫ਼ਸਟ-ਕਲਾਸ-ਫ਼ਸਟ--ਸ਼ੁਰੂ ਤੋਂ ਅਖ਼ੀਰ ਤੱਕ ਫ਼ਸਟ। ਸਭ ਰਹਿ ਗਏ। ਸ਼ਰਮਾ ਨੇ ਉਹਨਾਂ ਦੀ ਹਾਰ ਦੇ ਕਾਰਨ ਦੱਸੇ। ਸਾਈਕਲੋਜੀਕਲ ਟੈਸਟ ਵਿਚ ਨਿਰਾ ਕਿਤਾਬਾਂ ਨੂੰ ਰੱਟਾ ਲਾ ਕੇ ਕੰਮ ਨਹੀਂ ਚਲਦਾ। ਇੰਟਰਵੀਊ ਬੋਰਡ ਅੱਖਾਂ ਦਾ ਰੰਗ ਵੇਖ ਕੇ ਸਵਾਲਾਂ ਦਾ ਜਵਾਬ ਨਚੋੜ ਕੇ ਕੱਢ ਲੈਂਦਾ ਹੈ। ਉਸੇ ਨਾਲ ਪਰੀਖਿਆ ਦੇਣ ਵਾਲਿਆਂ ਦਾ ਦਿਲ ਸਮੁੱਚੇ ਮਨ ਦਾ ਰੂਪ ਨਿੱਖਰ ਆਉਂਦਾ ਹੈ।

ਉਹਨਾਂ ਦਾ ਇਹ ਵਿਸ਼ਵਾਸ ਪਾਂਡੇ ਦੀ ਹਾਰ ਨਾਲ ਹੋਰ ਵੀ ਪੱਕਾ ਹੋ ਗਿਆ ਸੀ। ਪਾਂਡੇ ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ ਸ਼ਰਮਾ ਨਾਲ ਪੜ੍ਹਦਾ ਰਿਹਾ ਸੀ। ਪੜ੍ਹਾਈ ਵਿਚ ਉਹ ਬੜਾ ਤੇਜ਼ ਸੀ ਤੇ ਅਧਿਆਪਕਾਂ ਦੀਆਂ ਅੱਖਾਂ ਦਾ ਤਾਰਾ। ਪ੍ਰਭਾਵਸ਼ਾਲੀ ਵਕਤਾ, ਜ਼ਬਰਦਸਤ ਲੇਖਕ ਹੁੰਦਿਆਂ ਵੀ ਪਾਂਡੇ ਗ਼ਰੀਬ ਸੀ। ਹਾਲਾਤ ਤੇ ਆਲੇ-ਦੁਆਲੇ ਨਾਲ ਟੱਕਰ ਲੈਣ ਲਈ ਪੂਰਾ ਜੁਝਾਰੂ। ਪਾਂਡੇ ਸ਼ਰਮੇ ਨਾਲੋਂ ਬਿਲਕੁਲ ਹੀ ਉਲਟ ਸੀ। ਉਹਦੇ ਤੌਰ-ਤਰੀਕੇ ਵੀ ਉਲਟ ਸਨ। ਉਹ ਕਹਿੰਦਾ, "ਸੰਘਰਸ਼ ਵਿਚ ਮਨੁੱਖ ਦੀ ਪਰਖ ਹੁੰਦੀ ਹੈ। ਵੰਡਣ ਨਾਲ ਅਕਲ ਵਧਦੀ ਹੈ। ਚੰਗੇ ਹਾਲਾਤ ਬਰਬਾਦੀ ਦਾ ਕਾਰਨ ਬਣਦੇ ਹਨ।" ਅਜਿਹੇ ਵੇਲੇ ਸ਼ਰਮਾ ਹੱਸਦਿਆਂ ਆਖਦੇ, "ਜਿਹੜਾ ਰੁੱਖ ਰੋੜਾਂ ਵਾਲੀ ਧਰਤੀ ਵਿਚ ਉੱਗਦਾ ਹੈ ਉਹ ਜੀਵਨ ਥੁੜਾਂ ਵਿਚ ਹੀ ਜਿਉਂਦਾ ਹੈ। ਉਹਦੀ ਵਿੰਗ-ਤੜਿੰਗੀ ਤੇ ਗੰਦਲ ਸ਼ਕਲ ਵਿਚ ਕੋਈ ਵੀ ਮਾਣ ਵਾਲੀ ਗੱਲ ਨਹੀਂ ਹੁੰਦੀ। ਉਹਦੇ ਉਥੇ ਪੈਰ ਗੱਡ ਕੇ ਖੜੋਤੇ ਰਹਿਣ ਦਾ ਕੋਈ ਮਹੱਤਵ ਨਹੀਂ। ਪ੍ਰਕਿਰਤੀ ਦੇ ਨੇਮਾਂ ਦਾ ਉਦਾਹਰਣ ਲੈ ਲਓ। ਇਹਨਾਂ ਨੇਮਾਂ ਸਦਕਾ ਹੀ ਜਾਨਵਰ ਹਰ ਹਾਲਾਤ ਨੂੰ ਅਪਣਾ ਲੈਂਦਾ ਹੈ।" ਪਾਂਡੇ ਕਹਿੰਦਾ— "ਜੀਵਨ ਨੂੰ ਭਰਪੂਰ ਨਜ਼ਰਾਂ ਨਾਲ ਵੇਖਣਾ ਚਾਹੀਦਾ ਹੈ। ਤੀਖਣ ਬੋਧ-ਸ਼ਕਤੀ ਨਾਲ ਅਨੁਭਵ ਕਰਨਾ ਚਾਹੀਦਾ ਹੈ। ਸਾਰੀਆਂ ਗੱਲਾਂ ਦਾ ਕਠੋਰ ਵਿਸ਼ਲੇਸ਼ਣ ਹੋਣਾ ਚਾਹੀਦਾ ਹੈ।" ਸ਼ਰਮਾ ਜੀ ਹੱਸ ਪੈਂਦੇ ਹਨ—"ਇਹ ਬੀਮਾਰ ਮਨ ਦੀਆਂ ਨਿਸ਼ਾਨੀਆਂ ਹਨ। ਬੀਮਾਰ ਮਨ ਬੰਦੇ ਨੂੰ ਉਲਾਰ, ਪਾਗਲ ਤੇ ਖਿਝੂ ਬਣਾ ਦਿੰਦਾ ਹੈ। ਤੰਦਰੁਸਤ ਬੰਦੇ ਲਈ ਤਾਂ ਦੁੱਧ-ਮਲਾਈਆਂ ਖਾਣਾ, ਜ਼ਿੰਦਗੀ ਦੀਆਂ ਉਤਲੀਆਂ ਲਹਿਰਾਂ ਉਤੇ ਤੈਰਨਾ, ਜੀਵਨ ਨੂੰ ਸਹਿਜ ਤੇ ਸਰਲਤਾ ਨਾਲ ਵੇਖਣਾ, ਕਿਸੇ ਵੀ ਗੱਲ ਨੂੰ ਖ਼ਾਸ ਮਹੱਤਵ ਨਾ ਦੇਣਾ ਹੀ ਉਚਿਤ ਤੇ ਉੱਤਮ ਹੈ।"

ਉਸ ਇੰਟਰਵੀਊ ਵਿਚ ਪਾਂਡੇ ਦੀ ਕੰਡ ਲੱਗ ਗਈ। ਸ਼ਰਮੇ ਨੇ ਆਪਣੇ ਲਈ ਸਾਈਕਲੋਜੀਕਲ ਟੈਸਟ ਦੀ ਯਥਾਰਥਕਤਾ ਬਾਰੇ ਦੱਸਦਿਆਂ ਕਿਹਾ, "ਪਾਂਡੇ ਵਿਚ ਕਈ ਕੰਪਲੈਕਸ ਹਨ। ਉਹ ਕਿਧਰੇ ਤੁਰਿਆ ਫਿਰੇ; ਰਾਜਨੀਤੀ ਵਿਚ ਕੁੱਦ ਪਏ, ਚਾਹੇ ਅੰਦੋਲਨ ਕਰੇ, ਜਾਂ ਵਿਦਰੋਹ, ਪਰ ਬੰਦਾ ਉਹ ਤੰਦਰੁਸਤ ਰੁੱਚੀਆਂ ਵਾਲਾ ਨਹੀਂ।"

ਪਰ ਫੇਰ ਵੀ ਮਨ ਦੀ ਕਿਸੇ ਡੂੰਘੀ ਨੁੱਕਰ ਵਿਚ ਇਕ ਨਿੱਕੀ ਜਿਹੀ ਗੱਲ ਰੜਕਦੀ ਸੀ—ਜੇ ਪਾਂਡੇ ਦਾ ਵੀ ਇਹੋ ਜਿਹਾ ਹੀ ਪਿਓ ਹੁੰਦਾ!

ਪਰ ਆਤਮ ਵਿਸ਼ਵਾਸ ਨਾਲ ਇਹ ਗੱਲ ਵੀ ਅਲੋਪ ਹੋ ਗਈ। ਮਨ ਵਿਚ ਇਹ ਵਿਸ਼ਵਾਸ ਪੱਕਾ ਹੋ ਗਿਆ ਕਿ ਦੁਨੀਆਂ ਵਿਚ ਮਾਣ-ਵਡਿਆਈ ਤੇ ਤਾਕਤ ਸਾਰਿਆਂ ਲਈ ਨਹੀਂ ਹੁੰਦੀ। ਇਹ ਥੋੜ੍ਹੇ ਜਿਹੇ ਗਿਣੇ-ਚੁਣੇ ਲੋਕਾਂ ਲਈ ਹੀ ਹੁੰਦੀ ਹੈ। ਕੁਝ ਕੁ ਬੰਦੇ ਹੀ ਪਾਲਕੀਆਂ ਵਿਚ ਬੈਠਣ ਦੇ ਯੋਗ ਹਨ। ਬਾਕੀਆਂ ਨੂੰ ਤਾਂ ਇਹ ਪਾਲਕੀਆਂ ਚੁੱਕ ਕੇ ਹੀ ਤੁਰਨਾ ਪੈਂਦਾ ਹੈ।

ਇਹ ਤਾਂ ਜੱਗ ਦੀ ਰੀਤ ਹੈ ਕਿ ਜਿਹੜਾ ਵਿਦਰੋਹ ਕਰਦਾ ਹੈ ਉਹ ਸਿਰਫ਼ ਮੂਰਖ ਹੀ ਨਹੀਂ, ਬੇਲਗਾਮ ਵਿਦਰੋਹੀ ਤੇ ਅਸਮਾਜਿਕ ਵੀ ਹੈ। ਸਮਾਜ ਲਈ ਉਹ ਆਫ਼ਤ ਹੈ।

ਸ਼ਰਮਾ ਦੀ ਧਾਰਨਾ ਬਿਲਕੁਲ ਸਾਫ਼ ਹੈ; ਇਹ ਵੀ ਉਸਦੀ ਵਿਸ਼ੇਸ਼ਤਾ ਹੈ। ਇਹ ਉਸ ਸਮਾਜ ਦਾ ਗੌਰਵ ਹੈ ਕਿ ਸ਼ਰਮਾ ਜ਼ੋਰ ਦੇ ਕੇ ਕਹਿ ਸਕਦਾ ਹੈ ਕਿ ਸੰਸਕਾਰਾਂ ਵਿਚੋਂ ਹੀ ਧਾਰਨਾਵਾਂ ਜਨਮ ਲੈਂਦੀਆਂ ਹਨ। ਰਾਵਾਂ ਬਣਦੀਆਂ ਹਨ ਅਤੇ ਜੇ ਇਕ ਵਾਰ ਬਣ ਜਾਣ ਤਾਂ ਬਣੀਆਂ ਰਹਿੰਦੀਆਂ ਹਨ। ਇਹਨਾਂ ਰਾਵਾਂ ਦਾ ਬਣੇ ਰਹਿਣਾ ਹੀ ਸਮਾਜ ਦੀ ਮਜ਼ਬੂਤ ਨੀਂਹ ਹੈ, ਬੁਨਿਆਦ ਹੈ. ਸਭ ਕੁਝ ਹੈ। ਅਤੇ ਜਦੋਂ ਇਹਨਾਂ ਧਾਰਨਾਵਾਂ ਨੂੰ ਬਦਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਹਵਾਂਗਹੋ ਨਦੀ ਦੇ ਗਤੀ ਬਦਲਣ ਵਾਂਗ ਉਲਟਾ ਸਿੱਟਾ ਨਿਕਲਦਾ ਹੈ—ਸਭ ਕੁਝ ਮਲੀਆਮੇਟ ਹੋ ਜਾਂਦਾ ਹੈ।

ਕਾਲਜ ਵਿਚ ਸ਼ਰਮਾ ਪਾਂਡੇ ਨੂੰ ਕਹਿੰਦੇ ਹੁੰਦੇ ਸਨ—"ਤੈਨੂੰ ਬਹੁਤੀ ਆਜ਼ਾਦੀ ਚਾਹੀਦੀ ਹੈ ? ਸਾਡੇ ਸਮਾਜ ਵਿਚ ਕਿਹੜੀ ਆਜ਼ਾਦੀ ਨਹੀਂ। ਅੰਨ੍ਹੇ ਅਤਿਵਾਦੀ ਬਣੇ ਬਿਨਾਂ ਤੇ ਪਾਗਲਪਨ ਛੱਡ ਕੇ ਜੇ ਤੂੰ ਅੱਖਾਂ ਖੋਲ੍ਹ ਕੇ ਵੇਖੇਂ ਤਾਂ ਦੇਖੇਂਗਾ ਕਿ ਲੋਕਾਂ ਦੇ ਹੱਥਾਂ ਵਿਚ ਕੋਈ ਹੱਥਕੜੀਆਂ ਨਹੀਂ, ਜੰਜ਼ੀਰਾਂ ਨਹੀਂ, ਮੂੰਹ ਤੇ ਕੋਈ ਜੰਦਰੇ ਨਹੀਂ ਲੱਗੇ ਹੋਏ, ਸੋਚਣ ਦੀ ਕੋਈ ਮਨਾਹੀ ਨਹੀਂ। ਕੋਈ ਇੰਜੇਕਸ਼ਨ ਲਾ ਕੇ ਸੋਚਣ ਸਮਝਣ ਦੀ ਸ਼ਕਤੀ ਨੂੰ ਦਬਾ ਕੇ ਵੀ ਨਹੀਂ ਰਖਿਆ ਹੋਇਆ। ਸੁਖ-ਦੁੱਖ ਨਾਲ ਗ੍ਰਹਿਸਥ ਵਿਚ ਘਰ ਵਸਾ ਕੇ ਰਹਿਣ ਦੀ ਸਭ ਨੂੰ ਖੁਲ੍ਹ ਹੈ। ਤੂੰ ਢਿੱਡ ਭਰ ਕੇ ਖਾ ਤੈਥੋਂ ਕੋਈ ਖੋਹੇਗਾ ਨਹੀਂ। ਤੂੰ ਆਪਣੀ ਇੱਛਾ ਅਨੁਸਾਰ ਲਵ-ਰੋਮਾਂਸ ਕਰ ਸਕਦਾ ਹੈਂ, ਤੈਨੂੰ ਕੋਈ ਨਹੀਂ ਰੋਕੇਗਾ ਨਾ ਤੈਨੂੰ ਕੁੱਟਣ ਲਈ ਦੌੜੇਗਾ। ਤੂੰ ਬੇਝਿਜਕ ਕਮਾ ਸਕਦਾ ਹੈਂ, ਪੈਸਾ ਜਮ੍ਹਾਂ ਕਰ ਸਕਦਾ ਹੈਂ। ਕਿਸੇ ਧੰਦੇ ਵਿਚ ਪੂੰਜੀ ਲਾ ਸਕਦਾ ਹੈਂ। ਕਾਨੂੰਨ ਨੂੰ ਮੰਨ ਕੇ ਦੇਸ਼ ਨੂੰ ਮਜ਼ਬੂਤ ਬਣਾ ਸਕਦਾ ਹੈਂ। ਤਾਕਤਵਰ ਬਣਾ ਸਕਦਾ ਹੈਂ ਜਿਸ ਨਾਲ ਦੁਸ਼ਮਣ ਤੇਰੇ ਤੇ ਰਸ਼ਕ ਕਰਨਗੇ। ਦੇਸ਼ ਨੇ ਤੈਨੂੰ ਆਜ਼ਾਦੀ ਦਿਤੀ ਹੈ। ਜੇ ਹੋਰ ਅਧਿਕਾਰ ਚਾਹੀਦੇ ਹਨ ਤਾਂ ਲੱਕ ਬੰਨ੍ਹ ਕੇ ਕੰਮ ਕਰੋ। ਇੰਜ ਤਾਂ ਕੰਮ ਨਹੀਂ ਚਲਣਾ ਕਿ ਜ਼ਿੰਮੇਵਾਰੀਆਂ ਤੋਂ ਦੂਰ ਨੱਸੋ ਤੇ ਜਦੋਂ ਪੰਗਤ ਦਾ ਵੇਲਾ ਆਏ ਤਾਂ ਮੇਰੇ-ਤੇਰੇ ਦਾ ਰੌਲਾ ਪਾਓ। ਆਪਣੀ ਸੁਭਾਵਕ ਹਾਲਤ ਵਿਚ ਰਹਿ, ਫੇਰ ਵੇਖੀਂ ਸਭ ਠੀਕ ਹੋ ਜਾਏਗਾ। 'ਗਾਡ ਇਸ਼ ਇਨ ਹਿਜ਼ ਹੇਵਨ, ਆਲ ਇਜ਼ ਰਾਈਟ ਵਿਦ ਦਾ ਵ੍ਰਲਡ।' ਸਿਰਫ਼ ਅੱਜ ਹੀ ਨਹੀਂ, 'ਆਲਵਾਜ਼

ਰਾਈਟ ਵਿਦ ਦ ਵ੍ਰਲਡ ।' ਆਦਮੀ ਸਿਰਫ਼ ਆਪਣੇ ਕਾਰਨ ਹੀ ਦੁੱਖੀ ਹੋਂਦਾ ਹੈ। ਖ਼ੁਰਦਬੀਨ ਲਿਆ ਕੇ ਜੇ ਪਹਿਨੇ ਹੋਏ ਕੱਪੜੇ ਵੇਖਣਾ ਚਾਹੋ ਤਾਂ ਮੋਰੀਆਂ ਹੀ ਦਿਸਣਗੀਆਂ । ਇਸ ਵਿਚ ਦੋਸ਼ ਕਿਸ ਦਾ ਹੈ ? ਤੂੰ ਕਹਿਨਾਂ ਏਂ ਵੱਡੇ ਛੋਟੇ ਵਿਚ ਭੇਦ ਕਿਉਂ ਹੈ ? ਪਰ ਤੂੰ ਇਸਨੂੰ ਕਿਵੇਂ ਦੂਰ ਕਰ ਸਕਦਾ ਹੈਂ ? ਦੁਨੀਆਂ ਦੇ ਜੀਵ, ਰੁੱਖ, ਪੱਥਰ, ਆਕਾਸ਼, ਜਿਧਰ ਵੇਖੋ ਅਸਮਾਨਤਾ ਹੈ । ਜੇ ਇਹ ਨਾ ਹੋਵੇ ਤਾਂ ਨਤੀਜਾ ਹੋਵੇਗਾ ਨੰਗ-ਭੁੱਖ । ਪਾਣੀ ਆਪਣਾ ਸਮਤਲ ਲੱਭਦਾ ਹੈ ਇਸ ਲਈ ਉਹ ਉੱਚੇ ਥਾਂ ਤੋਂ ਨੀਵੇਂ ਵਲ ਆਉਂਦਾ ਹੈ ਤੇ ਗਤੀ ਬਣੀ ਰਹਿੰਦੀ ਹੈ, ਨਹੀਂ ਤਾਂ ਖ਼ਤਮ ਹੋ ਜਾਂਦੀ ਹੈ । ਤੂੰ ਕਹਿਨਾ ਏਂ ਸੰਸਾਰ ਵਿਚ ਬੜੇ ਦੁੱਖ ਨੇ । ਉਹ ਤਾਂ ਹਨ ਹੀ । ਜਿਸ ਨੇ ਦੁਨੀਆਂ ਸਾਜੀ ਹੈ ਕਾਰਨ ਤਾਂ ਉਹੀ ਜਾਣਦਾ ਹੈ । ਜੇ ਦੁੱਖ ਨਾ ਹੋਵੇ ਤਾਂ ਸੁੱਖ ਨੂੰ ਸਮਝਣਾ ਔਖਾ ਹੈ । ਮੱਸਿਆ ਨਾ ਹੋਵੇ ਤਾਂ ਪੁੰਨਿਆਂ ਨੂੰ ਸਮਝਣਾ ਸੌਖਾ ਨਹੀਂ । ਇਸੇ ਤੇ ਹਿੰਦੂ ਦਰਸ਼ਨ-ਸ਼ਾਸਤਰ ਦੀ ਨੀਂਹ ਰੱਖੀ ਗਈ । ਇਹ ਜੁੱਗਾਂ ਦੇ ਅਨੁਭਵ ਦਾ ਨਿਚੋੜ ਏ । ਇਹ ਕੋਈ ਅੱਜ ਦਾ ਪਾਗਲਪਣ ਨਹੀਂ ।"

ਪਾਂਡੇ ਨੇ ਵੀ ਜਵਾਬ ਵਿਚ ਕੁਝ ਕਿਹਾ ਸੀ । "ਇਹ ਰੱਜਿਆਂ-ਪੁੱਜਿਆਂ ਦੇ ਘੜੇ ਕਾਇਦੇ ਕਾਨੂੰਨ ਹਨ । ਬੁੱਧੀ-ਜੀਵੀਆਂ ਦੇ ਨਹੀਂ ।" ਹੋਰ ਕੀ ਕਿਹਾ ਸੀ, ਯਾਦ ਨਹੀਂ । ਮਾੜੀ ਗੱਲ ਬੁੱਧੀਮਾਨ ਲੋਕ ਯਾਦ ਨਹੀਂ ਰਖਦੇ ।

ਸੰਸਾਰ ਸੁਖ ਲਈ ਹੈ ਮਾੜੀਆਂ ਗੱਲਾਂ ਲਈ ਨਹੀਂ ।

ਪਾਂਡੇ ਹਾਰ ਗਿਆ ਹੈ । ਉਹਨੇ ਹਾਰਨਾ ਹੀ ਸੀ । ਪਾਗਲ ਆਪਣੇ ਖਿਆਲਾਂ ਨੂੰ ਦੁਨੀਆਂ ਦੇ ਜ਼ਿਹਨ ਵਿਚ ਭਰ ਕੇ ਚਾਹੇ ਕਿੰਨਾ ਵੀ ਮਸਤ ਹੋ ਕੇ ਤੁਰਿਆ ਫਿਰੇ ਦੁਨੀਆਂ ਇਹੋ ਕਹਿੰਦੀ ਹੈ, 'ਪਾਗਲ ਹੈ, ਪਾਗਲ ।' ਮੁੜ ਮੁੜ ਉਹਨੂੰ ਚੇਤੇ ਕਰਵਾਉਂਦੀ ਰਹਿੰਦੀ ਹੈ । ਪਾਂਡੇ ਦੀ ਵੀ ਇਹੀ ਹਾਲਤ ਹੋਵੇਗੀ । ਉਹ ਜੇ ਆਪਣੇ ਆਦਰਸ਼ਾਂ ਦੇ ਝੰਡੇ ਚੁੱਕ ਕੇ, ਲੰਗੋਟੀ ਪਾ ਕੇ, ਭੁੱਖਾ ਰਹਿ ਕੇ ਆਪਣੀ 'ਉੱਤਮਤਾ' ਕਾਇਮ ਰਖਣਾ ਚਾਹੁੰਦਾ ਹੈ ਤਾਂ ਰੱਖੇ । ਰਾਹ ਵਿਚ ਜੇ ਸਾਹਮਣਿਓਂ ਕਾਰ ਆ ਜਾਵੇ ਤਾਂ ਉਸਦੀ 'ਉਤਮਤਾ' ਉਦੋਂ ਹੀ ਦਿੱਸ ਪੈਂਦੀ ਹੈ ਜਦੋਂ ਉਹ ਚਿੱਕੜ ਦੇ ਛਿੱਟਿਆਂ ਤੋਂ ਬਚਣ ਲਈ ਕੱਪੜੇ ਬਚਾਉਂਦਾ ਸੜਕ ਦੇ ਇਕ ਪਾਸੇ ਜਾ ਖੜਦਾ ਹੈ । ਇਸੇ 'ਉਤਮਤਾ' ਨੂੰ ਕਾਇਮ ਰੱਖਣ ਲਈ ਉਸ ਨੂੰ ਬਹੁਤ ਕੁਝ ਕਰਨਾ ਪਵੇਗਾ । ਸ਼ਾਇਦ ਉਹ ਕਰੇ ਵੀ । ਹਿੱਕ ਕੱਢ ਕੇ, ਪਿੱਠ ਵਿਖਾ ਕੇ, ਡਾਂਗਾਂ ਖਾ ਕੇ ਆਪਣੀ ਵੀਰਤਾ ਵਿਖਾਏਗਾ । ਫੇਰ ਉਸਦੀ ਇਹ ਤਾਕਤ ਖ਼ਤਮ ਹੋ ਜਾਏਗੀ । ਜਵਾਨੀ ਦੀ ਤਾਕਤ ਵੀ ਮੁੱਕ ਜਾਏਗੀ, ਮਨ ਦੀ ਤਾਕਤ ਵੀ ਨਹੀਂ ਰਹਿਣੀ । ਟੁੱਟੀਆਂ ਹੱਡੀਆਂ ਲਈ ਫਿਰਦਾ ਉਹ ਜਿਉਂਦਾ ਤਾਂ ਰਹੇਗਾ, ਪਰ ਬਹੁਤਾ ਚਿਰ ਨਹੀਂ । ਜਿਵੇਂ ਇਸ ਸਮਾਜ ਵਿਚ ਉਸ ਦੇ ਆਦਰਸ਼ਾਂ ਲਈ ਕੋਈ ਥਾਂ ਨਹੀਂ ਹੈ, ਓਵੇਂ ਉਸ ਲਈ ਏਸ ਦੁਨੀਆਂ ਵਿਚ ਥਾਂ ਨਹੀਂ ਹੈ ।

ਅਜਿਹੇ ਹਨ ਮਿਸਟਰ ਸ਼ਰਮਾ । ਉਹ ਆਪਣੇ ਵਿਚਾਰਾਂ ਦੇ ਪੱਕੇ ਤੇ ਦ੍ਰਿੜ

ਵਿਸ਼ਵਾਸ ਵਾਲੇ ਹਨ ।

ਉਹ ਆਪਣਾ ਵਿਸ਼ਲੇਸ਼ਣ ਕਰਕੇ ਸੋਚਦੇ ਹਨ ਕਿ ਮਨ ਦੀ ਇਸ ਤੰਦਰੁਸਤੀ ਨੂੰ ਕਾਇਮ ਰੱਖਣ ਲਈ ਦੋ ਚੀਜ਼ਾਂ ਦੀ ਜ਼ਰੂਰ ਲੋੜ ਹੈ—ਕਾਮਨਸੈਂਸ ਅਰਥਾਤ ਪਰਸਥਿਤੀਆਂ ਵਲੋਂ ਸੁਚੇਤ ਰਹਿ ਕੇ ਕੰਮ ਕਰਨਾ ਤੇ ਦੂਜਿਆਂ ਵੱਲ ਉਦਾਰਤਾ—ਇਹੋ ਹੈ ਆਪਣੀ ਸਾਧਿਅਤਾ ਅੰਦਰ ਦੂਜਿਆਂ ਨੂੰ ਸਹਿਣ ਕਰਨਾ । ਹਮਦਰਦੀ—ਮੋਟੇ ਤੌਰ ਤੇ ਇਸ ਨੂੰ ਸਧਾਰਨ ਦਇਆ ਕਿਹਾ ਜਾ ਸਕਦਾ ਹੈ ।

ਤੇ ਇਹ ਸਾਰੇ ਗੁਣ ਉਹਨਾਂ ਵਿਚ ਹਨ । ਏਸੇ ਲਈ ਉਹ ਮੰਗਤੇ ਨੂੰ ਭੀਖ ਦਿੰਦੇ ਹਨ । ਜੇ ਇਹ ਗੱਲ ਉਹਨਾਂ ਦੀ ਕਾਮਨਸੈਂਸ ਵਿਚ ਸਹਿਣਯੋਗ ਹੋਵੇ ਤਾਂ ਪੁੰਨ-ਦਾਨ ਦੇ ਕੰਮਾਂ ਵਿਚ ਕੁਝ ਨਾ ਕੁਝ ਦਿੰਦੇ ਰਹਿੰਦੇ ਹਨ । ਦੂਜਿਆਂ ਦਾ ਦਰਦ ਵੇਖ ਕੇ ਹਮਦਰਦੀ ਕਰਦੇ ਹਨ । ਏਨਾ ਕਰਕੇ ਉਹ ਮਹਿਸੂਸ ਕਰਦੇ ਹਨ ਕਿ ਉਹਨਾਂ ਨੇ ਆਪਣਾ ਫ਼ਰਜ਼ ਨਿਭਾ ਦਿਤਾ ਹੈ । ਹਰ ਵੇਲੇ ਹੱਸਮੁਖ, ਖ਼ੁਸ਼-ਮਿਜ਼ਾਜ ਤੇ ਬੇਫ਼ਿਕਰ ਰਹਿੰਦੇ ਹਨ ।

ਆਪਣਾ ਕਰਤੱਵ ।

ਇਸਦੀ ਪਛਾਣ ਕੀ ਹੈ ?

ਪਾਂਡੇ ਕਹਿੰਦਾ ਹੈ, ਉਸਦੇ ਵਰਗ ਦੇ ਹੋਰ ਕਈ ਅਭਾਗੇ ਲੋਕ ਵੀ ਕਹਿੰਦੇ ਹਨ—ਕਰਤੱਵ, ਮੂੰਹੋਂ ਹਮਦਰਦੀ ਦੇ ਦੋ ਸ਼ਬਦ ਕਹਿਣਾ ਨਹੀਂ ਹੁੰਦਾ । ਸਮਾਜ ਦੀਆਂ ਕੁਝ ਨਿੱਕੀਆਂ-ਮੋਟੀਆਂ ਥੁੜਾਂ ਦੂਰ ਕਰਨ ਨੂੰ ਵੀ ਕਰਤੱਵ ਨਹੀਂ ਆਖਦੇ । ਮੰਗਤਿਆਂ ਨੂੰ ਭੀਖ, ਦੁੱਖੀਆਂ ਨੂੰ ਦਿਲਾਸਾ, ਇਹ ਸਭ ਸਮਾਜ ਦੇ ਅਨੇਕਾਂ ਜ਼ਖ਼ਮਾਂ ਵਿਚੋਂ ਕਿਸੇ ਇਕ ਤੇ ਮਲਹਮ ਲਾਉਣ ਵਾਂਗ ਹੈ । ਏਸ ਨਾਲ ਨਾ ਤਾਂ ਜ਼ਖ਼ਮ ਨੇ ਠੀਕ ਹੋਣਾ ਹੈ ਤੇ ਨਾ ਵਧਣੋ ਹਟਣਾ ਹੈ । ਸਮਾਜ ਦੀਆਂ ਸਾਰੀਆਂ ਬੀਮਾਰੀਆਂ ਲਈ ਦਵਾਈ ਚਾਹੀਦੀ ਹੈ । ਇਹ ਵਕਤੀ ਤਰਸ ਤਾਂ ਆਦਮੀ ਦੀ ਸ਼ਖ਼ਸੀਅਤ ਦਾ ਅਪਮਾਨ ਹੈ । ਇਹਨਾਂ ਦੁੱਖਾਂ ਨੂੰ ਖ਼ਤਮ ਨਾ ਕਰਨਾ ਆਪਣੇ ਆਪ ਤੇ ਦੂਜਿਆਂ ਨਾਲ ਠੱਗੀ ਕਰਨਾ ਹੈ ।

ਅਜਿਹਾ ਕੁਝ ਕਹਿ ਕੇ ਹੀ ਤਾਂ ਉਹ ਉਲਾਰ, ਪਾਗਲ ਤੇ ਅੱਤਵਾਦੀ ਅਖਵਾਉਂਦੇ ਹਨ ।

ਸ਼ਰਮਾ ਹੱਸਦੇ ਹਨ । ਸੋਚਦੇ ਹਨ, ਇਹੋ ਜਿਹੇ ਲੋਕ ਕਿੰਨੇ ਕੁ ਹੋਣਗੇ ਜਿਹੜੇ ਸੁਖ ਦੇ ਮੋਹ ਨੂੰ ਟਾਲ ਸਕਦੇ ਹਨ । ਨਰਮ ਸੇਜ, ਨਿਸਚਿੰਤ ਦਿਮਾਗ਼, ਗਰਮ ਚਾਹ ਗਰਮ-ਗਰਮ ਸਿਗਰਟ, ਬਾਹਰ ਨਿਕਲੋ ਤਾਂ ਸਲਾਮ ਤੇ ਸਲਾਮ, ਆਪਣੇ ਹੀ ਖ਼ਾਸ ਖ਼ਿਆਲਾਂ ਦੀ ਜ਼ਿੰਦਗੀ, ਕੋਈ ਵਿਰੋਧੀ ਨਹੀਂ...

ਔਰਤ ।

ਸ਼ਰਮਾ ਹੱਸਦੇ ਹਨ ।

ਮਨੁੱਖ ਦੀਆਂ ਪਰਵਿਰਤੀਆਂ ਸਿਰਫ਼ ਸੁਖ ਲਈ ਹਨ । ਜੇ ਨਾ ਹੁੰਦੀਆਂ ਤਾਂ

ਕੱਚਾ ਮਾਸ ਖਾਣ ਵਾਲਾ, ਨੰਗਾ ਗੁਫਾ ਵਿਚ ਰਹਿਣ ਵਾਲਾ ਆਦਮੀ ਹੌਲੀ-ਹੌਲੀ 'ਸਭਿਅਤਾ' ਬਣਾ ਕੇ ਸੱਠ ਮੰਜ਼ਲੀਆਂ ਇਮਾਰਤਾਂ ਬਣਾ ਕਿੰਜ ਰਹਿੰਦਾ। ਜੇ ਪਾਂਡੇ ਆਪਣੇ ਆਦਰਸ਼ਾਂ ਤੇ ਏਨਾ ਹੀ ਪੱਕਾ ਸੀ ਤਾਂ ਇੰਟਰਵੀਊ ਕਿਉਂ ਦੇਣ ਗਿਆ ਸੀ ? ਸ਼ਰਮਾ ਹੱਸਦੇ ਹਨ—ਲੋਕ ਭੁੱਖ ਹੜਤਾਲਾਂ ਕਰਦੇ ਨੇ ਪਰ ਲੁਕ ਕੇ ਡਬਲਰੋਟੀ ਤੇ ਮੱਖਣ ਖਾ ਜਾਂਦੇ ਨੇ। ਜ਼ਰੂਰ ਖਾਂਦੇ ਹੋਣਗੇ—ਮੰਨਣਾ ਪਏਗਾ ਕਿ ਖਾਂਦੇ ਹੋਣਗੇ, ਕਿਉਂਕਿ ਆਦਮੀ ਹਮੇਸ਼ਾਂ ਸੁਖ ਵੱਲ ਹੀ ਭੱਜਦਾ ਹੈ।

ਇਸ ਲਈ ਜਨ-ਕਲਿਆਣ, ਮੁਕਤੀ ਆਦਿ ਬਾਰੇ ਸੋਚਣ ਨਾਲ ਕੀ ਲਾਭ ਹੋਵੇਗਾ ? ਇਹਦੇ ਲਈ ਰਾਮ ਚੰਦਰ ਤੋਂ ਲੈ ਕੇ ਬੁੱਧ ਤੇ ਗਾਂਧੀ ਤੱਕ ਨੇ ਕੋਸ਼ਿਸ਼ ਕੀਤੀ ਸੀ। ਉਹ ਅਤਿਮਾਨਵ ਸਨ। 'ਐਕਸੈਪਸ਼ਨ—ਐਕਸੈਪਸ਼ਨ ਪ੍ਰੂਵਸ ਦ ਰੂਲ।' ਨੀਤੀਆਂ ਵਿਚ ਅਤੇ ਉਹਨਾਂ ਦੀਆਂ ਤਤਕਾਲਿਕ ਅਵਸਥਾਵਾਂ ਨੇ ਸਾਬਤ ਕੀਤਾ ਹੈ ਕਿ ਮਨੁੱਖ ਸੁਖ ਚਾਹੁੰਦਾ ਹੈ ਤੇ ਸੁਖ ਤੋਂ ਬਿਨਾਂ ਹੋਰ ਕੁਝ ਨਹੀਂ ਚਾਹੁੰਦਾ। ਮਨੁੱਖ ਚਾਹੁੰਦਾ ਹੈ ਕਿ ਉਹ ਆਪਣੀ ਸੀਮਾ ਵਿਚ ਘੁੰਮੇ ਫਿਰੇ। ਉਸ ਨੂੰ ਜਾਗ੍ਰਿਤ ਵਰਤਮਾਨ ਚਾਹੀਦਾ ਹੈ। ਉਹ ਹਾਸਾ-ਮਜ਼ਾਕ ਚਾਹੁੰਦਾ ਹੈ, ਖੇਡ-ਤਮਾਸ਼ਾ ਤੇ ਅਨੰਦ ਚਾਹੁੰਦਾ ਹੈ। ਇਸੇ ਅਨੰਦ ਵਿਚ ਮਸਤ ਹੋਇਆ ਉਹ ਅਜਿਹਾ ਸਮਾਜ ਲਭਦਾ ਹੈ ਜਿਹੜਾ ਖੇਡਾਂ ਦੇ ਵਾੜੇ ਵਰਗਾ ਹੋਵੇ; ਜਿਥੇ ਡਿਸਿਪਲਿਨ ਹੋਵੇ ਤੇ ਕੋਈ ਉਸ ਵਾੜੇ ਦੀ ਨਿਗਰਾਨੀ ਕਰਨ ਵਾਲਾ ਵੀ ਹੋਵੇ। ਪਾਂਡੇ ਵਰਗੇ ਜਿਹੜੇ ਇਸ ਤੋਂ ਉਲਟ ਸੋਚਦੇ ਹਨ ਉਹਨਾਂ ਦੇ ਦਿਮਾਗ਼ ਦੇ ਪੁਰਜ਼ੇ ਢਿੱਲੇ ਹਨ, ਬਸ ਹੋਰ ਬਹੁਤਾ ਜਾਣਨ ਦੀ ਲੋੜ ਨਹੀਂ।

ਏਸ ਲਈ ਸ਼ਰਮਾ ਕੰਪਨੀ ਦੇ ਵੱਡੇ-ਵੱਡੇ ਕੰਮਾਂ ਲਈ ਸਹੀ ਪ੍ਰਬੰਧਕ ਹਨ।

ਲੋਹਾ ਪਰਖ ਕੇ ਪਾਣ ਚੜ੍ਹਾਉਂਦੇ ਹਨ।

ਵਿਵੇਕ ਲਈ 'ਕਿਉਂ', 'ਜਾਂ' ਕੁਝ ਵੀ ਨਹੀਂ।

ਜੇ ਲੋੜ ਪਏ ਤਾਂ ਮਾਰੋ, ਵੱਢੋ, ਡਾਂਗ-ਸੋਟਾ ਚਲਾਓ...ਓਥੇ ਕਠੋਰ ਕਰਤੱਵ ਹੈ। ਜਦੋਂ ਵੀ ਸੋਚੋ ਅੰਤਰ-ਦ੍ਰਿਸ਼ਟੀ ਉਹਨਾਂ ਹੀ ਦੋ ਸ਼ਬਦਾਂ ਉਤੇ ਜਾ ਟਿਕਦੀ ਹੈ। 'ਕਠੋਰ ਕਰਤੱਵ।' ਜੇ ਇਹ ਨਹੀਂ ਤਾਂ, ਲਿਆਓ ਚਾਹ, ਸਿਗਰਟ, ਬੈਠੋ ..'ਹਾਊ ਡੂ ਯੂ ਡੂ ?' ਏਥੇ ਦੋ ਹੋਰ ਸ਼ਬਦਾਂ ਦਾ ਲੇਬਲ ਹੈ—'ਸਮਾਜਕ ਕਰਤੱਵ।' ਕਿਤਾਬਾਂ ਵਿਚ ਲਿਖਿਆ ਹੈ ਕਿ ਮਨੁੱਖ 'ਸਮਾਜਕ ਜਾਨਵਰ' ਹੈ ਮੰਨ ਲਓ ਕੰਮ ਕਰਦਿਆਂ ਕੋਈ ਭੁੱਲ ਹੋ ਗਈ, ਜਿਸ ਨਾਲ ਕਿਸੇ ਨੂੰ ਦੁੱਖ ਹੋਇਆ। ਇਸ ਗੱਲ ਨੂੰ ਤਰਕ ਨਾਲ ਨਹੀਂ ਸੰਭਾਲਿਆ ਜਾ ਸਕਦਾ ਕੁਝ ਤਾਂ ਕਹਿਣਾ ਹੀ ਪਏਗਾ, 'ਮਾਫ਼ ਕਰੋ', ਆਦਿ। ਉਸ ਲਈ ਵੀ ਮੰਨਿਆ-ਪਰਮੰਨਿਆ ਢੰਗ ਹੈ—'ਭੁੱਲ ਕਰਨਾ ਮਨੁੱਖ ਦਾ ਸੁਭਾਅ ਹੈ।' ਆਪਣੇ ਵਰਗੇ ਸੁਭਾਅ ਵਾਲਿਆਂ ਲਈ ਦੁੱਖੀ ਹੋਣ ਜਾਂ ਪਛਤਾਉਣ ਦਾ ਕੀ ਲਾਭ ? ਸ਼ਾਸਤਰ ਕਹਿੰਦਾ ਹੈ—'ਗਤੱਸਯ ਸ਼ੋਚਨਾ ਨਾਸਤਿ।' ਬਸ ਇਸ ਪਿਛੋਂ ਬਿਸਰਾਮ ਚਿੰਨ੍ਹ ਲਾ ਦਿਓ। ਮਧ-ਕਾਲੀਨ ਸਾਧੂ ਸੰਤ ਆਪਣੀ ਭੁੱਲ ਲਈ

ਸੰਗਲਾਂ ਨਾਲ ਕੁਟਦੇ ਹੁੰਦੇ ਸਨ। ਸਰੀਰ ਨੂੰ ਕੋਈ ਦੁੱਖ ਦਿੰਦੇ ਸਨ, ਵਰਤ ਰਖਦੇ ਸਨ। ਇਹ ਤਾਂ ਮੂਰਖਤਾ ਹੈ। ਨਹੀਂ ਤਾਂ...

"ਮਾਫ਼ ਕਰਨਾ।"

"ਪਲੀਜ਼ ਐਕਸਕਿਊਜ਼ ਮੀ।"

"ਆਈ ਐਮ ਸੌਰੀ।" ਬਸ—ਅਜਿਹਾ ਕੁਝ ਹੀ।

'ਫ਼ਾਰਵਰਡ ਆਊਟ ਲੁੱਕ'—ਅਗਾਂਹ-ਵਧੂ ਦ੍ਰਿਸ਼ਟੀ—ਨਿਹਾਇਤ ਸਭਿਆ ਰੁਚੀ, ਸਾਹਿਬੀ ਮਨ—ਪਹਿਲਾਂ ਤੋਂ ਹੀ ਚਾਹੀਦਾ ਹੈ।

ਜਨਮ ਤੋਂ, ਕਰਮ ਤੋਂ ਤੇ ਚਿੰਤਾ ਦੇ ਪੱਖੋਂ ਵੀ ਸਾਹਿਬ।

ਸ਼ਰਮਾ ਜੀ ਤੇਜ-ਪ੍ਰਤਾਪ ਵੇਲੇ, ਸੁੰਦਰ, ਖਿੜੇ ਹੋਏ ਸੁੰਦਰ ਨੌਜਵਾਨ ਹਨ। ਸਿਹਤ ਬਹੁਤ ਸੋਹਣੀ ਹੈ। ਉਹਨਾਂ ਦਾ ਮਨ ਵੀ ਬੀਮਾਰ ਨਹੀਂ।

ਬੇਧੜਕ ਮਨ ਨਾਲ ਉਸ ਆਨੰਦ ਤੇ ਸੁਖ-ਸੁਆਦ ਦੀ ਭਾਲ ਵਿਚ ਪੂਰੇ ਉਤਸ਼ਾਹ ਨਾਲ ਜੁੱਟ ਜਾਂਦੇ ਹਨ ਜਿਨ੍ਹਾਂ ਲਈ ਜ਼ਿੰਦਗੀ ਨੇ ਉਹਨਾਂ ਵਾਸਤੇ ਮੌਕੇ ਪੈਦਾ ਕੀਤੇ ਹਨ। ਸ਼ਰਮਾ ਬਗ਼ੀਚੇ ਵਿਚ ਖੇਚਲ ਨਾਲ ਵਧਣ ਵਾਲੇ ਕ੍ਰੋਟਨ ਵਾਂਗ ਹਨ। ਉਸ ਪੌਦੇ ਦੀਆਂ ਜੜ੍ਹਾਂ ਚਾਰੇ ਪਾਸਿਓਂ ਗਮਲੇ ਦੇ ਸਖ਼ਤ ਠੀਕਰਾਂ ਨਾਲ ਜਾ ਟਕਰਾਉਂਦੀਆਂ ਹਨ, ਫੇਰ ਵੀ ਉਸ ਦੀ ਪੈਦਾਇਸ਼ੀ ਆਦਤ ਹੈ ਕਿ ਅਜਿਹੀ ਜਕੜ ਉਸਨੂੰ ਔਖਿਆਂ ਨਹੀਂ ਕਰਦੀ। ਪਰ ਇਕ ਅਜਿਹਾ ਵੀ ਮਾਲੀ ਹੈ ਜਿਹੜਾ ਪੁਰਾਣੀਆਂ ਜੜ੍ਹਾਂ ਕੱਟ ਕੇ ਸੁੱਟ ਦਿੰਦਾ ਹੈ, ਪੁਰਾਣੀ ਮਿੱਟੀ ਕੱਢ ਕੇ ਨਵੀਂ ਪਾਉਂਦਾ ਹੈ, ਪਾਣੀ ਦਿੰਦਾ ਹੈ ਤੇ ਉਸਨੂੰ ਛਾਂਗ ਕੇ ਸਜਾਉਂਦਾ ਹੈ। ਉਸ ਸੇਵਾ ਲਈ ਕਿਸੇ ਦੇ ਮਨ ਵਿਚ ਕੋਈ ਢਿੱਲ ਨਹੀਂ, ਕੋਈ ਸੋਚਦਾ ਨਹੀਂ, ਸੋਚਣ ਦੀ ਲੋੜ ਤਕ ਨਹੀਂ। ਸਭ ਕੁਝ ਆਪਣੇ ਆਪ ਹੀ ਹੋ ਜਾਂਦਾ ਹੈ ਕਿਉਂਕਿ ਉਹਨੇ ਹੋਣਾ ਜੁ ਹੈ। ਟਹਿਕਦਾ, ਮਹਿਕਦਾ, ਝਮਝਮ ਕਰਦਾ ਗਮਲੇ ਦਾ 'ਪ੍ਰਿੰਸ ਆਫ਼ ਵੇਲਜ਼' ਕ੍ਰੋਟਨ ਟੇਢੀਆਂ ਵਿੰਗੀਆਂ ਲਹਿਰਾਂ ਵਿਚ ਵਲ ਖਾ ਕੇ ਲੰਮੇ-ਲੰਮੇ ਪੱਤੇ ਖਿਲਾਰਦਾ ਹੋਇਆ, ਹੇਠਾਂ ਘਾਹ, ਟਮਾਟਰ ਤੇ ਵੈਂਗਣ ਦੇ ਪੌਦਿਆਂ ਤੇ ਆਪਣੀ ਵਿਸ਼ੇਸ਼ ਦੱਖ ਦਰਸਾਉਂਦਾ ਹੈ। ਉਹ ਸਬਜ਼ੀ ਦਾ ਬੂਟਾ ਜਾਂ ਕਿਸੇ ਫੁੱਲ ਵਾਲਾ ਪੌਦਾ ਨਹੀਂ ਪਰ ਫੇਰ ਵੀ ਉਸਨੂੰ ਮਾਣ ਮਿਲਦਾ ਹੈ ਤੇ ਉਹ ਸਜਿਆ ਸੰਵਰਿਆ ਰਹਿੰਦਾ ਹੈ, ਕਿਉਂਕਿ ਉਹ ਵੱਡਾ ਹੈ, ਬਗ਼ੀਚੇ ਦੇ ਸਮਾਜ ਵਿਚ ਉਸ ਦੀ ਥਾਂ ਉੱਚੀ ਹੈ। ਜੇ ਉਹ ਮਿੱਟੀ ਵਿਚ ਦੱਬਿਆ ਜਾਏ ਤਾਂ ਉਹਦੀ ਬਾਤ ਕਿਸ ਪੁੱਛਣੀ ਹੈ? ਕਿਸ ਨੇ ਗਮਲਾ ਲਾਂਭੇ ਕਰਨਾ ਜਾਂ ਕੱਟ-ਕੱਟ ਕੇ ਸਜਾਉਣਾ ਏ?...ਚਾਹੇ ਉਸਦਾ ਨਾਂ ਕੁਝ ਵੀ ਹੋਵੇ, ਬਗ਼ੀਚੇ ਦਾ ਮਾਲੀ, ਜਾਂ ਸਮਾਜ ਦਾ ਪਿਓ, ਰਾਖਸ਼ ਜਾਂ ਸਾਥੀ...। ਇਹ ਸਮਾਜ ਦਾ ਦ੍ਰਿਸ਼ਟੀਕੋਣ ਹੈ, ਜਦੋਂ ਤਕ ਹੈ, ਬਗ਼ੀਚਾ ਹੈ, ਸਮਾਜ ਹੈ, ਰੱਬ ਵੀ ਹੈ, ਤੇ ਦੁਨੀਆਂ ਵੀ ਚੰਗੀ ਤਰ੍ਹਾਂ ਚੱਲੀ ਜਾਂਦੀ ਹੈ।

ਇਸ ਲਈ ਇਸ 'ਹੋਂਦ ਦੇ ਭਾਵ' ਨੂੰ ਬਚਾ ਕੇ ਰੱਖਣਾ ਉਸਦਾ ਧਰਮ ਹੈ ਤੇ

ਉਸ ਧਰਮ ਨੂੰ ਕਾਇਮ ਰਖਣ ਲਈ ਲੜਾਈ ਕਰਨਾ ਉਸ ਲਈ ਰੱਬੀ ਹੁਕਮ ਵਰਗਾ ਕਰਤੱਵ ਹੈ ।

ਚਿੱਟੀ ਚਮੜੀ ਵਾਲੇ ਗੋਰੇ ਆਦਮੀ ਸਭਿਆ ਬਣ ਕੇ, ਆਪਣੀ ਪਿੱਠ ਉਤੇ ਗੋਰੇ ਆਦਮੀਆਂ ਦਾ ਭਾਰ ਚੁੱਕ ਕੇ ਇਸੇ ਕਰਤੱਵ ਦਾ ਪਾਲਣ ਕਰਨ ਲਈ ਦੇਸ਼-ਵਿਦੇਸ਼ ਗਏ । ਏਸੇ ਗੱਲ ਨੂੰ, ਏਸ ਤਿਆਗ ਤੇ ਮਹੱਤਵ ਨੂੰ ਕਵੀ ਕਿਪਲਿੰਗ ਨੇ ਸਮਝਿਆ । ਸਭਿਆ ਦੇਸ਼ ਨੇ ਉਸਦੇ ਦਿਲ ਨੂੰ ਸਮਝ ਕੇ ਉਸਨੂੰ ਸਨਮਾਨਿਤ ਕੀਤਾ । ਚਿੱਟੇ ਲੋਕਾਂ ਦਾ ਭਾਰ ਚੁੱਕ ਕੇ ਉਹਨਾਂ ਨੇ ਹਨੇਰੇ ਜੰਗਲਾਂ ਵਿਚ ਬੱਤੀਆਂ ਜਗਾਈਆਂ । ਜੰਗਲ ਕੱਟ ਕੇ ਉਥੇ ਸੰਸਕ੍ਰਿਤੀ ਦੀਆਂ ਚਿੱਟੀਆਂ ਇਮਾਰਤਾਂ ਉਸਾਰ ਕੇ ਜੰਗਲ ਵਿਚ ਮੰਗਲ ਲਾ ਦਿੱਤਾ । ਅਲਸਾਈ ਨੀਂਦ ਨਾਲ ਬੋਝਲ ਧਰਤੀ, ਏਸ ਸੰਸਕ੍ਰਿਤੀ ਨਾਲ ਜਾਗੀ, ਜਾਗ ਕੇ ਹੈਰਾਨ ਹੋਈ, ਉਬਾਸੀ ਲਈ, ਅੰਗੜਾਈ ਲਈ, ਪਾਸਾ ਪਰਤਿਆ ਤੇ ਫੇਰ ਉੱਠ ਕੇ ਨੱਚਣ ਲੱਗ ਪਈ—ਜੁੱਗ ਦਾ ਸ਼ਿਵ ਤਾਂਡਵ ਨਾਚ ।

ਏਸ ਧਰਮ ਤੇ ਮਹੱਤਵ ਨੂੰ ਹਰੇਕ ਦੇਸ਼ ਦੇ ਭੱਦਰ ਅਤੇ ਉੱਚ ਕੁੱਲ ਦੇ ਬਲਵਾਨ ਲੋਕਾਂ ਨੇ ਸਾਂਭ ਛੱਡਿਆ ਹੈ । ਉਹ ਰਾਜ ਦੇ ਸਾਮੰਤ ਲੋਕ ਹਨ । ਸ਼ਰਮਾ ਜੀ ਉਹਨਾਂ ਵਿਚੋਂ ਇਕ ਹਨ ਇਸ ਲਈ ਸਨਮਾਨ ਦੇ ਪਾਤਰ ਹਨ ।

ਬਲੀਦੱਤ ਨੇ ਕਿਹਾ, "ਸ਼ਾਮ ਬਾਬੂ ਸਾਹਿਬ ਕਿੰਨੇ ਕਲਚਰਡ ਨੇ । ਕਮਾਲ ਹੈ ! ਫ਼ਾਈਲ ਲੈ ਕੇ ਕੋਠੀ ਗਿਆ ਸਾਂ, ਅੰਦਰ ਬੁਲਾਇਆ ਤੇ ਕਹਿਣ ਲੱਗੇ, "ਬੈਠੋ ਜੀ" । ਬੜੀਆਂ ਗੰਭੀਰ ਗੱਲਾਂ ਕੀਤੀਆਂ । ਚਿਹਰਾ ਬੜਾ ਹੱਸਮੁਖ ਏ । ਕਿਸੇ ਕੰਮ ਅੰਦਰ ਜਾਣ ਲੱਗੇ ਤਾਂ ਕਹਿ ਗਏ—'ਕਿਰਪਾ ਕਰਕੇ ਤੁਸੀਂ ਰਤਾ ਬੈਠੋ । ਰਤਾ ਥੋੜ੍ਹੀ ਏਧਰ ਓਧਰ ਨਿਗਾਹ ਮਾਰ ਕੇ ਵੇਖਣਾ ਸ਼ਾਇਦ ਤੁਹਾਨੂੰ ਤੁਹਾਡੇ ਸੁਆਦ-ਅਨੰਦ ਦੀ ਕੋਈ ਚੀਜ਼ ਲੱਭ ਪਵੇ ।' ਉਹਨਾਂ ਦਾ ਸੁਭਾਅ ਬੜਾ ਹੀ ਮਿੱਠਾ ਏ । ਕਿੰਨੇ ਹਲੀਮ ਨੇ । ਮੇਰਾ ਤਾਂ ਸਿਰ ਹੀ ਝੁਕ ਗਿਆ ! ਸ਼ਾਇਦ ਪਖਾਨੇ ਗਏ ਸਨ । ਏਨਾ ਸਨਿਮਰ ਆਦਮੀ ! ਸੋਚਿਆ ਉਹਨਾਂ ਦਾ ਹੁਕਮ ਮੰਨਣਾ ਚਾਹੀਦਾ ਹੈ । ਸਾਰੇ ਕਮਰੇ ਵਿਚ ਘੁੰਮ ਫਿਰ ਕੇ ਵੇਖਿਆ । ਵਾਹ ! ਕੀ ਦੱਸਾਂ, ਉਹ ਤਾਂ ਲਗਦਾ ਹੀ ਪਰਦੇਸੀ ਜੇਹਾ ਸੀ । ਏਨੀਆਂ ਸਾਰੀਆਂ ਤੇ ਏਨੀਆਂ ਮੋਟੀਆਂ, ਝਮਝਮ ਕਰਦੀਆਂ ਕਿਤਾਬਾਂ, ਮੈਂ ਏਸ ਜਨਮ ਵਿਚ ਤਾਂ ਨਹੀਂ ਵੇਖੀਆਂ । ਸਾਰੀ ਕੰਧ ਤੇ ਪੇਂਟਿੰਗਜ਼, ਤੇ ਉਹ ਵੀ ਸਭ ਉੱਚ-ਕੋਟੀ ਦੀਆਂ । ਮੈਨੂੰ ਉਹਨਾਂ ਦੀ ਕੀ ਖ਼ਾਕ ਸਮਝ ਆਉਣੀ ਸੀ । ਸ਼ਾਇਦ ਸਾਹਬ ਚਿੱਤਰ ਵੀ ਬਣਾਉਂਦੇ ਨੇ । ਤੇ ਸਭ ਤੋਂ ਅਜੀਬ ਚੀਜ਼ ਜਿਹੜੀ ਮੈਂ ਵੇਖੀ ਉਹ ਸੀ, ਮਿੱਟੀ ਦੀਆਂ ਬਣੀਆਂ ਅਣਗਿਣਤ ਮੂਰਤੀਆਂ । ਉਹ ਤਾਂ ਇਕ ਨੁਮਾਇਸ਼ ਹੀ ਲਗਦੀ ਸੀ । ਤੇ ਪਤਾ ਏ ਉਹ ਕਿਹੋ ਜਿਹੀਆਂ ਸਨ ? ਕੋਈ ਮੈਲੇ-ਪਾਟੇ ਕੱਪੜਿਆਂ ਵਾਲਾ ਬੰਦਾ ਕੋਈ ਡੰਗੋਰੀ ਵਾਲਾ ਅੰਨ੍ਹਾ, ਕੋਈ ਝੋਲੀ ਅੱਡੀ ਖੜੋਤਾ ਮੰਗਤਾ । ਵਾਹ ! ਕੈਸਾ ਹਮਦਰਦੀ ਭਰਿਆ ਦਿਲ ਹੈ ।

ਸ਼ਾਮ ਬਾਬੂ ਨੇ ਇਕ ਹਉਕਾ ਲਿਆ, "ਦਾਣੇ ਪਾਣੀ ਦੀ ਮੁਸ਼ਕਲ ਨਾ ਹੋਵੇ ਤਾਂ

ਬੰਦਾ ਸ਼ੌਕ ਵੀ ਪੂਰੇ ਕਰ ਸਕਦਾ ਹੈ। ਮੇਰੀ ਇੱਛਾ ਸੀ ਕ੍ਰਿਕਟ ਵਿਚ ਨਾਂ ਕਮਾਉਣ ਦੀ। ਇਕ ਵਾਰ ਆਸਟ੍ਰੇਲੀਆ ਵੇਖਣ ਦੀ ਇੱਛਾ ਸੀ। ਤੁਸੀਂ ਝੂਠ ਮੰਨਦੇ ਓ? ਉਸ ਜ਼ਮਾਨੇ ਵਿਚ ਮੇਰਾ ਬੜਾ ਨਾਂ ਸੀ। ਤੁਸੀਂ ਜ਼ਰੂਰ ਸੁਣਿਆ ਹੋਵੇਗਾ। ਕਿਥੇ ਉਹ ਦਿਨ ਤੇ ਕਿਥੇ ਆਹ ਦਿਨ! ਕੋਈ ਗੱਲ ਬਣੀ ਨਹੀਂ। ਤੇ ਹੁਣ ਤਾਂ ਬਸ ਕੰਪਨੀ ਦਾ ਕੰਮ ਹੀ ਰਹਿ ਗਿਆ।"

"ਹੈਂ! ਹੈਂ!...ਤੁਸੀਂ ਪੁਆਇੰਟ ਮਿਸ ਕਰ ਗਏ, ਜਾਨਿ ਅਸਲ ਥਾ ਤੋਂ ਥਿੜਕ ਗਏ ਓ..."

"ਅਸਲ ਗੱਲ ਕਿਹੜੀ ਹੈ, ਮੈਨੂੰ ਪਤਾ ਨਹੀਂ," "ਸ਼ਾਮ ਬਾਬੂ ਨੇ ਅੰਗੜਾਈ ਲਈ, "ਮੈਨੂੰ ਇਨ੍ਹਾਂ ਗੂੜ੍ਹ ਗੱਲਾਂ ਦੀ ਕੋਈ ਸਮਝ ਨਹੀਂ ਬਲੀਦੱਤ ਬਾਬੂ। ਗੂੜ੍ਹ ਗੱਲਾਂ ਜਾਂ ਲੰਮਾ ਲੈਕਚਰ ਸੁਣ ਕੇ ਮੇਰਾ ਸਿਰ ਦੁੱਖਣ ਲੱਗ ਪੈਂਦਾ ਏ। ਮੈਂ ਕਹਿੰਦਾ ਹਾਂ ਜੇ ਖ਼ੁਸ਼ਾਮਦ ਹੀ ਕਰਨੀ ਹੈ ਤਾਂ ਹਮੇਸ਼ਾਂ 'ਖ਼ੁਸ਼ਾਮਦ ਕਰੂਡਮ' ਕਰੋ। ਮਤਲਬ ਇਹ ਕਿ ਹੱਥ ਧੋ ਕੇ ਅਗਲੇ ਦੇ ਪਿੱਛੇ ਪੈ ਜਾਓ। ਬਾਹਾਂ ਤ੍ਰੰਗ ਕੇ ਸਾਰਾ ਜ਼ੋਰ ਲਾ ਦਿਓ। ਐਵੇਂ ਚੂੰ-ਚੂੰ ਕਰਨ ਦਾ ਕਹਿਣਾ ਸੁਆਦ ਹੋਇਆ। ਡਰਾਮੇ ਦੇ ਸੈਨਿਕ ਵਾਂਗ ਹਾਹਾਕਾਰ ਮਚਾਉਣ ਵਿਚ ਮੇਰਾ ਵਿਸ਼ਵਾਸ ਨਹੀਂ। ਜੇ ਕਹਿਣਾ ਹੈ ਤਾਂ ਸਿੱਧੇ ਹੋ ਕੇ ਕਹੋ, ਹੈੱਲ ਵਿਦ ਸ਼ਰਮਾ..."

"ਓ-ਹੋ--ਤੁਸੀਂ ਤਾਂ ਉਲਟ ਸਮਝ ਗਏ, ਇਹ ਖ਼ੁਸ਼ਾਮਦ ਨਹੀਂ। ਬਿਲਕੁਲ ਸੱਚੀ ਗੱਲ ਹੈ। ਸਾਹਿਬ ਆਰਟਿਸਟ ਨੇ—ਕੋਮਲ ਰੁਚੀਆਂ ਵਾਲੇ।"

ਕੰਨਾਂ ਵਿਚ ਗੂੰਜ ਜਿਹੀ ਪੈ ਰਹੀ ਸੀ। ਗੋਪਾਲ ਬਾਬੂ ਫ਼ਾਈਲਾਂ ਚੁੱਕੀ ਖੜੋਤੇ ਉਡੀਕ ਰਹੇ ਸਨ। ਸਾਹਿਬ ਤੇ ਆਰਟਿਸਟ! ਹੂੰ! ਲੰਕਾ ਹਰੀ ਰਾਮ!

ਸਾਹਿਬ ਸੱਚਮੁਚ ਆਰਟਿਸਟ ਹਨ? ਕੀ ਉਹ ਸਮਝਣਗੇ?

ਸਦੀਆਂ ਤੋਂ ਬੰਦ ਹੋਏ ਬੂਹੇ ਕਿਤੇ ਥੋੜ੍ਹੀ ਬਹੁਤ ਕੋਸ਼ਿਸ਼ ਨਾਲ ਖੁਲ੍ਹ ਸਕਦੇ ਨੇ? ਨਹੀਂ। ਕਬਜ਼ਿਆਂ ਨੂੰ ਜੰਗਾਲ ਲੱਗ ਜਾਂਦਾ ਹੈ, ਉਹ ਖੁਲ੍ਹਦੇ ਨਹੀਂ।

ਗੋਪਾਲ ਬਾਬੂ ਨਜ਼ਰ ਟਿਕਾ ਕੇ ਬਲੀਦੱਤ ਦੇ ਮੂੰਹ ਵੱਲ ਵੇਖੀ ਜਾਂਦੇ ਹਨ। ਗੋਲ ਜਿਹਾ ਮੂੰਹ, ਇਕ ਪਾਸੇ ਦੀ ਗਲ੍ਹ ਲਮਕੀ ਜਿਹੀ ਲਗਦੀ ਹੈ। ਮੂੰਹ ਵਿਚ ਪਾਨ ਹੋਣ ਕਰਕੇ ਦੂਜੇ ਪਾਸੇ ਦੀ ਗਲ੍ਹ ਵਿਚ ਇਕ ਘਮੋੜੀ ਜਿਹੀ ਬਣੀ ਹੋਈ ਹੈ। ਸਿਗਰਟ ਦੇ ਪੈਕਟ ਵਿਚੋਂ ਇਕ ਸਿਗਰਟ ਕੱਢ ਕੇ ਤੇ ਪੈਕਟ ਨੂੰ ਮੇਜ਼ ਤੇ ਸ਼ਾਮ ਬਾਬੂ ਵੱਲ ਸੁਟਦਿਆਂ ਹੱਥ ਵਿਚ ਡੱਬੀ ਫੜੀ ਬਲੀਦੱਤ ਨੇ ਆਖਿਆ, "ਸਾਹਬ ਨੂੰ ਪੇਂਟਿੰਗ ਦੀ ਬੜੀ ਸੂਝ ਹੈ। ਉਹਨਾਂ ਦੇ ਘਰ ਬੜੀਆਂ ਪੇਂਟਿੰਗਜ਼ ਟੰਗੀਆਂ ਹੋਈਆਂ ਹਨ। ਜੇ ਮਨ ਏਨਾ ਉੱਚਾ ਨਾ ਹੋਵੇ ਤਾਂ ਕੰਮ ਕਾਰ ਵਾਲਾ ਬੰਦਾ ਉਂਜ ਹੀ ਅਜਿਹੀਆਂ ਗੱਲਾਂ ਵਿਚ ਨਹੀਂ ਪੈਂਦਾ। ਪਤਾ ਏ ਬਹਿਰੇ ਨੇ ਕੀ ਦੱਸਿਆ ਸੀ? ਸਾਹਿਬ ਸਿਤਾਰ ਵਜਾਉਂਦੇ ਨੇ।"

ਸਿਤਾਰ! ਗੋਪਾਲ ਬਾਬੂ ਦਾ ਮਨ ਮਚਲ ਉੱਠਿਆ। ਉਹ ਵੀ ਤਾਂ...

"ਚੁਪ ਰਹਿ ਨੀਂ ਸਿਤਾਰੇ !—ਮੀਰਾ ਦੇ ਦਿਲ ਦੀ..."

ਸਿਤਾਰ ਦੀ ਗੱਲ ਆਖ ਕੇ ਜਿਵੇਂ ਬਲੀਦੱਤ ਨੂੰ ਜਿੱਤ ਪ੍ਰਾਪਤ ਹੋ ਗਈ ਹੋਵੇ, ਉਹ ਬੜੇ ਮਾਣ ਨਾਲ ਸ਼ਾਮ ਬਾਬੂ ਦੇ ਮੂੰਹ ਵੱਲ ਕੁਝ ਇਸ ਤਰ੍ਹਾਂ ਵੇਖ ਰਿਹਾ ਸੀ ਜਿਵੇਂ ਉਸਦੀ ਨਿਗਾਹ ਕਹਿੰਦੀ ਹੋਵੇ, ਈਡਿਅਟ, ਤੂੰ ਕੀ ਸਮਝੇਂਗਾ ! ਅਹਿ ਵੇਖ ! ਏਧਰੋਂ ਸਿਗਰਟ ਦਾ ਧੂੰਆਂ ਛੱਡ ਰਿਹਾ ਹਾਂ ਇੰਜਣ ਵਾਂਗ ! ਵੇਖ ਰਿਹਾ ਹਾਂ ।

ਸ਼ਾਮ ਬਾਬੂ ਸਿਗਰਟ ਦੇ ਪੈਕਟ ਉਤੇ ਛਪੇ ਅੱਖਰਾਂ ਵੱਲ ਵੇਖ ਰਹੇ ਹਨ । ਉਹ ਪੈਕਟ ਨੂੰ ਉਲਟ-ਪਲਟ ਕੇ ਬਾਰ ਬਾਰ ਵੇਖਦੇ ਹਨ ।

ਗੋਪਾਲ ਬਾਬੂ ਪੁਰਾਣੇ ਦਿਨਾਂ ਦੀਆਂ ਗੱਲਾਂ ਬਾਰੇ ਸੋਚ ਰਹੇ ਹਨ । ਉਦੋਂ ਗੋਪਾਲ ਬਾਬੂ ਪੇਂਟਿੰਗ ਕਰਦੇ ਹੁੰਦੇ ਸਨ, ਸਿਤਾਰ ਵੀ ਵਜਾਉਂਦੇ ਸਨ ।

ਕਿਸੇ ਨੇ ਸਿਖਾਇਆ ਨਹੀਂ ਸੀ, 'ਆਰਟ' ਕੋਈ ਪੜ੍ਹਾਈ ਨਹੀਂ । ਫੇਰ ਵੀ ਉਹਨਾਂ ਨੇ ਚਿੱਤਰ ਬਣਾਏ । ਬਚਪਨ ਵਿਚ ਵੈਂਗਣ, ਫੁੱਲ ਆਦਿ ਤੋਂ ਲੈ ਕੇ ਘਰ ਦਾ ਦ੍ਰਿਸ਼, ਪਿੰਡ, ਨਦੀ ਦੇ ਕੰਢੇ ਬੋਹੜ ਪਿਛੇ ਢੱਲਦਾ ਸੂਰਜ, ਗਊ ਵੱਲ ਭੱਜਿਆ ਜਾਂਦਾ ਵੱਛਾ, ਲੜਦੇ ਹੋਏ ਭੇਡੂ, ਭਾਂਤ-ਭਾਂਤ ਦੇ ਮਨੁੱਖੀ ਚਿਹਰੇ । ਹੌਲੀ-ਹੌਲੀ ਮਾਡਲ ਲੱਭ ਕੇ ਚਿੱਤਰ ਬਣਾਉਣੇ ਸ਼ੁਰੂ ਕੀਤੇ । ਹਾਲੇ ਵੀ ਬੱਚਿਆਂ ਦੀ ਮਾਰ ਤੋਂ ਬਚੇ ਕਈ ਚਿੱਤਰ ਪਏ ਹਨ । ਵੱਖੋ-ਵੱਖਰੇ ਕੱਪੜਿਆਂ ਵਿਚ ਪਤਨੀ ਦੇ ਕਈ ਚਿੱਤਰ ਹਨ । ਕਿਧਰੇ ਸਜੀ-ਸ਼ਿੰਗਾਰੀ ਹੱਥ ਵਿਚ ਪਾਨ ਲਈ ਖੜੀ ਹੈ, ਜਾਂ ਹਸਮੁੱਖ ਚਿਹਰਾ, ਲੁੰਗੀ ਬੰਨ੍ਹ ਕੇ, ਖੁਲ੍ਹੇ ਲਹਿਰਾਉਂਦੇ ਹੋਏ ਵਾਲਾਂ ਨਾਲ, ਗਾਗਰ ਚੁੱਕ ਕੇ, ਸਬਜ਼ੀ ਕਟਦਿਆਂ ਤੇ ਪਾਣੀ ਭਰਦਿਆਂ । ਹੇਠਾਂ ਕਿਸੇ ਖੂੰਜੇ ਹਾਲੇ ਵੀ ਛੋਟੇ ਛੋਟੇ ਅੱਖਰਾਂ ਵਿਚ ਨਾਂ ਲਿਖਿਆ ਹੋਇਆ ਹੈ—ਗੋ. ਕ੍ਰ. ਮਿ. । ਤੇ ਫੇਰ ਆਰਟ ਉਜੜ ਗਿਆ ।

ਆਖ਼ਰੀ ਚਿੱਤਰ ਵਿਚ ਕੋਸ਼ਿਸ਼ ਕੀਤੀ ਗਈ ਸੀ ਇਕ ਔਰਤ, ਵਿਚਾਰੀ ਗੁੱਸੇ ਵਿਚ ਗਾਲ੍ਹਾਂ ਕੱਢਦੀ ਮੂੰਹ ਅੱਡੀ ਬਹੁਕਰ ਲੈ ਕੇ ਇਕ ਬੱਚੇ ਨੂੰ ਕੁੱਟਣ ਜਾ ਰਹੀ ਹੈ...

ਬੜੇ ਚਿਰ ਦੀਆਂ ਗੱਲਾਂ ਹਨ । ਉਦੋਂ ਸਿਰਫ਼ ਚਾਰ ਹੀ ਬੱਚੇ ਸਨ । ਸਿਰਫ਼ ਸਕੈੱਚ ਹੀ ਬਣੇ ਪਏ ਸਨ ਕਿ ਉਹਨਾਂ ਨੇ ਜਿਵੇਂ ਐਲਾਨ ਕਰ ਦਿੱਤਾ, "ਜੇ ਅਜਿਹੀ ਹੀ ਹਾਲਤ ਰਹੀ ਤਾਂ ਮੈਂ ਕਨੇਰ ਦੇ ਬੀਜ..."

ਦੋਏ ਟਾਈਮ ਸਿਤਾਰ ਚੁੱਕ ਕੇ ਉਸਤਾਦ ਵੱਲ ਦੌੜਨ ਦਾ ਸਮਾਂ ਵੀ ਗਿਆ । ਅੱਜ ਕੋਈ ਸਾਹਿਬ ਮਿਲਿਆ ਹੈ, ਜੇ ਉਹ ਸੱਚਮੁਚ ਹੀ ਆਰਟ ਨੂੰ ਸਮਝਦਾ ਹੈ ਤਾਂ ।

ਅਸਲ ਵਿਚ ਜਿਨ੍ਹਾਂ ਵੇਲਿਆਂ ਵਿਚ ਉਹ ਕਲਾ ਬਾਰੇ ਚਰਚਾ ਕਰਿਆ ਕਰਦੇ ਸਨ, ਸਿਤਾਰ ਵਜਾਇਆ ਕਰਦੇ ਸਨ ਜਾਂ ਚਿੱਤਰ ਬਣਾਇਆ ਕਰਦੇ ਸਨ ਉਦੋਂ ਉਹਨਾਂ ਨੇ ਇਹ ਕਦੇ ਨਹੀਂ ਸੀ ਸੋਚਿਆ ਕਿ ਲੋਕ ਉਹਨਾਂ ਦੀ ਪ੍ਰਸੰਸਾ ਕਰਨ ਜਾਂ ਉਹਨਾਂ ਬਾਰੇ ਜਾਣਨ । ਉਦੋਂ ਸਾਧਨਾ ਲੁਕੀ-ਛਿਪੀ ਨਹੀਂ ਸੀ । ਸਿਰਫ਼ ਆਪਣਾ ਸ਼ੌਕ ਸੀ, ਖ਼ੁਸ਼ੀ ਸੀ । ਸਾਧਨਾ ਵੀ ਨਸ਼ੇ ਵਾਂਗ ਹੁੰਦੀ ਹੈ । ਉਹਨਾਂ ਦਾ ਕਿੰਨਾ ਸਮਾਂ

ਇਸੇ ਵਿਚ ਹੀ ਲੰਘ ਗਿਆ ਸੀ। ਸ਼ੇਵ ਕਰਨ ਤੋਂ ਲੈ ਕੇ ਬਜ਼ਾਰੋਂ ਸੌਦਾ-ਪੱਤਾ ਲਿਆਉਣ ਤਕ ਕਿੰਨੇ ਜ਼ਰੂਰੀ ਕੰਮ ਭੁਲਣੇ ਪਏ, ਤਿਆਗ ਕਰਨਾ ਪਿਆ, ਘਰੇਲੂ ਨੁਕਸਾਨ ਸਹਿਣਾ ਪਿਆ। ਉਸ ਨੁਕਸਾਨ ਦਾ ਕੋਈ ਹਿਸਾਬ ਨਹੀਂ ਸੀ। ਬਸ ਏਨਾ ਜ਼ਰੂਰ ਸੀ ਕਿ ਰੋਮ ਰੋਮ ਆਨੰਦ ਨਾਲ ਗੜੂੰਦ ਹੋ ਗਿਆ ਸੀ। ਕੰਮ ਚਲਦਾ ਰਿਹਾ। ਮਨ ਨੇ ਕਦੇ ਵੀ ਇਸ ਲਈ ਦੂਜਿਆਂ ਕੋਲੋਂ ਪ੍ਰਸੰਸਾ ਦੀ ਇੱਛਾ ਨਹੀਂ ਕੀਤੀ।

ਪਰ ਜਦੋਂ ਤੋਂ ਅਭਿਆਸ ਛੱੜ ਬੈਠਾ ਹੈ, ਸਿਰਜਣ ਸ਼ਕਤੀ ਜਿਵੇਂ ਨਿਮਾਣੀ ਜਿਹੀ ਹੋ ਗਈ ਹੈ, ਅੰਦਰਲਾ ਕਲਾਕਾਰ ਪੱਕ ਗਿਆ ਲੱਗਦਾ ਹੈ। ਕਦੇ ਸੋਚਦੇ ਹਨ—ਕਾਸ਼ ਕੋਈ ਪਾਰਖੂ ਹੁੰਦਾ ! ਕੋਈ ਪ੍ਰਸੰਸਾ ਕਰਦਾ !

ਪਰ ਦੁਨੀਆਂ ਕਿਸੇ ਚੀਜ਼ ਦਾ ਮੁੱਲ ਨਹੀਂ ਪਾਉਂਦੀ, ਉਡੀਕਦਿਆਂ ਵਰ੍ਹੇ ਬੀਤ ਗਏ ਹਨ ਕਿਸੇ ਨੇ ਆ ਕੇ ਪੁੱਛਿਆ ਤਕ ਨਹੀਂ ਕਿ "ਕਲਾਕਾਰ ਗੋ. ਕ੍ਰ. ਮਿ. ਕੌਣ ਹਨ ? ਚੰਗੀਆਂ ਪੇਂਟਿੰਗਜ਼ ਬਣਾਉਂਦੇ ਹੁੰਦੇ ਸਨ।" ਫੇਰ ਉਹ ਉਡੀਕ ਵੀ ਜਿਵੇਂ ਬੁਝ ਗਈ। ਪਰ ਅੱਜ ਅਚਾਨਕ...

ਮੁੜ੍ਹਕੇ ਨਾਲ ਭਿੱਜੇ, ਫ਼ਾਈਲਾਂ ਕੱਛੇ ਮਾਰੀ ਗੋਪਾਲ ਬਾਬੂ ਖੜੇ ਹਨ। ਮਨ ਵਿਚ ਇੱਛਾ ਹੋਈ ਕਿ ਦੋ ਗੱਲਾਂ ਕਰਨ। ਏਨੇ ਨੂੰ ਰਣਜੀਤ ਬਾਬੂ ਆ ਗਏ।

"ਹੋ ਹੋ ! ਬੈਠੋ-ਬੈਠੋ।...ਅੱਛਾ ਗੋਪਾਲ ਬਾਬੂ ਤੁਸੀਂ ਰਾਤ ਠਹਿਰ ਕੇ ਆ ਜਾਣਾ।"

"ਵਾਹ ਜੀ, ਤੁਸੀਂ ਬੈਠੇ ਨਹੀਂ। ਹਾਂ, ਆਪਣੀ ਗੱਲ ਸ਼ਰਮਾ ਸਾਹਿਬ ਬਾਰੇ ਚੱਲ ਰਹੀ ਸੀ।" ਰਣਜੀਤ ਬਾਬੂ ਹੱਥ ਵਿਚ ਪਾਈਪ ਫੜੀ, ਬਾਂਹ ਉਤਾਂਹ ਚੁੱਕੀ, ਖੜੋਤੇ ਹੋਏ ਹਨ। ਸ਼ਰਮਾ ਦਾ ਨਾਂ ਸੁਣਦਿਆਂ ਹੀ ਅੱਖਾਂ ਵਿਚ ਚਮਕ ਤੇ ਚਿਹਰੇ ਤੇ ਖ਼ੁਸ਼ੀ ਆ ਗਈ। ਖੜੇ ਖੜੇ ਕਹਿਣ ਲੱਗੇ—

"ਵੱਡੇ ਲੋਕਾਂ ਦੀਆਂ ਗੱਲਾਂ ਕੋਈ ਇੰਜ ਇਕੋ ਵਾਰੀ ਥੋੜ੍ਹਾ ਹੀ ਮੁੱਕ ਜਾਇਆ ਕਰਦੀਆਂ ਨੇ ?"

"ਨਹੀਂ, ਨਹੀਂ, ਪਹਿਲਾਂ ਤੁਹਾਡੇ ਵਿਚਾਰ ਸੁਣ ਲਈਏ।" ਸ਼ਾਮ ਬਾਬੂ ਅੜ ਗਏ।

"ਮੋਸਟ ਸਪੋਰਟਿੰਗ ਸ਼ਰਟ।" ਰਣਜੀਤ ਬਾਬੂ ਨੇ ਕਿਹਾ। ਫੇਰ ਕੁਰਸੀ ਤੇ ਬਹਿ ਕੇ ਇਕ ਲੰਮਾ ਕਸ਼ ਖਿੱਚਿਆ। ਕੁਝ ਚਿਰ ਰਣਜੀਤ ਵੱਲ ਵੇਖ ਕੇ ਸਾਰੇ ਸ਼ਰਮਾ ਸਾਹਿਬ ਨੂੰ ਯਾਦ ਕਰਨ ਲੱਗ ਪਏ। ਫੇਰ 'ਕੀਰਤਨ' ਸ਼ੁਰੂ ਹੋਇਆ। ਰਣਜੀਤ ਬਾਬੂ ਬੋਲੇ, 'ਉਹ ਜੀ ਬੜੇ ਹੀ ਅਜੀਬ ਆਦਮੀ ਨੇ। ਉਹਨਾਂ ਨਾਲ ਸ਼ਿਕਾਰ ਤੇ ਗਏ ਸਾਂ, ਅੱਜ ਸਵੇਰੇ ਹੀ ਵਾਪਸ ਪਰਤੇ ਹਾਂ।"

ਬਲੀਦੱਤ ਚੀਕ ਪਿਆ—"ਸੱਚ !"—ਉਹਦੀਆਂ ਅੱਖਾਂ ਨੂੰ ਪਹਿਲਾਂ ਤਾਂ ਰਣਜੀਤ ਬਾਬੂ ਬੜੇ ਅਜੀਬ ਲੱਗੇ। ਨਵੇਂ ਸਾਹਿਬ ਆਉਂਦਿਆਂ ਹੀ ਉਹਨਾਂ ਨਾਲ

ਸ਼ਿਕਾਰ ਨੂੰ ਵੀ ਚਲੇ ਗਏ। "ਸ਼ਿਕਾਰ !" ਸ਼ਾਮ ਬਾਬੂ ਜ਼ੋਰ ਨਾਲ ਬੋਲੇ—"ਮੈਨੂੰ ਤਾਂ ਦੱਸਿਆ ਨਹੀਂ ਤੁਸਾਂ ! ਮੇਰਾ ਮਤਲਬ ਏ ਸਾਡੇ ਇਲਾਕੇ ਵਿਚ ਜਿਥੇ ਮਾਈਨਿੰਗ ਹੋ ਰਹੀ ਏ, ਓਥੇ ਬੜਾ ਸੁਹਣਾ ਜੰਗਲ ਹੈ। ਬੜੇ ਜਾਨਵਰ ਨੇ। ਓਥੇ ਆਪਣੀ ਚੰਗੀ ਜਾਣ ਪਛਾਣ ਏ। ਹੈਂ ਜੀ ! ਬਸ, ਥੋੜ੍ਹਾ ਜਿਹਾ ਇਸ਼ਾਰਾ ਈ ਕਰ ਦਿੰਦੇ ਤਾਂ..."

"ਤੁਹਾਡੇ ਇਲਾਕੇ ਵੱਲ ਨਹੀਂ, ਸਾਹਿਬ ਤਾਂ ਚਿੜੀਆਂ ਦੇ ਸ਼ਿਕਾਰ ਖੇਡਣ ਗਏ ਸਨ। ਪਰ ਉਥੇ ਮਿਲੇ ਕੁਝ ਜਲ-ਸਾਰਸ ਤੇ ਲੱਭੇ ਸਨਾਈਪਸ। ਮਤਲਬ ਵੀ ਇਹੋ ਸੀ। ਪਰ ਅਸਲ ਮਕਸਦ ਤਾਂ ਖੁਲ੍ਹੀ ਥਾਂ ਵਿਚ ਸੈਰ-ਸਪਾਟਾ ਸੀ।"

"ਕੀ ਕਿਹਾ ਜੀ ? ਕੀ ਆਖਿਆ ਜੀ ?" ਸਾਰੇ ਕੰਨ ਲਾਈ ਬੈਠੇ ਹਨ। ਰਣਜੀਤ ਬਾਬੂ ਨੇ ਹੱਸਦਿਆਂ ਕਿਹਾ, "ਹਾਂ, ਉਹਨਾਂ ਨੂੰ ਬੜਾ ਨੇੜਿਓਂ ਵੇਖਣ ਦਾ ਮੌਕਾ ਮੈਨੂੰ ਜ਼ਰੂਰ ਮਿਲਿਆ। ਪਰ..."

ਬਲੀਦੱਤ ਕੁਰਸੀ ਹੋਰ ਨੇੜੇ ਖਿਚਦਿਆਂ ਕਮਾਨ ਵਾਂਗ ਝੁਕ ਕੇ ਬਹਿ ਗਿਆ। ਸ਼ਾਮ ਬਾਬੂ ਆਪਣੇ ਵੱਡੇ ਸਾਰੇ ਮੂੰਹ ਨੂੰ ਆਪਣੀਆਂ ਵੱਡੀਆਂ ਵੱਡੀਆਂ ਹਥੇਲੀਆਂ ਉਤੇ ਟਿਕਾ ਕੇ ਬੈਠੇ ਹੋਏ ਹਨ। ਸਾਰੇ ਚਕਰਾ ਗਏ ਲਗਦੇ ਹਨ।

ਧੂੰਆਂ ਕੱਢਦਿਆਂ ਰਣਜੀਤ ਬਾਬੂ ਨੇ ਆਖਿਆ—"ਬੜੇ ਮਿਲਣਸਾਰ ਨੇ। ਮਨ ਖੋਲ੍ਹ ਕੇ ਗੱਲਾਂ ਕਰਦੇ ਨੇ। ਪਰ ਇਹਨਾਂ ਗੱਲਾਂ ਵਿਚੋਂ ਕੀ ਇਕ ਅਨਮੋਲ ਦਿਲ ਤੇ ਸੋਹਣੇ ਮਨ ਦੀ ਝਲਕ ਮਿਲਦੀ ਹੈ। ਉਹਨਾਂ ਦੀ ਰੁਚੀ ਆਧੁਨਿਕ ਹੈ। ਚਾਹੁੰਦੇ ਨੇ ਸਾਰੇ ਹੱਸਣ-ਖੇਡਣ, ਕਲੱਬ ਜਾਣ, ਮੌਜ-ਮੇਲ ਕਰਨ। ਏਨੇ ਦਿਨਾਂ ਪਿਛੋਂ ਲਾਲ ਫੀਤੇ ਦੀ ਖਿੱਚ ਢਿੱਲੀ ਕਰਨ ਲਈ ਤੇ ਸਮਾਜ ਦੇ ਇਸ ਗੰਦੇ ਬੋਝ ਤੋਂ ਛੁਟਕਾਰਾ ਪਾਉਣ ਲਈ ਹੁਣ ਜਾ ਕੇ ਕੋਈ ਅਸਲ ਬੰਦਾ ਮਿਲਿਆ ਹੈ। ਜਾਣਦੇ ਓ, ਉਹਨਾਂ ਦਾ ਪ੍ਰੋਗਰਾਮ ਕੀ ਏ ? ਵੱਡੇ ਤੋਂ ਲੈ ਕੇ ਛੋਟੇ ਤਕ ਸਾਰਿਆਂ ਦੇ ਘਰ ਜਾ ਕੇ ਮੁਲਾਕਾਤ ਕਰਨਗੇ। ਸਾਰਿਆਂ ਦੇ ਘਰ ਪੂਰੀ ਪੂਰੀ ਰਾਤ ਮਹਿਮਾਨ ਬਣ ਕੇ ਰਹਿਣਗੇ। ਹਾ-ਹਾ-ਹਾ...।"

ਸਾਰੇ ਜਣੇ ਵਾਰੀ ਨਾਲ ਹੱਸ ਰਹੇ ਹਨ।

ਸਾਰੇ ਉਠ ਖੜੇ ਹੋਏ।

ਕਾਗਜ਼ ਤੇ ਕਲਮ ਚਿਰ-ਚਿਰ ਕਰਨ ਲੱਗ ਪਈ। ਸਾਹਿਬ ਬੜੇ ਚੰਗੇ ਹਨ; ਵਧੀਆ ਆਦਮੀ ਹਨ।

"ਰੋਜ਼, ਲੈ ਤੂੰ ਵੀ ਸਿਗਰਟ ਪੀ..." ਮਿਲੀ ਨੇ ਸਿਗਰਟ ਅੱਗੇ ਕਰਦਿਆਂ ਕਿਹਾ—"ਤੂੰ ਬਦਲ ਜ਼ਰੂਰ ਗਈ ਏਂ, ਪਰ ਕਈ ਗੱਲਾਂ ਵਿਚ ਹਾਲੇ ਵੀ ਬੜੀ ਪਿਛਾਂਹ ਏਂ।"

ਕਾਰ ਦੌੜੀ ਜਾ ਰਹੀ ਸੀ।

ਸਰੋਜਨੀ ਨੇ ਮੁਸਕਰਾ ਕੇ ਕਿਹਾ, "ਤੇਰੇ ਮੂੰਹ ਨੂੰ ਜੰਦਰਾ ਵੱਜਾ ਹੋਇਆ ਏ ?"

"ਹਾਂ, ਤੂੰ ਤਾਂ ਇਹੋ ਆਖੇਂਗੀ। ਤੈਨੂੰ ਸਮਝ ਨਹੀਂ ਆ ਸਕਦੀ। 'ਵਨ ਥਿੰਗ ਲੀਡਜ਼ ਟੂ ਅਨਦਰ।' ਇਕ ਗੱਲ ਸ਼ੁਰੂ ਕਰ ਕੇ ਮਨ ਆਪਣੇ ਆਪ ਦੂਜੀ ਗੱਲ ਵੱਲ

ਭਜਦਾ ਹੈ । ਤੂੰ ਸਿਗਰਟ ਪੀ ਕੇ ਤਾਂ ਵੇਖਦੀ, ਫੇਰ ਪਤਾ ਲਗਦਾ ਕਿ ਕੀ ਹੁੰਦਾ ਏ ।"

"ਫੇਰ ਕੀ ਹੋ ਜਾਂਦਾ ? ਸ਼ਾਇਦ ਮੇਰੇ ਦੋ ਖੰਭ ਲੱਗ ਜਾਂਦੇ ਤੇ ਮੈਂ ਡੁੱਰ ਕਰਕੇ ਉੱਡ ਜਾਂਦੀ । ਹੋਰ ਕੀ ਹੋ ਜਾਂਦਾ ।"

ਸਰੋਜਨੀ ਖਿੜਖਿੜਾ ਕੇ ਹੱਸ ਪਈ । ਡਰਾਈਵਰ ਵੀ ਸਟੀਅਰਿੰਗ ਤੇ ਬੈਠਾ ਹੱਸ ਪਿਆ । ਫੇਰ ਖੰਘ ਦੇ ਬਹਾਨੇ ਹਾਸਾ ਲੁਕਾਉਣ ਲੱਗ ਪਿਆ ।

ਇਹੀ ਉਸਦਾ ਦੁਖਾਂਤ ਹੈ । ਉਹ ਸਿਰਫ਼ ਕਾਰ ਦਾ ਚਾਲਕ ਹੈ । ਉਹਦਾ ਇਕ ਪੁਰਜ਼ਾ ਬਣ ਚੁੱਕਾ ਹੈ । ਇਸ ਤੋਂ ਵੱਧ ਹੋਰ ਕੁਝ ਨਹੀਂ । ਪਰ ਉਸ ਦੀਆਂ ਅੱਖਾਂ ਹਨ, ਉਹ ਦੇਖੇਗਾ ਵੀ; ਕੰਨ ਹਨ, ਸੁਣੇਗਾ ਵੀ । ਇਸ ਤੋਂ ਵੱਧ ਹੋਰ ਕੁਝ ਨਹੀਂ । ਕਾਰ ਦੇ ਅੰਦਰ ਵਲ ਉਸਦੀ ਪਿੱਠ ਹੈ ਤੇ ਸਾਹਮਣੇ ਲੰਮੀ ਸੜਕ ।

"ਵੇਖ ਨਾ, ਕਿੰਨੀ ਠੰਡ ਏ, ਡਰਾਈਵਰ ਨੂੰ ਵੀ ਖੰਘ ਛਿੜ ਪਈ । ਦੀਦੀ ਨੇ ਤਾਂ ਅੱਖਾਂ ਮੀਚ ਲਈਆਂ, ਮਨ ਦੇ ਅੰਦਰੋਂ ਅੰਦਰ ਹੀ ਗਰਮੀ ਲੈ ਰਹੀ ਏ । ਤੇ ਅਸੀਂ ? ਦੁਨੀਆਂ ਸੁੱਤੀ ਪਈ ਏ ਤੇ ਅਸੀਂ ਜਾਗ ਰਹੇ ਹਾਂ । ਗਰਮ ਹੋਏ ਬਿਨਾਂ ਨਹੀਂ ਗੱਲ ਬਣਨੀ । ਲੈ ਸਿਗਰਟ ਲਾ ।"

ਡਰਾਈਵਰ ਮਸਤ ਜਿਹਾ, ਗੱਡੀ ਚਲਾਈ ਜਾ ਰਿਹਾ ਹੈ—ਹਾਰਨ, ਕਲੱਚ, ਸਟੀਅਰਿੰਗ, ਗੇਅਰ ਤੇ ਸਾਹਮਣੇ ਲੰਮਾ ਰਾਹ । ਪੰਜ ਸਾਲ ਹੋ ਗਏ ਉਹਨੇ ਆਪਣਾ ਸਿਰ ਵੇਚ ਛਡਿਆ ਹੈ । ਕੀ ਸਿਰਫ਼ ਦਾਣੇ ਪਾਣੀ ਦੀ ਚਿੰਤਾ ਹੀ ਜ਼ਿੰਦਗੀ ਹੈ ? ਰੋਜ਼ੀ ਦੀ ਚਿੰਤਾ ਵਿਚੋਂ ਕਦੇ ਕਦੇ 'ਚਰ ਲੈ ਹਰੀ ਅੰਗੂਰੀ ਹਿਰਨਾ' ਦਾ ਅਹਿਸਾਸ ਉਹਦੇ ਅੰਦਰਲੇ ਆਦਮੀਪਣ ਨੂੰ ਜਗਾਈ ਰਖਦਾ ਹੈ । ਗੱਲ ਤਾਂ ਇਹ ਗੁਪਤ ਇਕਾਂਤ ਦੀ ਹੈ । ਫੇਰ ਵੀ ਉਹ ਗੁਣਗੁਣਾਉਂਦਾ ਹੈ । ਆਪਣੇ ਦੋਸਤਾਂ ਨੂੰ ਅੱਗੇ ਗੱਲ ਨਾ ਕਰਨ ਦੀ ਸੌਂਹ ਦੇ ਕੇ ਉਹ ਪੂਰਾ ਕਿੱਸਾ ਸੁਣਾ ਦਿੰਦਾ ਹੈ । ਗੱਲ ਫੈਲਦੀ ਜਾਂਦੀ ਹੈ ।

ਮਿਲੀ ਖਿੜ ਖਿੜ ਹੱਸਦੀ ਹੈ । ਹੱਸਦਿਆਂ ਦੂਹਰੀ-ਚਹੁਰੀ ਹੋ ਜਾਂਦੀ ਹੈ । ਉਹਦਾ ਆਪਣੇ ਆਪ ਤੇ ਕਾਬੂ ਨਹੀਂ ਰਹਿੰਦਾ । ਡਰਾਈਵਰ ਦੀਆਂ ਅੱਖਾਂ ਭਾਵੇਂ ਸਾਹਮਣੇ ਰਾਹ ਵੱਲ ਹਨ ਪਰ ਮਨ ਵਿਚ ਉਸੇ ਦੀ ਯਾਦ ਆ ਜਾਂਦੀ ਹੈ ।

ਇਹ ਯਾਦ ਪਾਣੀ ਵਾਂਗ ਵਗਦੀ ਆਉਂਦੀ ਹੈ । ਜੇ ਮਨ ਖ਼ੁਸ਼ੀ 'ਚ ਹੋਵੇ ਤਾਂ ਪਾਣੀ ਵਾਂਗ ਹੀ ਉਸ ਵਿਚ ਹੜ੍ਹ ਆਉਂਦੇ ਹਨ । ਉਹ ਪਲ ਕਿੰਨੇ ਆਪਣੇ ਹੁੰਦੇ ਹਨ !

ਉਸ ਪਿਛੋਂ ਜਦੋਂ ਹੜ੍ਹਾਂ ਦੇ ਪਾਣੀ ਲਹਿੰਦੇ ਹਨ ਤਾਂ ਮੁੜ ਕੇ ਪਿਛਾਂਹ ਵੀ ਨਹੀਂ ਤੱਕਦੇ ।

ਸਾਹ ਘੁੱਟ ਕੇ ਸਾਹਮਣੇ ਮੂੰਹ ਕਰੀ ਬੈਠਾ ਡਰਾਈਵਰ ਕਾਰ ਚਲਾਈ ਜਾਂਦਾ ਹੈ । ਉਹਨੂੰ ਲੱਗਦਾ ਹੈ ਕਿ ਜ਼ਿੰਦਗੀ ਇੰਜ ਹੀ ਘਸਮੈਲੀ ਤੇ ਬੇਸੁਆਦ ਹੁੰਦੀ ਹੈ—ਇੰਜ ਜੂਨ-ਗੁਜ਼ਾਰਾ ਹੋਈ ਜਾਂਦਾ ਹੈ ।

"ਸੁਣ ਰੋਜ਼..." ਮਿਲੀ ਨੇ ਸਰੋਜਨੀ ਨੂੰ ਕਿਹਾ, "ਤੇਰਾ ਨਾਂ ਸੀ ਸਰੋਜ। ਜੇ ਕੋਈ ਬੁਲਾਵੇ ਤਾਂ 'ਸੋਰੋਜ' ਹੀ ਸੁਣਦਾ ਸੀ। ਅੰਗਰੇਜ਼ੀ ਵਿਚ ਇਹਦਾ ਮਤਲਬ ਹੁੰਦਾ ਏ 'ਦੁੱਖ'। 'ਸ' ਨੂੰ ਉੜਾ ਦਿਓ ਤਾਂ ਖਿੜ ਪਿਆ 'ਰੋਜ਼'—ਯਾਨੀ ਗੁਲਾਬ। ਕੀ ਨੁਕਸਾਨ ਹੋਇਆ ਏਸ ਨਾਲ ? ਏਸੇ ਤਰ੍ਹਾਂ ਸਾਰੇ ਸੰਸਕਾਰ, ਸਾਰੀਆਂ ਪੁਰਾਣੀਆਂ ਲਕੀਰਾਂ ਤੇ ਪਰੰਪਰਾਵਾਂ ਉਡਾਉਣੀਆਂ ਪੈਣਗੀਆਂ, ਫੇਰ ਕਿਧਰੇ ਜਾ ਕੇ ਗੁਲਾਬ ਖਿੜੇਗਾ। ਪਰ ਤੇਰੀ ਇਹ ਸ਼ਰਮ, ਸੰਕੋਚ, ਸ਼ੱਕ ਪੱਟੀ ਨਹੀਂ ਬੱਝਣ ਦਿੰਦੇ। ਤੂੰ ਇਕ ਹੀਰਾ ਏਂ। ਜੇ ਲਿਸ਼ਕ-ਪੁਸ਼ਕ ਕੇ ਰਹੇ ਤਾਂ ਕੀ ਨਹੀਂ ਹੋ ਸਕਦਾ ? ਹੁਣ ਤੱਕ ਨਾ ਤੂੰ ਸਿਗਰਟ ਪੀਣ ਲਈ ਮੰਨੀ ਏਂ ਨਾ ਨੱਚਣ ਲਈ। ਤੇਰੀ ਇਹ ਫਿੱਗਰ, ਤੇਰੇ ਇਹ ਕੱਟ ! ਤੂੰ ਕਿੰਨਾ ਸੋਹਣਾ ਨੱਚ ਸਕਦੀ ਏਂ !"

"ਫ਼ਾਇਦਾ ?"

"ਸੁੰਦਰ ਹੋਣ ਵਿਚ ਕੀ ਫ਼ਾਇਦਾ ਹੁੰਦਾ ਏ ? ਫ਼ਾਇਦਾ ਉਹ ਆਪਣੇ ਆਪ ਵਿਚ ਏ। ਸੁੰਦਰਤਾ ਆਪਣੇ ਆਪ ਵਿਚ ਇਕ ਲਾਭ ਏ। ਤੇਰੇ ਵਿਚ ਜੋ ਕੁਝ ਹੈ, ਜੇ ਕਿਹਰੇ ਉਹ ਖਿੜ ਪੈਂਦਾ, ਫੇਰ ਤੈਨੂੰ ਪਤਾ ਲਗਦਾ ਕਿ ਭਰਪੂਰ ਜ਼ਿੰਦਗੀ ਕੀ ਹੁੰਦੀ ਏ। ਇਕ ਸੁੰਦਰ ਨਾਵਲ ਵਾਂਗ ਅੱਧੇ ਰਾਹ ਤੱਕ ਆਉਂਦੀ ਏਂ ਤੇ ਫੇਰ ਪਿੱਛੇ ਰਹਿ ਜਾਂਦੀ ਏਂ। ਅਸੀਂ ਆਧੁਨਿਕ ਹਾਂ। ਜੀਵਨ ਵਿਚ ਬੜੇ ਦੁੱਖ ਹਨ। ਜੀਵਨ ਅਨਿਸਚਿਤ ਹੈ। ਇਸ ਲਈ ਅਸੀਂ ਪੁਰਾਣੇ ਸੰਸਕਾਰਾਂ ਨੂੰ ਮੰਨਣ ਲਈ ਤਿਆਰ ਨਹੀਂ। ਸਾਡੇ ਕੋਲ ਤਾਂ ਇਹੋ ਪਲ ਏ, ਇਸੇ ਵਿਚ ਹੀ ਜਿਹੜਾ ਸੁਖ ਮਿਲ ਸਕਦਾ ਏ, ਮਾਣਦੇ ਹਾਂ। ਤੇ ਇਹ ਪਲ ਕਿਧਰੇ ਗੁਆਚ ਗਿਆ ਤਾਂ ਮੁੜ ਕੇ ਨਹੀਂ ਆਉਣਾ।

ਮਿਲੀ ਦੇ ਦਰਸ਼ਨ ਦਾ ਮਤਲਬ ਸਰੋਜਨੀ ਸਮਝ ਨਹੀਂ ਸਕੀ, ਉਹਨੂੰ ਸਿਰਫ਼ ਛੋਹ ਸਕੀ ਹੈ। ਛੋਹਣ ਨਾਲ ਇਹ ਰੋਣ ਜਿਹੇ ਵਾਂਗ ਲੱਗਦਾ ਹੈ। ਕੁਝ ਸਿੱਲ੍ਹਾ ਜਿਹਾ ਪਰਾਇਆ ਦਰਦ ਜਿਵੇਂ ਆਪਣੇ ਤਕ ਫੈਲ ਕੇ ਆ ਗਿਆ ਹੋਵੇ। ਇਸੇ ਛੁਹ ਨਾਲ ਸਰੋਜਨੀ ਦੇ ਮਨ ਵਿਚੋਂ ਇਕ ਸੁਆਲ ਉਠਿਆ ਤੇ ਉਸਨੇ ਪੁੱਛਿਆ—"ਅੱਛਾ, ਤੂੰ ਵਿਆਹ ਕਿਉਂ ਨਹੀਂ ਕੀਤਾ ?"

ਮਿਲੀ ਨੇ ਹਾਸੇ ਵਿਚ ਗੱਲ ਪਾਉਂਦਿਆਂ ਕਿਹਾ, "ਤੂੰ ਕਿਉਂ ਕੀਤਾ ?"

"ਨਹੀਂ, ਸੱਚ ਦੱਸ"—ਸਰੋਜਨੀ ਨੇ ਕਿਹਾ—"ਤੁਸੀਂ ਦੋਵੇਂ ਤਾਂ ਸੱਚੀ ਦੇ ਕੋਮਲ ਓ—ਲੈ ਮੈਨੂੰ ਤਾਂ ਗੱਲ ਕਹਿਣ ਦਾ ਵੀ ਵੱਲ ਨਹੀਂ ਆਉਂਦਾ। ਤੂੰ...ਮੇਰਾ ਮਤਲਬ ਏ ਤੈਨੂੰ ਸਭ ਕੁਝ ਨਾਲ ਕਿੰਨਾ ਪਿਆਰ ਏ, ਤੇਰਾ ਮਨ ਕਿੰਨਾ ਵੱਡਾ ਏ। ਤੂੰ ਵਿਆਹ ਕਿਉਂ ਨਹੀਂ ਕਰਵਾਉਂਦੀ ? ਤੇਰੇ ਲਈ ਕੋਈ ਮੁੰਡਿਆਂ ਦਾ ਘਾਟਾ ਏ ? ਵਰ, ਘਰ-ਬਾਰ, ਬਾਲ-ਬੱਚੇ—ਇਹ ਸਾਰੇ ਹੀ ਤੈਨੂੰ ਚੰਗੇ ਵੀ ਲੱਗਦੇ ਨੇ।"

ਮਿਲੀ ਦਾ ਹਾਸਾ ਰੁਕ ਗਿਆ। ਜੇ ਸਾਰੇ ਬੈਠੇ ਹੁੰਦੇ ਤਾਂ ਇਸ ਸੁਆਲ ਨੂੰ ਇਕ ਠੰਡੀ ਛੁਰੀ ਵਾਂਗ ਉਹਨੇ ਕੱਟਣਾ ਸੀ। ਪਰ ਹੁਣ ਹੱਸਦਿਆਂ ਹੱਸਦਿਆਂ ਉਹ ਸਰੋਜਨੀ ਦੇ ਉਤੇ ਝੁਕ ਗਈ। ਹੱਸਮੁਖ ਭਾਵ ਨਾਲ ਗੱਲ ਨੂੰ ਨਾਪ-ਤੋਲ ਕੇ ਕਹਿਣ ਲੱਗੀ—

"ਮੈਂ ਤੈਨੂੰ ਇਕ ਕਹਾਣੀ ਸੁਣਾਉਂਦੀ ਹਾਂ। ਕਹਾਣੀ ਵੀ ਕਾਹਦੀ ਏ ? ਕੋਈ ਜਿੰਨਾ ਭੱਜਦਾ ਏ ਓਨੀ ਵੱਡੀ ਠੋਕਰ ਖਾਂਦਾ ਏ। ਏਨਾ ਤਾਂ ਤੈਨੂੰ ਪਤਾ ਹੀ ਏ। ਜਿੰਨਾ ਮੰਗਦਾ ਏ ਓਨਾ ਹੀ ਉਸ ਨੂੰ ਮਿਲਦਾ ਏ।

ਇਹ ਗੱਲਾਂ ਅਸੀਂ ਪਿਓ-ਦਾਦੇ ਦੇ ਵੇਲਿਆਂ ਤੋਂ ਸੁਣਦੇ ਆਏ ਹਾਂ। ਫੇਰ ਅਸੀਂ ਏਸੇ ਪਰੰਪਰਾਗਤ ਰਾਹ ਤੇ ਕਿਉਂ ਤੁਰੇ ਜਾਨੇ ਹਾਂ ? ਜੇ ਤੂੰ ਫੁੱਲ ਤੋੜਨ ਲਈ ਹੱਥ ਵਧਾਏਂਗੀ ਤਾਂ ਕੰਡੇ ਵੱਜਣਗੇ। ਧੱਕੇ ਖਾਣੇ ਪੈਣਗੇ। ਤੂੰ ਸੋਚਦੀ ਏਂ ਕਿ ਦੁਨੀਆਂ ਵਿਚ ਸਾਰੇ ਲੋਕ ਕੰਡੇ ਅਤੇ ਧੱਕੇ ਖਾਣੇ ਪਸੰਦ ਕਰਦੇ ਨੇ ? ਜੇ ਕਿਸੇ ਨੂੰ ਨਾ ਪਸੰਦ ਹੋਣ ਫੇਰ ?"

"ਤਾਂ ਕੀ ਫੁੱਲ ਚੰਗੇ ਨਹੀਂ ਹੁੰਦੇ ?"

"ਕਿਸ ਨੇ ਆਖਿਆ ਕਿ ਚੰਗੇ ਨਹੀਂ ਹੁੰਦੇ ? ਜਿਸ ਨੂੰ ਪਤਾ ਨਹੀਂ, ਉਹ ਪਹਿਲਾਂ ਆਪਣੇ ਆਪ ਨੂੰ ਰਤਾ ਕੁ ਜ਼ਖ਼ਮੀ ਕਰੇਗਾ, ਫੇਰ ਫੁੱਲ ਤੋੜੇਗਾ। ਤੇ ਉਦੋਂ ਤਕ ਧੱਕੇ ਖਾ ਖਾ ਮਨ ਬੁੱਝ ਜਾਂਦਾ ਏ; ਜਿਸ ਨੂੰ ਪਤਾ ਏ ਉਹ ਹੌਲੀ ਜਿਹੀ ਫੁੱਲ ਕੋਲ ਨੱਕ ਲਿਜਾ ਕੇ ਸੁੰਘ ਲਏਗਾ; ਅਹਿ, ਮੈਂ ਜਿਵੇਂ ਤੈਨੂੰ ਸੁੰਘਦੀ ਪਈ ਆਂ ! ਵਾਹ, ਕਿੰਨੀ ਸੁਹਣੀ ਖ਼ੁਸ਼ਬੋ ਆਉਂਦੀ ਏ ਰੋਜ਼ ਵਿਚੋਂ। ਜੇ ਮਿਸਟਰ ਦਾਸ ਮੈਨੂੰ ਵੇਖਦੇ ਹੁੰਦੇ ਤਾਂ ਜ਼ਰੂਰ ਸਾੜਾ ਕਰਦੇ।"

ਸਰੋਜਨੀ ਗੱਲ ਬਦਲਦਿਆਂ ਬੋਲੀ—"ਭੈੜੀਏ, ਘਰ ਬਾਰ ਵੀ ਕਿਸੇ ਨੂੰ ਖਾਰਾ ਲਗਦਾ ਏ ?"

"ਨਹੀਂ ਲਗਦਾ। ਪਰ ਉਸੇ ਨੂੰ ਨਹੀਂ ਲਗਦਾ, ਜਿਸ ਦਾ ਅਜਿਹਾ ਵਿਸ਼ਵਾਸ ਹੁੰਦਾ ਏ। ਵਿਸ਼ਵਾਸ ਅੱਜ ਕਲ੍ਹ ਦੇ ਜ਼ਮਾਨੇ ਵਿਚ ਹੈ ਕਿਸ ਨੂੰ ? ਜਿਸ ਨੂੰ ਪਤਾ ਨਹੀਂ, ਉਹ ਮੂਰਖ ਏ, ਗਵਾਰ ਏ। ਤੂੰ ਇਹ ਗੱਲ ਕਿਉਂ ਭੁਲਦੀ ਏਂ ਕਿ ਇਹ ਕਲਜੁਗ ਏ ? ਇਕ ਜੁਗ ਵਿਚ ਨਾ ਸੱਚ ਏ, ਨਾ ਵਿਸ਼ਵਾਸ—ਤੇ ਨਾ ਕੁਝ ਹੋਰ।

ਸਰੋਜਨੀ ਨੇ ਮਿਲੀ ਦੇ ਗਲ ਵਿਚ ਦੋਵੇਂ ਬਾਹਵਾਂ ਪਾ ਕੇ ਕਿਹਾ—"ਚੰਗਾ, ਰਹਿਣ ਦੇ ਮੈਂ ਹੋਰ ਕੁਝ ਨਹੀਂ ਪੁੱਛਦੀ...।" ਮਿਲੀ ਦੀ ਭਾਸ਼ਾ ਉਸ ਲਈ ਊਟਪਟਾਂਗ ਹੈ, ਪਰ ਉਸਦੇ ਗੱਲ ਕਰਨ ਦਾ ਅੰਦਾਜ਼, ਉਸਦੀ ਬੋਲੀ, ਗੱਲ ਕਰਨ ਵੇਲੇ ਉਸ ਦੀਆਂ ਅੱਖਾਂ, ਉਸ ਦੇ ਚਿਹਰੇ ਦੇ ਭਾਵ, ਸਭ ਮਿਲ ਕੇ ਇਕ ਅਜੀਬ ਜਿਹਾ ਕਰੁਣਾ ਭਾਵ ਪੈਦਾ ਕਰ ਦਿੰਦੇ ਹਨ। ਬਿੰਦ ਵਿਚ ਹੀ ਬੰਦਾ ਨਵਾਂ ਰੂਪ ਧਾਰ ਲੈਂਦਾ ਹੈ। ਇਹ ਮਿਲੀ ਹੁਣ ਦੇ ਪਲ ਵਾਲੀ ਨਹੀਂ, ਇਹ ਤਾਂ ਅਤੀਤ ਦੀ ਇਕ ਪੁਕਾਰ ਹੈ।

"ਰਹਿਣ ਦੇ, ਰਹਿਣ ਦੇ, ਮਿਲੀ, ਮੈਂ ਹੋਰ ਕੁਝ ਸੁਣਨਾ ਨਹੀਂ ਚਾਹੁੰਦੀ। ਤੂੰ ਤਾਂ ਬਹੁਤ ਪੜ੍ਹੀ-ਲਿਖੀ ਏਂ, ਜੋ ਕੁਝ ਤੂੰ ਕਹਿ ਰਹੀ ਏਂ, ਮੈਨੂੰ ਕੀ ਸਮਝ ਏ ?" ਪਰ ਅੱਖ ਪਲਕਾਰੇ ਵਿਚ ਹੀ ਮਿਲੀ ਜਿਵੇਂ ਹੋਰ ਦੀ ਹੋਰ ਹੋ ਗਈ। ਉਸਦੇ ਮੂੰਹੋਂ ਜਿਵੇਂ ਜਵਾਲਾਮੁਖੀ ਦਾ ਲਾਵਾ ਫੁੱਟ ਪਿਆ ਹੋਵੇ। ਮਤਲਬ ਤਾਂ ਸਮਝ ਨਹੀਂ ਆਉਂਦਾ ਪਰ ਉਹਦੀਆਂ ਗੱਲਾਂ ਜਿਵੇਂ ਅੱਗ ਵਿਚ ਸੜਦੀਆਂ ਹੋਣ, ਅੱਗ ਦੀਆਂ

ਲਾਟਾਂ ਵਰਗੀਆਂ । ਮਿਲੀ ਬੋਲਣ ਲੱਗੀ ਤਾਂ ਬੋਲਦੀ ਰਹੀ ।

"ਬੱਸ ਸਾਡਾ ਸਮਾਜ ਸਿਰਫ਼ ਲੈਣ ਦੇਣ ਵਿਚ ਬੱਝਿਆ ਹੋਇਆ ਹੈ । ਇਸ ਗੱਲ ਲਈ ਸਮਾਜ ਦੀ ਖੇਡ ਖੇਡਣ ਦੀ ਕੀ ਲੋੜ ਹੈ ? ਰਾਹ ਜਾਂਦਿਆਂ ਕਿਸੇ ਦਾ ਸਤਿਕਾਰ ਕਰਨ ਨਾਲ, ਕੀ ਉਹ ਤੁਹਾਡੇ ਨਾਲ ਦੋ ਗੱਲਾਂ ਨਹੀਂ ਕਰ ਸਕਦਾ ? ਇਹ ਵੀ ਕਿਆ ਦਲੀਲ ਏ ਕਿ ਜੇ ਕਿਸੇ ਗੱਲ ਦੀ ਨੀਂਹ ਨਾ ਰੱਖੀ ਗਈ ਤਾਂ ਆਦਮੀ ਰੋਏਗਾ ? ਹੋ ਸਕਦਾ ਹੈ ਪਹਿਲਾਂ ਸਮਾਜ ਤੰਦਰੁਸਤ ਹੋਵੇ । ਇਹ ਵੀ ਵਿਸ਼ਵਾਸ ਹੋਵੇ ਕਿ ਇਕ ਕੰਮ ਕਰਨ ਨਾਲ ਦੂਜਾ ਹੁੰਦਾ ਹੈ । ਇਸ ਪਿਛੋਂ ਜ਼ਮਾਨਾ ਬਿਲਕੁਲ ਉਂਜ ਹੀ ਬਦਲਿਆ ਜਿਵੇਂ ਰੁੱਤਾਂ ਬਦਲਦੀਆਂ ਹਨ । ਬੰਦੇ ਘਰ ਦੇ ਸੋਏ ਹਨ । ਉਹਨਾਂ ਲਈ ਕੋਈ ਪੂਜਾ ਦੀ ਘੰਟੀ ਨਹੀਂ ਵਜਦੀ । ਪਰ ਫੇਰ ਇਕ ਦਿਨ ਕਰੜੀ ਧੁੱਪ ਨਿਕਲੀ, ਭਿਅੰਕਰ ਗਰਮੀ ਪਈ । ਇਕ ਪਿਛੋਂ ਦੂਜੀ ਲੜਾਈ ਛਿੜੀ । ਕੱਲ੍ਹ ਜਿਹੜਾ ਖੇੜਿਆਂ ਭਰਿਆ ਸ਼ਹਿਰ ਸੀ, ਸੁਆਹ ਦਾ ਢੇਰ ਬਣ ਗਿਆ । ਏਸੇ ਤਰ੍ਹਾਂ ਹੀ ਪੁਰਾਣਾ ਸਮਾਜ, ਤੇ ਪੁਰਾਣੇ ਮੰਦਰ ਧਰਾਸ਼ਾਈ ਹੋ ਗਏ । ਤੁਰੇ ਫਿਰਦੇ ਬੰਦੇ ਸਿਰਫ਼ ਉਬਲਦੇ ਹਨ । ਇਹ ਕੋਈ ਕਾਲ੍ਹ ਨਹੀਂ । ਕਾਲ੍ਹ ਤੋਂ ਵੀ ਭਿਆਨਕ ਹੈ । ਕਾਲ੍ਹ ਤਾਂ ਸਿਰਫ਼ ਕੁਝ ਚਿਰ ਦਾ ਹੁੰਦਾ ਹੈ । ਸਾਰੇ ਜਾਣਦੇ ਨੇ ਕਿ ਰੁੱਤ ਬਦਲੇਗੀ ਤੇ ਕਾਲ੍ਹ ਖ਼ਤਮ ਹੋ ਜਾਵੇਗਾ । ਪਰ ਇਹ, ਇਹ ਕਦੇ ਖ਼ਤਮ ਨਹੀਂ ਹੋਣ ਲੱਗਾ । ਇਹ ਜੁਗ ਬਦਲ ਗਿਆ ਹੈ, ਇਹਦਾ ਤੂੰ ਕੀ ਕਰੇਂਗੀ ? ਜਿਸ ਧਰਤੀ ਉਤੇ ਪੈਰ ਹੋਣ, ਜੇ ਉਹੋ ਹੇਠੋਂ ਖਿਸਕ ਜਾਏ ਫੇਰ ?"

"ਇਹ ਸਾਰੀਆਂ ਵੱਡੀਆਂ ਗੱਲਾਂ ਨੇ ਮਿਲੀ, ਮੈਂ ਕਿਹੜਾ ਕੋਈ ਪੜ੍ਹਾਈ ਕੀਤੀ ਏ ਜੋ ਸਮਝ ਆ ਜਾਣਗੀਆਂ ।"

"ਕਿਉਂ ਨਹੀਂ ਸਮਝੇਂਗੀ ? ਜੋ ਸਾਹਮਣੇ ਦਿਸਦਾ ਏ ਉਸ ਵਲੋਂ ਕਿੰਜ ਅੱਖਾਂ ਮੀਚੇਂਗੀ ? ਹਜ਼ਾਰਾਂ ਸਾਲ ਪਹਿਲਾਂ ਲੋਕ ਕਿਵੇਂ ਰਹਿੰਦੇ ਸਨ ? ਘਰ ਵਸਾਉਂਦੇ ਸਨ, ਪੁੱਤਰਾਂ-ਪੋਤਰਿਆਂ ਲਈ ਚੀਜ਼ਾਂ ਇਕੱਠੀਆਂ ਕਰਦੇ ਸਨ, ਪਰ ਦੇਖੀਏ ਤਾਂ ਉਹਨਾਂ ਦੀਆਂ ਜੜ੍ਹਾਂ ਵੀ ਮਿੱਟੀ ਵਿਚ ਨਹੀਂ ਸਨ । ਉਹ ਤਾਂ ਰਾਹ ਦੇ ਕੂੜੇ ਵਾਂਗ ਸਨ, ਜਿਧਰ ਨੂੰ ਹਵਾ ਲੈ ਗਈ ਉੱਡ ਗਏ । ਇਹ ਹੈ ਅੱਜ ਦੇ ਜੁਗ ਦਾ ਚਿਹਰਾ; ਕੋਈ ਕੰਧ ਨਹੀਂ, ਕੋਈ ਛੱਪਰ ਨਹੀਂ, ਕਿਸੇ ਤੇ ਭਰੋਸਾ ਨਹੀਂ । ਤੈਨੂੰ ਰਾਹ 'ਚ ਕੋਈ ਮਿਲ ਪਿਆ ਏ ਤਾਂ ਉਹਦਾ ਪਤਾ ਉਦੋਂ ਲਗੇਗਾ ਜਦੋਂ ਉਹ ਚਾਹ ਵਿਚ ਤੈਨੂੰ ਧਤੂਰਾ ਮਿਲਾ ਕੇ ਪਿਆ ਦੇਵੇਗਾ । ਅੱਜ ਤੂੰ ਹੈਂ, ਕੱਲ੍ਹ ਨਹੀਂ..."

"ਤੂੰ ਏਨਾ ਸੋਚ ਸਕਦੀ ਏਂ, ਮਿਲੀ, ਇਹ ਸਭ ਸੋਚ ਕੇ ਦੁੱਖੀ ਹੋ ਸਕਦੀ ਏਂ, ਹੱਸ-ਖੇਡ ਵੀ ਸਕਦੀ ਏਂ । ਜੇ ਮੈਂ ਤੇਰੇ ਵਾਂਗ ਏਨੀਆਂ ਗੱਲਾਂ ਢਿੱਡ ਵਿਚ ਰਖਣੀਆਂ ਹੁੰਦੀਆਂ ਤਾਂ ਦੋ ਰੋਟੀਆਂ ਵੀ ਨਾ ਖਾ ਸਕਦੀ । ਸੱਚੀਂ ਜੇ ਆਦਮੀ ਏਨਾ ਸੋਚੇ ਤਾਂ ਆਪਣੇ ਆਪ ਨਾਲ ਨਫ਼ਰਤ ਹੋਣ ਲੱਗ ਪੈਂਦੀ ਏ । ਦੁਨੀਆਂ ਵਿਚ ਕਿੰਨੇ ਹੀ ਦੁੱਖੀ ਲੋਕ ਹਨ, ਗ਼ਰੀਬ ਹਨ, ਜੇ ਉਹਨਾਂ ਬਾਰੇ ਹਮੇਸ਼ਾ ਸੋਚਦੇ ਰਹੀਏ ਤੇ ਉਹਨਾਂ

ਵਰਗਾ ਬਣ ਨਾ ਸਕੀਏ ਤਾਂ ਫੇਰ ਬੰਦੇ ਨੂੰ ਜੰਗਲਾਂ ਵਿਚ ਜਾ ਕੇ ਜੋਗੀ ਜਾਂ ਸਾਧ ਬਣ ਜਾਣਾ ਚਾਹੀਦਾ ਹੈ। ਸਾਡੀ ਮਿਲੀ ਦੇਵੀ ਜੋਗਣ ਬਣੇਗੀ! ਪਰ ਕੋਈ ਜੋਗੀ ਮਿਲੇ ਫੇਰ ਹੀ ਏ ਨਾ! ਛੱਡੋ ਕੋਈ ਹੋਰ ਚੰਗੀ ਗੱਲ ਕਰੀਏ..."

"ਇਹੀ ਤਾਂ ਤੇਰੀ ਭੁੱਲ ਏ। ਜੋਗੀ ਕਿਉਂ ਬਣੀਏਂ? ਜਿਹੜਾ ਵਿਚਾਰਾ ਸਦਾ ਹੀ ਦੁੱਖੀ ਰਹਿੰਦਾ ਏ ਉਹ ਸੋਚਦਾ ਏ ਇਸ ਦੁੱਖ ਨੂੰ ਸੁਖ ਮੰਨ ਕੇ ਕਿਹੜੇ ਤਰੀਕੇ ਨਾਲ ਜਿਉਂਦਾ ਰਹੇ। ਅਸੀਂ ਘਾਹ-ਫੂਸ ਖਾ ਕੇ ਜੋਗੀ ਬਣਨ ਲਈ ਦੁਨੀਆਂ ਵਿਚ ਆਏ ਹਾਂ ਕਿ ਸ਼ੌਕ ਪੂਰੇ ਕਰਨ ਤੇ ਮੌਜ-ਮੇਲਿਆਂ ਲਈ? ਸਾਡੇ ਕੋਲ ਜਿੰਨਾ ਕੁਝ ਹੈ ਉਸੇ ਨਾਲ ਮੌਜ ਮਾਣਾਂਗੇ।"

"ਬੱਸ ਫੇਰ ਠੀਕ ਤਾਂ ਹੈ। ਮੈਂ ਵੀ ਇਹੋ ਕਹਿਨੀ ਆਂ, ਤੂੰ ਵਿਆਹ ਕਰਾ ਲੈ। ਰਣਜੀਤ ਬਾਬੂ ਨੂੰ ਕਹਿ ਦਿਆਂਗੀ।" ਰਣਜੀਤ ਬਾਬੂ ਦਾ ਨਾਂ ਲੈਂਦਿਆਂ ਹੀ ਸਰੋਜਨੀ ਦਾ ਮੂੰਹ ਲਾਲ ਹੋ ਗਿਆ। ਮੂੰਹ ਦੂਜੇ ਪਾਸੇ ਕਰਦਿਆਂ ਕਿਹਾ—"ਓਹ! ਸਾਡੀ ਨੀਲੀ ਦੀ ਵੀ ਕੇਹੀ ਨੀਂਦ ਏ। ਕਿੰਜ ਘੂਕ ਸੁੱਤੀ ਪਈ ਏ।"

ਮਿਲੀ ਨੇ ਕਿਹਾ, "ਅਜਿਹਾ ਅਰਾਮ ਇਹ ਸਾਰਾ ਜ਼ਮਾਨਾ ਹੀ ਚਾਹੁੰਦਾ ਹੈ। ਜੋ ਕੁਝ ਜਦੋਂ ਵੀ ਮਿਲ ਜਾਏ, ਬਸ ਉਹਨੂੰ ਲੁੱਟ ਲਓ। ਸਿਰ ਤੇ ਐਟਮ ਬੰਬ, ਹੇਠ ਯੁਧ ਤੇ ਕਾਲ੍ਹ ਹੈ। ਖੌਰੇ ਫਿਰ ਇਹ ਅਰਾਮ ਮਿਲੇ ਕਿ ਨਾ। ਅਰਾਮ ਲੁੱਟੋ। ਘਰ ਵਸਾਵਾਂਗੀ, ਰਹਾਂਗੀ—ਜੇ ਅਜਿਹਾ ਸੋਚੇਂਗੀ ਤਾਂ ਘੜਦਿਆਂ ਘੜਦਿਆਂ ਹੀ ਸਭ ਢਹਿ ਜਾਏਗਾ। ਇਸ ਜੁਗ ਵਿਚ ਅਸੀਂ ਇਕੱਠੇ ਹੋਏ ਕੁਝ ਪਲ ਹਾਂ, ਜੁਗਾਂ ਦੀ ਸੰਤਾਨ। ਅਸੀਂ ਇਹਨਾਂ ਪਲਾਂ ਦੇ ਉਪਾਸ਼ਕ ਹਾਂ। ਜਦੋਂ ਜੀਅ ਕਰੇ ਖੰਭ ਖਿਲਾਰ ਕੇ ਉੱਡ ਜਾਓ, ਇਸ ਜੁਗ ਵਿਚ ਕੁਝ ਵੀ ਮਿਥਿਆ ਹੋਇਆ ਨਹੀਂ ਤੇ ਨਾ ਹੀ ਸਾਨੂੰ ਇਸ ਜ਼ਮਾਨੂੰ ਨੂੰ ਕਿਸੇ ਗਜ਼ ਨਾਲ ਮਿਣਨ ਦੀ ਲੋੜ ਹੈ।

ਸਰੋਜਨੀ ਚੁੱਪ ਕਰਕੇ ਸੁਣੀ ਜਾਂਦੀ ਹੈ। "ਫੇਰ? ਗੱਲ ਪੂਰੀ ਕਰ ਦੇ, ਕਸਰ ਕਿਉਂ ਛਡਦੀ ਏਂ?"

"ਕਰ ਰਹੀ ਆਂ। ਇਹੋ ਕਹਿਨੀ ਆਂ, ਅੱਗੇ ਵਧੋ, ਜ਼ਮਾਨੇ ਨਾਲ ਹੱਥ ਮਿਲਾਓ। ਜੇ ਸਭ ਨੇ ਮਰਨਾ ਹੈ ਤਾਂ ਤੁਹਾਨੂੰ ਇਕੱਲਿਆਂ ਨੂੰ ਜਿਉਣ ਦਾ ਕੀ ਹੱਕ ਏ? ਜੇ ਸਾਰੇ ਸੜਣਗੇ ਤਾਂ ਤੁਸੀਂ ਇਕੱਲੇ ਬਚਣ ਲਈ ਕਿਉਂ ਸੋਚਦੇ ਫਿਰੋ? ਆਧੁਨਿਕ ਬਣੋ, ਲੰਗਰ ਚੁੱਕ ਦਿਓ।"

"ਫੇਰ?"

"ਸਰੋਤਿਆਂ ਦੇ ਧੀਰਜ ਲਈ ਧੰਨਵਾਦ! ਪਰ ਇਹ ਵੀ ਆਖਾਂਗੀ, ਕਿ ਤੁਹਾਡਾ ਧੀਰਜ ਵੀ ਇਸ ਜੁਗ ਲਈ ਕੋਈ ਚੰਗਾ ਨਹੀਂ। ਜ਼ਮਾਨਾ ਧੀਰਜ ਹੀ ਨਹੀਂ ਚਾਹੁੰਦਾ ਉਹ ਤਾਂ ਤੁਹਾਡੇ ਕੋਲੋਂ ਬੇਸਬਰੀ ਦੀ ਆਸ ਰਖਦਾ ਹੈ। ਕਿਤਾਬ ਪੜ੍ਹਦਿਆਂ ਛੇਤੀ ਛੇਤੀ ਪੰਨੇ ਉਲਟੋ। ਸੁਭਾਵਕ ਹੀ ਗਾਲ੍ਹਾਂ ਕੱਢੋ। ਤਕਰੀਰ ਸੁਣਦਿਆਂ ਹੋ-ਹੋ ਕਰੋ। ਗਲੇ ਹੋਏ ਆਂਡੇ ਤੇ ਸੜੇ ਹੋਏ ਕੇਲੇ ਸੁੱਟੋ ਨਹੀਂ ਤਾਂ ਪਤਾ

ਕਿਵੇਂ ਲਗੇਗਾ ਕਿ ਤੁਸੀਂ ਆਜ਼ਾਦ ਹੋ ? ਤੁਹਾਡੀ ਸ਼ਖ਼ਸੀਅਤ ਅਤੇ ਵਿਸ਼ੇਸ਼ਤਾ ਦਾ ਹੋਰ ਕਿੰਜ ਪਤਾ ਲਗੇਗਾ ? ਘਿਰਾਓ ਕਰਨੇ ਤਾਂ ਹੋਰ ਵੀ ਸੁਭਾਵਿਕ ਗੱਲ ਹੋਵੇਗੀ। ਪਰ ਇਕ ਗੱਲ ਹੋਰ ਕਹਿ ਦਿਆਂ; ਇਹ ਲਿਪਸਟਿਕ, ਰੂਜ, ਪਾਊਡਰ, ਵੈਨਿਟੀ ਬੈਗ, ਹਾਈ ਹੀਲ ਸ਼ੂਜ਼ ਸਾਡੇ ਮਨ ਦਾ ਚਮੜਾ ਨਹੀਂ, ਇਹ ਤਾਂ ਇਸ ਯੁਗ ਦੀ ਪੁਸ਼ਾਕ ਹੈ। ਇਹ ਉਸੇ ਤਰ੍ਹਾਂ ਦੀ ਪੁਸ਼ਾਕ ਹੈ ਜਿਵੇਂ ਪਹਿਲਾਂ ਔਰਤਾਂ ਰੁੱਖਾਂ ਦੀ ਛਿੱਲ ਪਹਿਨਿਆ ਕਰਦੀਆਂ ਸਨ। ਉਸ ਪੁਸ਼ਾਕ ਨਾਲ ਮਨ ਦਾ ਕੋਈ ਸੰਪਰਕ ਨਹੀਂ ਸੀ। ਤੇ ਬੰਦੇ ਦੀ ਜਾਨ ? ਉਹ ਤਾਂ ਆਦਿ ਕਾਲ ਤੋਂ ਹੈ।"

"ਕੈਪੀਟਲ, ਕੈਪੀਟਲ..." ਨੀਲੀ ਤਾੜੀ ਵਜਾਉਂਦੀ ਉੱਠ ਬੈਠੀ।

"ਠੀਕ ਹੀ ਏ..." ਨੀਲੀ ਨੇ ਕਿਹਾ, "ਕੈਪੀਟਲ ਜਾਨਿ ਪੂੰਜੀ, ਅੱਗੇ ਕੈਪੀਟਲ, ਪਿੱਛੇ ਕੈਪੀਟਲ, ਟੀਚਾ ਕੈਪੀਟਲ। ਉਸੇ ਲਈ ਹੀ ਸਾਡਾ ਇਹ ਅੰਦੋਲਨ ਹੈ। ਜੇ ਸਾਡੇ ਕਲੱਬ ਲਈ ਚੰਦਾ ਇਕੱਠਾ ਹੋ ਜਾਵੇ ਤਾਂ ਘਰ ਘਰ ਜਾ ਕੇ ਮੰਗਣ ਦੀ ਕੀ ਲੋੜ ਪਈ ਏ ?"

"ਨਹੀਂ, ਸੱਚੀਂ, ਤੇਰਾ ਭਾਸ਼ਣ ਬੜਾ ਜ਼ੋਰਦਾਰ ਸੀ।" ਨੀਲੀ ਨੇ ਕਿਹਾ।

ਸਰੋਜਨੀ ਹੈਰਾਨ ਹੋ ਕੇ ਪੁੱਛ ਬੈਠੀ, "ਤਾਂ, ਏਨੀ ਦੇਰ ਤੂੰ ਲੈਕਚਰ ਹੀ ਦਿੰਦੀ ਰਹੀ ਸੈਂ, ਮਿਲੀ ?

"ਸ਼ਿਓਰ। ਹੋਰ ਸਫ਼ਰ ਕਿਵੇਂ ਕੱਟਦਾ ? ਇਹ ਤਾਂ ਮਜ਼ੇ ਦੀ ਗੱਲ ਏ। ਤੂੰ ਕਿਸੇ ਨੂੰ ਅਗਲੇ ਦੇ ਘਰ ਬਾਰੇ ਪੁੱਛੇਂਗੀ ਤਾਂ ਉਹ ਲੈਕਚਰ ਹੀ ਸ਼ੁਰੂ ਕਰੇਗਾ ਨਾ। ਤੂੰ ਬਾਰ ਬਾਰ ਦਿਲ ਦੀਆਂ ਗੱਲਾਂ ਪੁੱਛਦੀ ਏਂ ਪਰ ਦਿਲ ਹੈ ਕਿੱਥੇ ? ਬਸ ਇਹ ਤਾਂ ਲੱਕੜ ਹੈ, ਜੇ ਕੋਈ ਚਾਹੇ ਤਾਂ ਲੱਕੜ ਨੂੰ ਚੀਰ-ਪਾੜ ਕੇ ਕੋਈ ਸਾਜ਼ ਬਣ ਸਕਦਾ ਏ। ਸੁਣਨ ਵਿਚ ਵੀ ਚੰਗਾ ਲਗਦਾ ਹੈ।"

"ਹਾਏ ! ਨੀ ਨੀਲੀ, ਤੂੰ ਸੁੱਤੀ ਨਹੀਂ ਸੈਂ ?"

"ਜਿਹੜਾ ਜਿਹੋ ਜਿਹਾ ਲਗਦਾ ਏ, ਉਹ ਹਮੇਸ਼ਾ ਓਹੋ ਜਿਹਾ ਨਹੀਂ ਹੁੰਦਾ।" ਨੀਲੀ ਨੇ ਕਿਹਾ, "ਹੁਣ ਤੂੰ ਲਗਦੀ ਏਂ ਕਿੱਡੀ ਪਰ ਹੈਂ ਬੱਡੀ।"

"ਕਿੱਡੀ, ਬੱਡੀ...ਇਹ ਕੀ ਗੱਲ ਬਣੀ ?"

ਦੋਏ ਭੈਣਾਂ ਇਕ ਦੂਜੇ ਵਲ ਵੇਖ ਕੇ ਮੁਸਕਰਾਈਆਂ। ਮਿਲੀ ਨੇ ਸਮਝਾਇਆ, "ਕਿੱਡੀ, ਮਤਲਬ ਜਿਸ ਦਾ ਦਿਮਾਗ਼ ਬਹੁਤਾ ਹੋਵੇ। ਬੱਡੀ ਦਾ ਮਤਲਬ ਏ ਕੱਚੀ ਕਲੀ। ਭਾਵ ਇਹ ਕਿ ਤੂੰ ਵੇਖਣ ਨੂੰ ਬੜੀ ਸਮਝਦਾਰ ਲਗਦੀ ਏਂ ਪਰ ਹੈਂ ਸਿਧੀ-ਸਾਦੀ—ਅਰਥਾਤ ਤੈਨੂੰ ਸੰਸਾਰਕ ਅਨੁਭਵ ਭੋਰਾ ਨਹੀਂ। ਕਹਿਣ ਦਾ ਭਾਵ ਇਹ ਕਿ ਤੂੰ ਸਿੱਧੜ ਏਂ।"

"ਅਹਿ, ਜਿਵੇਂ ਗਿਨੀ-ਪਿੱਗ, ਕਿੰਨੇ ਪਾਲਤੂ ਹੁੰਦੇ ਨੇ।" ਨੀਲੀ ਨੇ ਕਿਹਾ। ਸਰੋਜਨੀ ਖ਼ੁਸ਼ ਹੋ ਕੇ ਬੋਲੀ, "ਤੁਸੀਂ ਬਾਬਾ ਪੜ੍ਹੀਆਂ ਲਿਖੀਆਂ ਕੁੜੀਆਂ ਓ, ਮੈਨੂੰ ਤਾਂ ਏਸ ਹੱਟੀਓਂ ਖ਼ਰੀਦ ਕੇ ਓਸ ਹੱਟੀ ਵੇਚ ਦਿਓਗੀਆਂ।"

ਸਾਰੀਆਂ ਹੱਸ ਪਈਆਂ । ਮਿਲੀ ਨੇ ਆਖਿਆ—"ਇਹ ਵਪਾਰ ਦਾ ਯੁੱਗ ਜੁ ਹੋਇਆ..." ਕਾਰ ਰੁਕ ਗਈ । ਵਿਸ਼ਨੂੰ ਬਾਬੂ ਦਾ ਘਰ ਆ ਗਿਆ । ਵਿਸ਼ਨੂੰ ਬਾਬੂ ਇਕ ਕਰਮਚਾਰੀ ਹਨ । ਲੁੰਗੀ ਪਾਈ ਬੀੜੀ ਪੀਂਦੇ ਹੋਏ ਟਹਿਲਦੇ ਫਿਰਦੇ ਹਨ । ਤਿੰਨ ਜਣੀਆਂ ਹੱਥਾਂ ਵਿਚ ਚਮੜੇ ਦੇ ਬੈਗ ਫੜੀ ਅੰਦਰ ਚਲੀਆਂ ਗਈਆਂ । ਇਸੇ ਘਰ ਤੋਂ ਚੰਦੇ ਦੀ ਉਗਰਾਹੀ ਸ਼ੁਰੂ ਹੋਵੇਗੀ । ਕੁਝ ਚਿਰ ਪਿਛੋਂ ਵਿਸ਼ਨੂੰ ਬਾਬੂ ਲਈ ਅੰਦਰੋਂ ਸੱਦਾ ਆ ਗਿਆ ਤੇ ਉਹਨਾਂ ਨੂੰ ਅੰਦਰ ਜਾਣਾ ਪਿਆ ।

ਏਕਤਾ ਹੋਣੀ ਚਾਹੀਦੀ ਹੈ ।

ਇਸ ਲਈ ਸਹਿਯੋਗ ਜ਼ਰੂਰੀ ਹੈ ।

ਸਾਰੇ ਇਕ ਹੋ ਜਾਣ ਤਦ ਹੀ ਨਾ ।

ਕਿੰਨਾ ਕੂੜਾ ਹੈ ! ਕਿੰਨਾ ਕੰਮ ਹੈ ! ਓਹ !

ਕੋਈ ਤੁਰਿਆ ਜਾਂਦਾ ਪਿਚਕ ਕਰਕੇ ਪਾਨ ਦੀ ਪੀਕ ਥੁੱਕ ਦਿੰਦਾ ਹੈ । ਸੁਆਣੀ ਸੜਕ ਜਾਂ ਰਾਹ ਦੇ ਵਿਚਕਾਰ, ਅੰਦਰੋਂ ਕੱਢ ਕੇ ਕੂੜੇ ਦਾ ਢੇਰ ਲਾ ਦਿੰਦੀ ਹੈ । ਕੂੜਾ ਕਰਕਟ, ਗੰਦਗੀ, ਪਿੱਛ, ਗੰਦਾ ਪਾਣੀ ਡੁਲ੍ਹਿਆ ਪਿਆ ਹੈ । ਸਾਰਾ ਰਾਹ ਕਿੰਨਾ ਗੰਦਾ ਹੈ, ਮੱਖੀਆਂ ਭਿਣਕਦੀਆਂ ਹਨ—ਸੜ੍ਹਾਂਦ ਮਾਰਦੀ ਹੈ ।

ਕੁੱਲੀਆਂ ਦੀ ਬਸਤੀ ਕਿੰਨੀ ਗੰਦੀ ਹੈ, ਮੈਲੀ ਹੈ । ਟੁੱਟੀਆਂ-ਭੱਜੀਆਂ ਕੰਧਾਂ ਹਨ, ਕਿਧਰੇ ਅੱਧਾ ਕੁ ਛੱਪਰ ਹੈ ਕਿਧਰੇ ਨਹੀਂ । ਬੋਰੀਆਂ ਸਿਉਂ ਕੇ ਜਾਂ ਕਿਸੇ ਟਾਟ ਦੇ ਟੁੱਕੜੇ ਨੂੰ ਟੁੱਟੇ ਹੋਏ ਬੂਹੇ ਅੱਗੇ ਤਾਣ ਕੇ ਕੰਮ ਸਾਰ ਲਿਆ ਹੈ । ਜਾਂ ਤਾੜ ਦੇ ਪੱਤੇ ਇਕੱਠੇ ਕਰਕੇ ਓਹਲਾ ਕਰਨ ਦੀ ਕੋਸ਼ਿਸ਼ ਕੀਤੀ ਹੈ । ਚਾਰੇ ਪਾਸੇ ਕੂੜੇ ਦੇ ਢੇਰ ਹੀ ਢੇਰ ਪਏ ਹਨ । ਓਹ ! ਕਿੰਨਾ ਗੰਦ ਹੈ, ਸੜ੍ਹਾਂਦ ਨਾਲ ਨੱਕ ਸੜ ਜਾਂਦਾ ਹੈ । ਜਿਥੇ ਹਾਂਡੀ ਓਥੇ ਹੱਗਣ ਵਾਲੀ ਗੱਲ ਹੈ ।

ਆਦਮੀ ! ਨਿਆਣੇ ਦਾ ਨੱਕ ਪੂੰਝਦਿਆਂ ਵੀ ਪਤਾ ਨਹੀਂ ਕੀ ਗੋਲੀ ਵਜਦੀ ਹੈ ! ਸਿਰ ਨਹੀਂ, ਜੂੰਆਂ ਦਾ ਘਰ ਹੈ । ਕੀ ਦੋ ਤੁਪਕੇ ਤੇਲ ਵੀ ਨਹੀਂ ਮਿਲਦਾ ? ਔਰਤਾਂ ਤਾਂ ਹੋਰ ਵੀ ਗੰਦੀਆਂ ਨੇ । ਕੱਪੜੇ ਪਾਟੇ ਹੋਏ, ਪਾਟੀ ਥਾਂ ਵਿਚੋਂ ਸਿਰ ਦੇ ਵਾਲ, ਜਟੂਰੀਆਂ ਬਾਹਰ ਨਿਕਲ ਕੇ ਉਡਦੀਆਂ ਹਨ । ਸਾਰੇ ਸਰੀਰ ਤੇ ਮੈਲ ਦੀ ਇਕ ਪਰਤ ਜੰਮ ਚੁੱਕੀ ਹੈ । ਨਹੁੰ, ਕੋਲਿਆਂ ਵਰਗੇ ਕਾਲੇ ਅਤੇ ਦਿਹ ਦਾ ਬੁਰਾ ਹਾਲ—ਕੀ ਪਿੱਛ ਵੀ ਪੀਣ ਨੂੰ ਨਹੀਂ ਮਿਲਦੀ ? ਗੱਲ ਇਹ ਨਹੀਂ, ਗੱਲ ਹੈ—ਬੇਵਕਤ ਖਾਣਾ, ਗੰਦਾ ਭੋਜਨ, ਸਿਹਤ ਬਾਰੇ ਛੋਟੀਆਂ ਛੋਟੀਆਂ ਗੱਲਾਂ ਵਲੋਂ ਬੇਧਿਆਨੀ । ਇਕ ਨੂੰ ਰੋਗ ਲਗਿਆ, ਦੂਜੇ ਨੂੰ ਵੀ ਲੱਗ ਜਾਂਦਾ ਹੈ । ਓਹ ! ਇਹ ਲੋਕ ਕਿੰਨੇ ਉਦਾਸੀਨ ਹਨ ! ਪਸ਼ੂਆਂ ਵਰਗੇ ਹਨ ।

ਜੇ ਲੋਕ ਬਦਲ ਜਾਣ ਤਾਂ ਦੇਸ਼ ਦਾ ਚਿਹਰਾ ਵੀ ਬਦਲ ਜਾਏ । ਖ਼ਾਲੀ ਥਾਵਾਂ ਤੇ ਗੰਦੇ ਜੰਗਲਾਂ ਦੀ ਥਾਂ ਮਹਿਕਦੇ, ਲਿਸ਼ਕਦੇ ਬਗੀਚੇ ਹੋਣ, ਬਾੜੀਆਂ ਹੋਣ, ਸੋਹਣੇ ਘਰ ਹੋਣ, ਤੰਦਰੁਸਤ ਤੇ ਨਰੋਏ ਬੰਦੇ, ਪਸ਼ੂ, ਫਲ ਫੁੱਲ ਹੋਣ । ਦੇਸ਼ ਵਿਚ

ਲਛਮੀ ਦਾ ਵਾਸਾ ਹੋ ਜਾਣਾ ਸੀ। ਪਰ ਕਿਥੇ ! ਇਹ ਲੋਕ ਤਾਂ ਅੱਖਾਂ ਮੀਚੀ ਜਿਵੇਂ ਊਂਘਦੇ, ਪਤਾ ਨਹੀਂ ਕਿਧਰ ਤੁਰੇ ਜਾਂਦੇ ਹਨ। ਜੇ ਬਹੁਤਾ ਸੋਚਣਗੇ ਤਾਂ ਸਿਰਫ਼ ਆਪਣਾ ਗਿੱਠ ਦਾ ਢਿੱਡ ਭਰਨ ਲਈ ਹੀ ਸੋਚਣਗੇ। ਜੁਗ ਬੀਤ ਜਾਂਦੇ ਹਨ, ਪਰ ਅੰਧ-ਵਿਸ਼ਵਾਸ ਨਹੀਂ ਟੁੱਟਦਾ, ਕੁਝ ਵੀ ਨਹੀਂ ਬਦਲਦਾ।

ਇਸ ਲਈ ਸੰਗਠਨ ਚਾਹੀਦਾ ਹੈ, ਮਿਲਵਰਤਣ ਚਾਹੀਦਾ ਹੈ।

ਸਰੋਜਨੀ ਸੋਚਦੀ ਹੈ। ਆਪਣੇ ਪਿੰਜਰੇ ਵਿਚੋਂ ਬਾਹਰ ਨਿਕਲ ਕੇ ਰੁੱਖ ਦੀ ਟਾਹਣੀ ਤੇ ਬਹਿ ਕੇ, ਪੰਛੀ ਵਾਂਗ, ਚਾਰੇ ਪਾਸੇ ਵੇਖਦਿਆਂ, ਸੋਚਦੀ ਹੈ। ਇਸ ਤੋਂ ਪਹਿਲਾਂ ਕਦੇ ਸੰਗਠਨ ਦੀ ਦੁਨੀਆਂ ਵਿਚ ਹੀ ਨਹੀਂ ਸੀ, ਨਵੀਂ ਨਵੀਂ ਆਈ ਹੈ। ਕਲੱਬ ਦੀ ਇਮਾਰਤ ਬਣੇਗੀ ਤੇ ਉਹਦੇ ਨਾਲ 'ਨਾਰੀ ਕਲਿਆਣ ਸੰਮਤੀ' ਬਣੇਗੀ। ਜਦੋਂ ਸੰਗਠਨ ਦੀ ਗੱਲ ਸੋਚਦੀ ਹੈ ਤਾਂ ਸਾਰੇ ਪਾਸਿਆਂ ਦੀਆਂ ਚੀਜ਼ਾਂ ਨਜ਼ਰ ਆ ਜਾਂਦੀਆਂ ਹਨ। ਚਾਰੇ ਪਾਸੇ ਬੰਦੇ ਲਈ ਕਿੰਨੀਆਂ ਰੋਕਾਂ ਤੇ ਕਿੰਨੀਆਂ ਵਸਤਾਂ ਦੀ ਥੁੜ ਹੈ। ਉਹਨੇ ਨਵਾਂ ਨਵਾਂ ਕੰਮ ਸ਼ੁਰੂ ਕੀਤਾ ਹੈ। ਏਸ ਲਈ ਉਸ ਵਿਚ ਬੜਾ ਉਤਸ਼ਾਹ ਹੈ। ਉਸ ਦੇ ਕੰਮਾਂ ਵਿਚ, ਗੱਲਾਂ ਵਿਚ ਭਾਵਨਾਵਾਂ ਦੀ ਗਰਮੀ ਹੈ। ਚੰਦਾ ਮੰਗਣ ਜਾਣਾ, ਪੈਂਫਲੇਟ ਵੰਡਣੇ ਜਾਂ ਇਸ ਬਾਰੇ ਦੋ ਦੋ ਘੰਟੇ ਗੱਲਾਂ-ਬਾਤਾਂ ਕਰਨਾ—ਉਹਨੂੰ ਬੜਾ ਮਹੱਤਵਪੂਰਨ ਲਗਦਾ ਹੈ। ਉੱਚੀ ਤਕਰੀਰ ਕਰਨ ਨੂੰ ਜੀਅ ਕਰਦਾ ਹੈ। ਉਸ ਨੇ ਕੀ ਨਹੀਂ ਕੀਤਾ !

ਇਸੇ ਸੰਗਠਨ ਬਾਰੇ ਉਹ ਕਈ ਪੱਖਾਂ ਤੋਂ ਸੋਚਦੀ ਹੈ।

ਪਿੱਠ ਤੇ ਖੱਦਰ ਦੇ ਕੱਪੜਿਆਂ ਦੀ ਪੰਡ ਚੁੱਕੀ ਕੋਈ ਤੁਰਿਆ ਜਾਂਦਾ ਹੈ। ਨੀਵੀਂ ਪਾਈ, ਨੰਗੇ ਪੈਰੀਂ, ਮੋਟੀ ਧੋਤੀ ਗੋਡਿਆਂ ਤੱਕ ਬੰਨ੍ਹੀ ਹੋਈ ਹੈ। ਮੁੜ੍ਹਕੇ ਨਾਲ ਸਰੀਰ ਭਿੱਜ ਗਿਆ ਹੈ, ਸੌਣ-ਖਾਣ ਦੀ ਪਰਵਾਹ ਨਹੀਂ। ਹਰ ਪਿੰਡ, ਹਰ ਗਲੀ ਧੁੱਪੇ ਹੀ ਇਹ ਬੰਦਾ ਖੱਦਰ ਵੇਚਦਾ ਫਿਰਦਾ ਹੈ। ਚਰਖੇ ਤੇ ਸੂਤ ਕੱਤਣ ਦਾ ਪ੍ਰਚਾਰ ਕਰਦਾ ਹੈ। 'ਗ੍ਰਾਮਉਦਯੋਗ ਦੀ ਨੀਂਹ ਰੱਖੋ !' ਅਹਿੰਸਾ ਦੀ ਬੋਲੀ ਬੋਲਦਾ ਇਹੋ ਪ੍ਰਚਾਰ ਕਰਦਾ ਹੈ। ਘਰ-ਬਾਰ ਛੱਡੀ ਫਿਰਦਾ ਹੈ। ਰੋਗ ਬੀਮਾਰੀ ਦੀ ਪਰਵਾਹ ਨਹੀਂ ਕਰਦਾ। ਉਹ ਭਾਵਨਾ ਦਾ ਰੂਪ ਹੈ।

ਨਾ ਨਾਂ ਦੀ ਪਰਵਾਹ ਹੈ ਨਾ ਕਿਸੇ ਤਾਕਤ ਦੀ ਇੱਛਾ ਹੈ। ਸੁਖ ਵੱਲ ਤਾਂ ਧਿਆਨ ਹੀ ਨਹੀਂ। ਸਿਰਫ਼ ਰਾਮ ਰਾਜ ਲੱਭਦਾ ਫਿਰਦਾ ਹੈ। ਤੇ ਇਸ ਰਾਮ ਰਾਜ ਦਾ ਸੁਪਨਾ ਵੇਖਦਿਆਂ ਵੇਖਦਿਆਂ ਹੀ ਪਤਾ ਨਹੀਂ ਕਿਹੜੀ ਉਜਾੜ ਵਿਚ ਆਪਣੀ ਹੱਡੀਆਂ ਦੀ ਮੁੱਠ ਸੁੱਟ ਕੇ ਚਲਾ ਜਾਏਗਾ।

ਉਹ ਨਹੀਂ, ਉਸਦੀ ਮਹਾਨ ਭਾਵਨਾ ਰਹੇਗੀ। ਤੇ ਇਸ ਮਹਾਨ ਭਾਵਨਾ ਨੂੰ ਆਪਣੇ ਖ਼ੂਨ ਵਿਚ ਰਚਾ ਕੇ ਕਿੰਨੇ ਹੀ ਸਮਾਜ-ਸੇਵਕ ਸੇਵਾ ਵਿਚ ਜੁੱਟ ਜਾਣਗੇ। ਚਿੱਕੜ, ਮਿੱਟੀ ਘੱਟੇ, ਹੜ੍ਹ ਤੇ ਤੂਫ਼ਾਨਾਂ ਵਿਚ, ਇੱਟਾਂ-ਵੱਟੇ ਤੇ ਗਾਲ੍ਹਾਂ ਖਾ ਕੇ ਵੀ ਇਹ ਲੋਕ ਕੰਮ ਕਰਨਗੇ। ਇਹਨਾਂ ਦਾ ਕੋਈ ਨਾਂ ਨਹੀਂ, ਤਿਆਗ ਦਾ ਬ੍ਰਹਮ-ਜੀਵਨ

ਜਿਉਂਦੇ ਹਨ ਇਹ ਲੋਕ ।

ਸਰੋਜਨੀ, ਮਿਲੀ ਸਭ ਆਪੋ ਆਪਣੇ ਢੰਗ ਨਾਲ ਸੋਚਦੇ ਹਨ ।

ਸੁਹਣੇ ਕੱਪੜੇ ਪਾਈ, ਕੱਪੜਿਆਂ ਹੇਠ ਦਸਤੀ ਬੰਬ ਲੁਕਾ ਕੇ, ਬੜਾ ਚੁਕੰਨਾ ਹੋਇਆ ਕੋਈ ਬੰਦਾ ਘੁੰਮਦਾ ਫਿਰਦਾ ਹੈ। ਬੰਬ ਸੁੱਟ ਦਿੰਦਾ ਹੈ, ਬੰਦੇ ਮਾਰ ਦਿੰਦਾ ਹੈ, ਗੱਡੀਆਂ ਉਲਟ ਦਿੰਦਾ ਹੈ। ਲੋਕਾਂ ਨੂੰ ਰੁਆਉਂਦਾ ਹੈ, ਸੰਸਾਰ ਨੂੰ ਚੂਰ ਚੂਰ ਕਰਦਾ ਹੈ। ਉਹਨੂੰ ਹਿੰਸਾ, ਅੱਗ ਧੂੰਏਂ ਤੇ ਸਜਰੇ ਲਹੂ ਦੇ ਖਾਲ੍ਹਾਂ ਤੋਂ ਬਿਨਾਂ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਰਾਹ ਬੜਾ ਔਖਾ ਹੈ, ਜੀਵਨ ਅਸ਼ਾਂਤ ਹੈ, ਕੋਈ ਭਰੋਸਾ ਨਹੀਂ। ਚੋਰ ਵਾਂਗ ਉਹ ਲੁਕਦਾ ਫਿਰਦਾ ਹੈ; ਅੱਜ ਹੈ, ਕਲ੍ਹ ਨਹੀਂ ਰਹੇਗਾ। ਉਹਦੇ ਲਈ ਪੁਰਸਕਾਰ ਵਜੋਂ ਗੋਲੀ ਜਾਂ ਫਾਂਸੀ ਦਾ ਰੱਸਾ ਹੈ। ਕੁਝ ਪਤਾ ਨਹੀਂ ਕਦੋਂ ਕੀ ਮਿਲੇਗਾ ।

ਉਹ ਵੀ ਇਕ ਸੁਪਨਾ ਵੇਖਦੀ ਹੈ ।

ਉਹ ਦੁਨੀਆਂ ਦੇ ਬਦਲਦੇ ਚਿਹਰੇ ਦਾ ਸੁਪਨਾ ਵੇਖਦਾ ਹੈ। ਗ਼ਰੀਬੀ ਵਿਚ ਗ੍ਰਸੇ ਕਿਰਸਾਨ ਨੂੰ ਕਤਾਰ ਬੰਨ੍ਹੀ ਖੜੋਤਿਆਂ ਤੇ ਪੁਰਾਣ-ਕਥਾ ਸੁਣਦਿਆਂ, ਮਾਲਾ ਫੇਰਦਿਆਂ ਵੇਖਦੀ ਹੈ। 'ਕਲਕੀ ਅਵਤਾਰ ਹੋਰ ਕਿੰਨਾ ਕੁ ਚਿਰ ਪੈਦਾ ਨਹੀਂ ਹੋਣਗੇ ? ਉਹਨਾਂ ਦੇ ਆਉਣ ਮਗਰੋਂ ਤਾਂ ਬਾਰਾਂ ਹੱਥ ਲੰਮੀ ਤਲਵਾਰ ਹੋਏਗੀ ਤੇ ਪਿੰਡਿਆਂ ਤੇ ਸੰਧੂਰ ਮਲੀ ਫਿਰਦੇ ਪਾਗਲ ਰਾਕਸ਼...। ਕੰਟਰੋਲ ਦਾ ਜ਼ਮਾਨਾ ਹੋਏਗਾ, ਚੌਲ, ਰੁਪਏ ਦੇ ਡੇਢ ਸੇਰ। ਕਾਲੂ ਦੇ ਜ਼ਮਾਨੇ ਵਿਚ ਇਸ ਤੋਂ ਵੀ ਸਸਤੇ ਸਨ। ਸਤਿਜੁਗ, ਦੁਆਪਰ, ਤਰੇਤਾ ਤੇ ਹੁਣ ਕਲਜੁਗ। ਕਲਕੀ ਅਵਤਾਰ ਹੋਰ ਕਿੰਨਾ ਕੁ ਚਿਰ ਨਹੀਂ ਆਉਣਗੇ ?'

ਦੋ ਦਲ ਵੀ ਬਦਲੀ ਹੋਈ ਦੁਨੀਆਂ ਦਾ ਸੁਪਨਾ ਵੇਖਦੇ ਹਨ। ਨਦੀਆਂ ਨੂੰ ਲਗਾਮ ਪਾ ਕੇ ਬਿਜਲੀ ਪੈਦਾ ਹੋਵੇਗੀ, ਫੇਰ ਸਿੰਜਾਈ ਹੋਵੇਗੀ। ਜੰਗਲ ਸਾਫ਼ ਕਰਕੇ, ਜ਼ਮੀਨ ਪੁੱਟ ਕੇ ਧਾਤਾਂ ਤੇ ਤਰਲ ਪਦਾਰਥ ਨਿਕਲਣਗੇ। ਮਸ਼ੀਨਾਂ ਕੰਮ ਕਰਨਗੀਆਂ, ਖੇਤੀ ਕਰਨਗੀਆਂ। ਮਸ਼ੀਨਾਂ ਬਿਨਾਂ ਲੋਕਾਂ ਦੀਆਂ ਥੁੜਾਂ ਦੂਰ ਨਹੀਂ ਹੋਣੀਆਂ।

ਪੁਜਾਰੀ ਉਪਾਅ ਦੱਸਦਾ ਹੈ, ਮੰਗਲ ਆਰਤੀ ਨਾਲ ਬੇਨਤੀ ਕਰਦਾ ਹੈ—'ਸਰਵੇ ਭਵੰਤੁ ਸੁਖਿਨ: ਸਰਵੇ ਸੰਤੁ ਨਿਰਾਮਯਾ...' ਜੇ ਪਿੰਡ ਪਿੰਡ, ਸ਼ਹਿਰ ਸ਼ਹਿਰ ਅੰਦਰ 'ਸ਼ਾਂਤੀ-ਘਰ' ਹੁੰਦੇ ਤਾਂ ਇਹ ਪਾਪ ਕੱਟੇ ਜਾਣੇ ਸਨ। ਧਰਤੀ ਤੇ ਸੁਰਗ-ਸਥਾਪਨਾ ਲਈ ਤਾਂ ਸਿਰਫ਼ ਕੀਰਤਨ ਤੇ ਹੋਮ-ਯੱਗ ਹੀ ਉਪਾਅ ਹਨ।

ਅੱਖਾਂ ਮੀਚ ਕੇ ਧਿਆਨ ਇਕਾਗਰ ਕਰਦਿਆਂ ਕੋਈ ਭਾਵੁਕ ਬੰਦਾ ਉਪਾਅ ਸੋਚਦਾ ਹੈ—'ਏਨਾ ਦੁੱਖ ! ਇਹ ਸਭ ਕੁਝ ਕਿਉਂ ਹੈ ? ਕੀ ਦੁਨੀਆਂ ਵਿਚ ਖਾਣ ਲਈ ਨਹੀਂ ? ਕੀ ਧਨ ਅਮੀਰਾਂ ਲਈ ਹੀ ਹੈ ? ਠੀਕ ਵੰਡ ਨਾ ਹੋਣ ਕਰਕੇ ਇਹ ਸਾਰੀ ਅਸਮਾਨਤਾ ਤੇ ਦੁੱਖ ਪੈਦਾ ਹੁੰਦਾ ਹੈ। ਜੇ ਧਨ ਦਾ ਦਬਦਬਾ ਦੂਰ ਕੀਤਾ ਜਾ ਸਕੇ ਤੇ ਵੰਡ ਵਿਚ ਸੁਧਾਰ ਕੀਤਾ ਜਾ ਸਕੇ ਤਾਂ ਇਕ ਦਿਨ ਵਿਚ ਹੀ ਧਰਤੀ ਦਾ

ਰੰਗ ਰੂਪ ਬਦਲ ਜਾਏ । ਇਹ ਚੰਦਰੀ ਗ਼ਰੀਬੀ ਤੇ ਬੁਜ਼ਦਿਲੀ ਕਿਧਰੇ ਨਹੀਂ ਸੀ ਦਿਸਣੀ ।'

ਸੰਗਠਨ ਤੇ ਮਿਲਵਰਤਣ, ਸਾਰਿਆਂ ਦੇ ਮਨ ਵਿਚ ਇਸੇ ਸੋਚ ਦਾ ਹਥਿਆਰ ਹੈ, ਸਭ ਦੇ ਮਨ ਵਿਚ ਸੰਗਠਨ ਤੇ ਮਿਲਵਰਤਣ ਦੇ ਹਥਿਆਰਾਂ ਦਾ ਖ਼ਿਆਲ ਆਉਂਦਾ ਹੈ, ਬਸ ਢੰਗ ਹੀ ਵੱਖਰੇ ਹਨ ।

ਸਰੋਜਨੀ ਦਾ ਆਪਣਾ ਹੀ ਬੜਾ ਸਿੱਧਾ ਤਰਕ ਸੀ—ਚੰਦਾ । ਜੇ ਸਾਰੇ ਚੰਦਾ ਦੇਣ, ਇਕੋ ਵਾਰੀ ਨਹੀਂ, ਲਗਾਤਾਰ; ਤਾਂ ਜਮ੍ਹਾਂ-ਪੂੰਜੀ ਵਧੇਗੀ ਤੇ ਇਸੇ ਪੂੰਜੀ ਨਾਲ ਨਾਰੀ ਕਲਿਆਣ ਸੰਮਤੀ ਦਾ ਕੰਮ ਹੋਰ ਵਧੇਗਾ । ਕੰਮ ਕੋਈ ਬਹੁਤਾ ਵੱਡਾ ਤਾਂ ਨਹੀਂ । ਪਹਾੜੋਂ ਪੱਥਰ ਤਾਂ ਨਹੀਂ ਢੋਣੇ, ਨਾ ਕੋਈ ਕੋਹਲੂ ਗੇੜਨਾ ਜਾਂ ਮੁੰਜ ਕੁੱਟਣੀ ਹੈ ਬੱਸ ਸਿਰਫ਼ ਕਲੱਬ ਵਿਚ ਸਾਰਿਆਂ ਨੇ ਇਕੱਠੇ ਹੋਣਾ ਹੈ । ਇਕ ਦੂਜੇ ਨੂੰ ਮਿਲਣਾ ਹੈ, ਕੁਝ ਸਿਖਣਾ-ਸਿਖਾਉਣਾ ਹੈ । ਏਸੇ ਨਾਲ ਹੀ ਸਭਿਅਤਾ ਆਉਂਦੀ ਹੈ । ਢੰਗ ਨਾਲ ਕੱਪੜੇ ਪਾਉਣਾ, ਪਹਿਨ-ਪੱਚਰ ਕੇ ਸਾਫ਼ ਰਹਿਣਾ, ਸੂਈ ਕਰੋਸ਼ੀਏ ਦੇ ਕੰਮ ਸਿਖਣੇ ਤੇ ਯੋਗਤਾ ਪ੍ਰਾਪਤ ਕਰਨੀ ।

ਸਾਡੇ ਘਰਾਂ ਵਿਚ ਸਜਾਵਟ ਦੀ ਖ਼ਾਸੀਅਤ, ਸੰਗੀਤ ਨਾਚ-ਗਾਣਾ ਇਹ ਸਭ ਕੁਝ ਨਹੀਂ ਰਹੇ ਸਗੋਂ ਇਕ ਰੁੱਖਾਪਣ ਆ ਗਿਆ ਹੈ । ਇਹਨਾਂ ਗੱਲਾਂ ਨਾਲ ਚੁਸਤੀ ਆਉਂਦੀ ਹੈ ਘਰ ਵਿਚ ਆਨੰਦ ਆਉਂਦਾ ਹੈ । ਜੇ ਮਨ ਪ੍ਰਸੰਨ ਹੋਵੇ ਤਾਂ ਸਰੀਰ ਵਿਚ ਜਾਨ ਰਹਿੰਦੀ ਹੈ, ਕਿਉਂਕਿ ਮਨ ਦਾ ਸਰੀਰ ਨਾਲ ਗੂੜ੍ਹਾ ਸੰਬੰਧ ਹੈ । ਮਨ ਤੇ ਸਰੀਰ ਖਿੜੇ ਰਹਿਣ ਤਾਂ ਸਾਰਾ ਘਰ ਹਰਿਆ ਭਰਿਆ ਰਹਿੰਦਾ ਹੈ; ਸਿਹਤ ਬਾਰੇ ਵੀ ਗੱਲਾਂ-ਬਾਤਾਂ ਹੋਣਗੀਆਂ । ਕੀ ਖਾਣ ਨਾਲ ਤਾਕਤ ਵਧੇਗੀ ? ਕਿਵੇਂ ਰਹਿਣ ਨਾਲ ਰੋਗ ਲੱਗਣਗੇ ? ਕੁਲੀਆਂ ਦੀ ਬਸਤੀ ਵਿਚ ਜੇ ਸਾਰੇ ਲੋਕ ਮੱਛਰਦਾਨੀਆਂ ਲਾ ਕੇ ਸੌਂਦੇ, ਗਰਮ ਪਾਣੀ ਵਰਤਦੇ ਤਾਂ ਉਹਨਾਂ ਨੂੰ ਏਨਾ ਮਲੇਰੀਆ ਕਿਉਂ ਹੁੰਦਾ ? ਜੇ ਨੇਮ ਨਾਲ ਡਾਕਟਰ ਨੂੰ ਵਿਖਾਉਂਦੇ ਰਹਿੰਦੇ ਤਾਂ ਕੀ ਬੀਮਾਰੀ ਏਨੀ ਵੱਧ ਜਾਂਦੀ ? ਫੇਰ ਆਮ ਜਿਹੀ ਗਿਆਨ-ਚਰਚਾ ਤੇ ਦੇਸ਼ ਵਿਦੇਸ਼ ਦੀਆਂ ਗੱਲਾਂ ਵੀ ਹੋਣਗੀਆਂ । ਤੇ ਮੋਟੇ ਤੌਰ ਤੇ ਨਾਰੀ ਕਲਿਆਣ, ਨਾਰੀ ਜਾਤੀ ਦਾ ਭਲਾ ਹੋਣ ਤੇ ਹੀ ਦੇਸ਼ ਦਾ ਭਲਾ ਹੋ ਸਕਦਾ ਹੈ ਕਿਉਂਕਿ ਉਹ ਘਰ ਦੀਆਂ ਸੁਆਣੀਆਂ ਹਨ, ਭਵਿੱਖ ਦੀਆਂ ਮਾਵਾਂ ਹਨ, ਉਹਨਾਂ ਦੀ ਗੋਦੀ ਵਿਚ ਹੀ ਤਾਂ ਆਉਣ ਵਾਲਾ ਯੁਗ ਖੇਡਦਾ ਹੈ । ਕਲੱਬ ਦੇ ਛੋਟੇ ਜਿਹੇ ਕਮਰੇ ਵਿਚੋਂ ਚੱਲ ਕੇ ਇਹ ਯੋਜਨਾ ਸਾਰੇ ਦੇਸ਼ ਵਿਚ ਫੈਲ ਜਾਵੇਗੀ । ਇਸ ਕੰਮ ਲਈ ਚੰਦਾ ਚਾਹੀਦਾ ਹੈ, ਕੋਈ ਇਕ ਰੁਪਿਆ ਵੀ ਦੇਵੇਗਾ ਤਾਂ ਉਸ ਨਾਲ ਕਰੋੜਾਂ ਦਾ ਭਲਾ ਹੋਵੇਗਾ ।

ਬਸ ਸਿਰਫ਼ ਚੰਦਾ ਦੇਣ ਨਾਲ ਹੀ ਸਾਰੀ ਗੱਲ ਬਣ ਜਾਏਗੀ ।

ਆਪਣੇ ਨਵੇਂ ਉਤਸ਼ਾਹ ਵਿਚ ਉਹ ਅਸੰਭਵ ਵਰਗਾ ਕੁਝ ਵੀ ਕਹਿਣਾ ਨਹੀਂ ਚਾਹੁੰਦੀ । ਅਖ਼ੀਰ ਜਦੋਂ ਸਭ ਕੁਝ ਸੁਣ ਕੇ ਵੀ ਬਲਦੇਵ ਨੇ ਸਿਰਫ਼ 'ਹੂੰ' ਹੀ ਕਿਹਾ

ਤਾਂ ਸਰੋਜਨੀ ਗੁੱਸੇ ਵਿਚ ਆਈ ਚੁੱਪ ਕਰਕੇ ਉਤੇ ਚਲੀ ਗਈ। ਉਹ ਜਿੰਨਾ ਵੀ ਸੋਚਦੀ ਹੈ ਉਸ ਵਿਚ ਉਸ ਨੂੰ ਬਲੀਦੱਤ ਦੀ ਅਯੋਗਤਾ ਤੋਂ ਬਿਨਾਂ ਹੋਰ ਕੁਝ ਨਹੀਂ ਦਿਸਦਾ। ਇਹ ਵੇਖ ਕੇ ਕਿ ਉਹ ਆਪਣੇ ਨਾਲ ਕਿਆਂ ਤੇ ਦੂਜਿਆਂ ਨਾਲ ਅਜਿਆਂ ਚਾਹੁੰਦਾ ਹੈ, ਉਹ ਹੋਰ ਵੀ ਦੁਖਦੀ ਹੈ। ਉਸਨੂੰ, ਸੈਂਡਲ ਖੋਲ੍ਹ ਕੇ ਪਰ੍ਹੇ ਸੁਟਦਿਆਂ ਘੜੀ ਲਾਹ ਕੇ ਇਕ ਪਾਸੇ ਰਖਦਿਆਂ, ਹਰ ਵੇਲੇ ਇਕੋ ਖ਼ਿਆਲ ਆਉਂਦਾ ਹੈ—ਇਹ ਬੰਦਾ ਤਾਂ ਉਸ ਦੀ ਦਇਆ ਦਾ ਪਾਤਰ ਵੀ ਨਹੀਂ।

ਸਰੋਜਨੀ ਚੁੱਪ ਕੀਤੀ ਬੈਠੀ ਹੈ। ਬਲੀਦੱਤ ਆ ਕੇ ਕਹਿਣ ਲੱਗਾ—"ਬੜੀ ਗੰਭੀਰ ਹੋਈ ਬੈਠੀ ਏਂ ਸਰੋਜ ?"

"ਜਿਹੜਾ ਬੰਦਾ ਸੋਚਦਾ ਏ ਉਹ ਗੰਭੀਰ ਹੁੰਦਾ ਏ। ਜਿਹੜਾ ਸੋਚਦਾ ਹੀ ਨਹੀਂ ਉਹਨੇ ਸਮਝਣਾ ਕੀ ਹੋਇਆ।"

"ਓਹ ! ਤਾਂ ਤੂੰ ਸੋਚ ਰਹੀ ਏਂ ? ਸੋਚ।"

ਸਰੋਜਨੀ ਨੇ ਕੋਈ ਉੱਤਰ ਨਾ ਦਿਤਾ।

"ਦੱਸ ਤਾਂ ਸਹੀ, ਸੋਚ ਕੀ ਰਹੀ ਏਂ ?"

"ਦੱਸਣ ਤੇ ਵੀ ਤੁਹਾਨੂੰ ਸਮਝ ਨਹੀਂ ਆਉਣ ਲੱਗੀ।"

ਬਲੀਦੱਤ ਨੇ ਉਸਦੇ ਮੂੰਹ ਵੱਲ ਵੇਖਿਆ ਤੇ ਅੱਖਾਂ ਮੀਚ ਕੇ ਆਖਿਆ—

"ਕੋਈ ਬਾਲ-ਬੱਚੇ ਦੀ ਗੱਲ ਏ ? ਉਹ ਤਾਂ ਭਗਵਾਨ ਦੇ ਹੱਥ ਏ। ਗ਼ਰੀਬਾਂ ਦੇ ਘਰੀਂ ਜਿਥੇ ਖਾਣ-ਪੀਣ ਲਈ ਕੁਝ ਨਹੀਂ ਮਿਲਦਾ, ਓਥੇ ਦਰਜਨਾਂ ਦੇ ਹਿਸਾਬ ਬੱਚੇ ਹੁੰਦੇ ਨੇ ਤੇ ਜਿਥੇ ਕਿਸੇ ਕੋਲ ਦੋ ਪੈਸੇ ਨੇ, ਓਥੇ ਇਕ ਵੀ ਨਹੀਂ। ਮੈਂ ਕਈ ਦਿਨਾਂ ਤੋਂ ਵੇਖ ਰਿਹਾਂ, ਤੂੰ ਸੋਚਦੀ ਰਹਿਨੀ ਏਂ। ਏਸ ਵਿਚ ਸੋਚਣ ਵਾਲੀ ਕਿਹੜੀ ਗੱਲ ਏ ? ਜੋ ਕੁਝ ਕਿਸਮਤ ਵਿਚ ਹੋਵੇਗਾ, ਓਹੀ ਮਿਲੇਗਾ।"

ਪਰ ਇਸ ਦਾ ਉਲਟਾ ਅਸਰ ਹੋਇਆ, ਵਰੋਲੇ ਵਾਂਗ ਭਉਂ ਕੇ ਸਰੋਜਨੀ ਉਠ ਕੇ ਚਲੀ ਗਈ। ਆਪਣੀ ਹਾਰ ਲੁਕਾਂਦਿਆਂ ਬਲੀਦੱਤ ਨੇ ਉੱਚੀ ਆਵਾਜ਼ ਵਿਚ ਕਿਹਾ—"ਮੈਂ ਕਿਹਾ ਗੱਲ ਤਾਂ ਸੁਣ, ਸ਼ਰਮਾ ਗਈ ? ਭੁੱਖਾ ਢਿੱਡ ਤੇ ਮੂੰਹ ਤੇ ਸ਼ਰਮ, ਵਾਹ ! ਬੱਚੇ ਹੋਣ ਪਿਛੋਂ ਇਹ ਗੱਲ ਨਹੀਂ ਰਹਿਣੀ, ਇਹ ਬੱਚਿਆਂ ਵਰਗਾ ਮਨ ਵੀ ਨਹੀਂ ਰਹਿਣਾ। ਬਸ ਇਹ ਸਮਝ ਲੈ ਕਿ ਹੋਣ ਵੇਲੇ ਹੀ ਹੋਣਾ ਹੈ।"

ਜਾਂਦਿਆਂ ਜਾਂਦਿਆਂ ਸਰੋਜਨੀ ਅਚਾਨਕ ਮੁੜੀ ਤੇ ਗੁੱਸੇ ਨਾਲ ਬੋਲੀ, "ਤੁਸੀਂ ਸਮਝਦੇ ਕੀ ਓ, ਰਤਾ ਦੱਸੋ ਤਾਂ ਸਹੀ ?"

"ਮੈਂ ਸਭ ਕੁਝ ਸਮਝਦਾ ਹਾਂ।

"ਮੈਂ ਜੋ ਕਹਿਨੀ ਆਂ ਕਿ ਨਹੀਂ ਸਮਝਦੇ। ਤੁਹਾਡੇ ਅੰਦਰ ਮਾੜੀ-ਮੋਟੀ ਵੀ ਹਮਦਰਦੀ ਨਹੀਂ ? ਤੁਸੀਂ ਕੋਈ ਆਦਮੀ ਓ ?"

"ਇਹ ਤਾਂ ਤੈਨੂੰ ਪਤਾ ਹੀ ਏ। ਚੰਗਾ ਛੱਡ ਸਮਝੌਤਿਆਂ-ਗੱਲਾਂ, ਇਹ ਦੱਸ ਬਈ ਕਰਨਾ ਕੀ ਏ ? ਕੋਈ ਖੰਭਾ ਗੱਡਣਾ ਏਂ, ਕੋਈ ਚਾਨਣੀ ਲਾਉਣੀ ਏਂ ਜਾਂ ਲਾਈਟ

ਲਾਉਣੀ ਏਂ ? ਮੈਂ ਸਭ ਕਰ ਦਿਆਂਗਾਂ । ਚੰਦੇ ਵਾਲੀ ਕਾਪੀ ਮੈਨੂੰ ਫੜਾ, ਚੰਦਾ ਉਗਰਾਹੁਣ ਨਾਲ ਵੀ ਉਪਕਾਰ ਹੋਵੇਗਾ, ਤੇ ਨਾਲੇ ਜਦੋਂ ਦੀਵੇ ਦੀ ਬੱਤੀ ਉੱਚੀ ਕਰੀਏ ਹੱਥ ਤਾਂ ਚੀਕਣੇ ਹੋ ਈ ਜਾਂਦੇ ਨੇ । ਇਹਨਾਂ ਸਾਰੀਆਂ ਗੱਲਾਂ ਨਾਲ ਮੈਂ ਸਹਿਮਤ ਹਾਂ ।"

"ਆਪਣੀ ਸਹਿਮਤੀ ਆਪਣੇ ਕੋਲ ਰੱਖੋ, ਜਿਸ ਦਾ ਮਤ ਸਾਡੇ ਨਾਲ ਨਹੀਂ ਮਿਲਦਾ..."

ਬਲੀਦੱਤ ਨੇ ਵਿਚੋਂ ਹੀ ਗੱਲ ਟੋਕ ਕੇ ਕਿਹਾ—"ਉਹਦਾ ਸਾਥ ਅਸੀਂ ਛੱਡ ਦਿਨੇ ਆਂ—ਇਹੋ ਕਹੇਂਗੀ ਨਾ ! ਓਹ ! ਸਰੋਜ ਤੂੰ ਮਤ ਲਈ ਲੜ ਰਹੀ ਏਂ ? ਤੂੰ ਤਾਂ ਪੂਰੀ ਆਧੁਨਿਕ ਬਣ ਗਈ ਏਂ ! ਤੈਨੂੰ ਕਲ੍ਹ ਤਾਂ ੳ, ਅ ਪੜ੍ਹਾਉਣਾ ਸ਼ੁਰੂ ਕੀਤਾ ਸੀ ਤੇ ਅੱਜ ਤੂੰ ਏਨੀ ਉਪਰ ਉੱਠ ਚੁੱਕੀ ਏਂ । ਐਵੇਂ ਤਾਂ ਨਹੀਂ ਕਿਸੇ ਨੇ ਕਿਹਾ ਕਿ ਔਰਤ ਜ਼ਾਤ ਰਾਕਸ਼ਾਂ ਵਾਂਗ ਵਧਦੀ ਏ । ਹੱਦ ਹੋ ਗਈ !"

ਸਰੋਜਨੀ ਗ਼ੁੱਸੇ ਵਿਚ ਹੁੰਦਿਆਂ ਵੀ ਹੱਸ ਪਈ,"ਤੁਸੀਂ ਵੀ ਅਜੀਬ ਖ਼ੁਸ਼ਾਮਦੀ ਓ ।"

"ਮੈਂ ਤੈਨੂੰ ਪਹਿਲਾਂ ਹੀ ਸਮਝਾਇਆ ਸੀ ਕਿ ਜੇ ਕਿਸੇ ਨੂੰ ਵੱਸ ਵਿਚ ਕਰਨਾ ਹੋਵੇ ਤਾਂ ਜ਼ਬਾਨ ਨਾਲ ਕੀਤਾ ਜਾ ਸਕਦੈ ।"

"ਏਨਾ ਕੁ ਵੱਸ ਵਿਚ ਕਰਨ ਨਾਲ ਕੀ ਬਣੇਂਗਾ ? ਤੁਹਾਡਾ ਤਾਂ ਸਾਡੇ ਮਤ ਵਿਚ ਵਿਸ਼ਵਾਸ ਹੀ ਕੋਈ ਨਹੀਂ ।"

"ਚੰਦਾ ਉਗਰਾਹ ਕੇ ਜਗਤ-ਉਧਾਰ ਕਰਨ ਵਿਚ ? ਮੇਰਾ ਤਾਂ ਬੜਾ ਵਿਸ਼ਵਾਸ ਏ ਇਸ ਗੱਲ ਵਿਚ । ਤੁਸੀਂ ਚੰਦਾ ਇਕੱਠਾ ਕਰੋ, ਸਭਾ-ਸੰਮਤੀਆਂ ਬਣਾਓ ਤੇ ਨਾਂ ਸਾਡਾ ਹੋਵੇਗਾ । ਫਲਾਣੀ ਦੇ ਪਤੀ ਕਿਹੜੇ ਨੇ ਕੁੜੇ ? ਔਹ, ਜਿਹੜੇ ਓਧਰ ਨੂੰ ਜਾ ਰਹੇ ਨੇ ? ਮਾਰੇ ਸਿਪਾਹੀ, ਨਾਂ ਸਰਦਾਰ ਦਾ । ਸਿਰਫ਼ ਚੰਦੇ ਵਾਲੀ ਇਕ ਕਾਪੀ ਮੈਨੂੰ ਦੇ ਦੇ, ਫੇਰ ਵੇਖ ਮੈਂ ਕੀ ਕਰਾਮਾਤ ਵਿਖਾਉਂਦਾ ਹਾਂ ।"

"ਤੁਸੀਂ ਤਾਂ ਸ਼ਾਖਸਾਤ..."

"ਦੇਵਤਾ ਓ । ਠੀਕ ਕਿਹਾ ਏ । ਬੁਧੀਮਾਨ ਉਹੀ ਹੈ ਜਿਹੜਾ ਬਾਹਰੋਂ ਦੇਵਤਾ ਦਿੱਸੇ । ਪਰ ਇਕ ਗੱਲ ਚੇਤੇ ਰੱਖੀਂ ਕਿ ਉਹ ਸਭ ਤੋਂ ਪਿਛੋਂ ਉਦੋਂ ਹੱਸਦਾ ਏ ਜਦੋਂ ਬਾਕੀ ਸਾਰੇ ਹੱਸ ਹੱਸ ਥੱਕ ਜਾਂਦੇ ਨੇ । ਸਮਝੀ ਗੱਲ !"

ਸਰੋਜਨੀ ਦੂਜੇ ਕਮਰੇ ਵਿਚ ਚਲੀ ਗਈ । ਬਲੀਦੱਤ ਨੇ ਪਿਛੋਂ ਵੇਖਿਆ ਤੇ ਮਨ ਵਿਚ ਖ਼ੁਸ਼ ਹੋ ਕੇ ਸੋਚਣ ਲੱਗਾ—ਬੜੀ ਅਜੀਬ ਗੱਲ ਹੈ । ਇਹ ਤਾਂ ਗੱਲ ਗੱਲ ਤੇ ਨਿਰਉੱਤਰ ਕਰ ਦਿੰਦੀ ਹੈ । ਪੋਰ-ਪੋਰ ਤੇ ਪ੍ਰਮਾਣ ਦਿੰਦੀ ਹੈ । ਅਣਜਾਣ ਤਾਂ ਸੋਚੇਗਾ ਕਿ ਇਹ ਕੋਈ ਬੀ. ਏ.—ਐਮ. ਏ. ਪੜ੍ਹੀ ਹੋਈ ਏ । ਕਿੰਨੀ ਛੇਤੀ ਵਧੀ ਏ । ਬੋਹੜ ਦੇ ਨਿੱਕੇ ਜਿਹੇ ਬੀਜ ਵਿਚ ਵੀ ਤਾਂ ਕਿੰਨਾ ਵੱਡਾ ਰੁੱਖ ਲੁਕਿਆ ਹੁੰਦਾ ਹੈ । ਦੁਨੀਆਂ ਅਜੂਬਿਆਂ ਨਾਲ ਭਰੀ ਪਈ ਹੈ ਤੇ ਸਭ ਤੋਂ ਵੱਡਾ ਅਜੂਬਾ ਏ ਉਹਦੀ ਪਤਨੀ ।

ਉਸ ਕਮਰੇ ਅੰਦਰ ਸਰੋਜਨੀ ਹੈ। ਉਹ ਸਿਰਫ਼ ਇਕੋ ਗੱਲ ਬਾਰੇ ਸੋਚ ਰਹੀ ਸੀ—ਬਲੀਦੱਤ ਨੇ ਕੀ ਸੋਚ ਕੇ ਇਹ ਕਿਹਾ ਸੀ ? ਉਹ ਮਗਰੋਂ ਹੱਸਿਆ ਵੀ ਸੀ। ਕਿਉਂ ? ਤਾਂ ਉਹਨੇ ਕੁਝ ਸੁਣ ਲਿਆ ਏ ?—ਕੁਝ ਪਤਾ ਏ ਉਸਨੂੰ ?

ਸਰੋਜਨੀ ਸੱਖਣੀ ਜਿਹੀ ਨਜ਼ਰ ਨਾਲ ਬਾਹਰ ਵੱਲ ਝਾਕਦੀ ਆਪਣੇ ਅੰਦਰ ਝਾਤ ਮਾਰਦੀ ਖੜੀ ਰਹੀ। ਉਹਦੇ ਮੱਥੇ ਉਤੇ ਪਸੀਨੇ ਦੀਆਂ ਬੂੰਦਾਂ ਸਨ ਤੇ ਹੋਠਾਂ ਉਤੇ ਅਸੁਭਾਵਕ ਤਿਰਛਾਪਣ।

ਇਕ ਸ਼ੱਕ ਚੜ੍ਹਦਾ ਹੈ ਦੂਜਾ ਲਹਿੰਦਾ ਹੈ। ਅਸਮਾਨ ਵਿਚ ਪਾਟੇ-ਪਾਟੇ ਬੱਦਲ ਹਨ। ਰੋਜ਼ ਵਾਂਗ ਹਵਾ ਮਸਤੀ ਵਿਚ ਸ਼ੂਕਦੀ ਹੈ।

ਹਵਾ, ਭਾਵਨਾਵਾਂ ਦੇ ਵੇਗ ਵਾਂਗ ਆਪਣੇ ਹੀ ਖ਼ਿਆਲਾਂ ਵਿਚ ਉੱਡਦੀ ਹੈ, ਸਾਂ ਸਾਂ ਕਰਕੇ ਆਪਣਾ ਆਪਾ ਗੁਆ ਬੈਠਦੀ ਹੈ; ਬੰਧਨ ਤਾਂ ਉਸਦੇ ਖਿਡਾਉਣੇ ਹਨ। ਸਰੋਜਨੀ ਨੇ ਆਪਣੀ ਹਵਾਈ ਦੁਨੀਆਂ ਵਿਚ ਹਵਾ ਦਾ ਰੂਪ ਧਾਰਿਆ ਸੀ।

ਬਲੀਦੱਤ ਦੀ ਕੋਠੀ, ਉਸ ਦੀ ਹਨੇਰੀ ਗੁਫ਼ਾ ਵਿਚ ਉਸ ਦਾ ਕੋਈ ਵੇਗ ਨਹੀਂ—ਉਥੇ ਤਾਂ ਸਿਰਫ਼ ਅਲਸਾ ਕੇ ਝੋਲੇ ਖਾਂਦੀ, ਬਾਹਰ ਨਿਕਲਣ ਜਾਂ ਆਊਟਿੰਗ ਦੀ ਉਡੀਕ ਹੀ ਕਰਦੀ ਹੈ। ਇਕ ਵਾਰੀ ਬਾਹਰ ਜਾਣ ਪਿਛੋਂ ਉਹ ਆਪਣਾ ਵੇਗ ਵਿਖਾਉਂਦੀ ਹੈ ਤੇ ਫੇਰ ਤਾਂ ਉਹ ਹਵਾ ਹੀ ਬਣ ਜਾਂਦੀ ਹੈ।

ਸ਼ੁਭ ਦਿਹਾੜਾ ਆਇਆ।

ਨਾਰੀ ਸੰਮਤੀ ਦੇ ਉਦਘਾਟਨ ਵਾਲੀ ਸ਼ਾਮ।

ਅਨੇਕਾਂ ਇਸਤਰੀਆਂ ਤੇ ਮਰਦ ਸੱਦੇ ਉਤੇ ਆਏ ਹਨ। ਅੱਜ ਦੇ ਖ਼ਸੂਸੀ ਮਹਿਮਾਨ ਹਨ ਕੰਪਨੀ ਦੇ ਸਾਹਿਬ ਮਿਸਟਰ ਸ਼ਰਮਾ।

ਉਹ ਆਉਣਗੇ।

ਪ੍ਰਬੰਧਕਾਂ ਵਿਚ ਬੜਾ ਉਤਸ਼ਾਹ ਹੈ, ਬੜੀਆਂ ਉਮੀਦਾਂ ਹਨ।

ਇਤਿਹਾਸਿਕ।

ਟੋਲੀਆਂ ਦੀਆਂ ਟੋਲੀਆਂ ਤੁਰੀਆਂ ਆਉਂਦੀਆਂ ਹਨ।

ਔਰਤ, ਨਾਂ ਹੀ ਕਾਫ਼ੀ ਹੈ।

ਕੁਝ ਹੋਵੇਗਾ ? ਉਡੀਕਣਾ ਮਰਦ ਦਾ ਸੁਭਾਅ ਹੈ।

ਪਾਨ, ਬੀੜੀ, ਸਿਗਰਟਾਂ ਦੀਆਂ ਤਸ਼ਤਰੀਆਂ ਸਜੀਆਂ ਹੋਈਆਂ ਹਨ। ਕੋਈ ਖ਼ਾਲੀ ਹੱਥ ਹੈ, ਕਿਸੇ ਦੇ ਹੱਥ ਵਿਚ ਬੈਂਤ ਹੈ, ਕਿਸੇ ਕੋਲ ਟਾਰਚ ਹੈ। ਕਿਸੇ ਨੇ ਧੋਤੀ ਪਹਿਨੀ ਹੈ, ਕਿਸੇ ਨੇ ਸੂਟ। ਕੋਈ ਪੈਦਲ ਆਇਆ ਹੈ ਤੇ ਕੋਈ ਕਾਰ ਵਿਚ। ਕਈ ਜੋੜੇ ਹਨ, ਕਈ ਛੜੇ। ਕਈ ਝੂਮ ਵੀ ਰਹੇ ਹਨ, ਕਈ ਮਸਾਂ ਹੀ ਡਿੱਕ-ਡੋਲੇ ਖਾਂਦੇ ਪਹੁੰਚੇ ਹਨ ਤੇ ਕਈ 'ਐਵੇਂ' ਹੀ' ਆ ਗਏ। ਟਿਕਟੇ, ਬੇਟਿਕਟੇ, ਸੱਦੇ ਤੇ ਬਿਨ ਬੁਲਾਏ ਮਹਿਮਾਨ ਸਭ ਪਹੁੰਚੇ ਹੋਏ ਹਨ। ਲੋਕ ਤੁਰੇ ਆਉਂਦੇ ਹਨ। ਅੱਜ ਉਦਘਾਟਨ ਦੀ ਸ਼ਾਮ ਹੈ। ਮਨ ਵਿਚ ਔਰਤ। ਆਦਮ ਚਿੰਤਾ! ਇਕ ਬੁੜ !

ਜਿੰਨਾ ਵੀ ਮਿਲੇ ਥੋੜ੍ਹਾ ਹੈ; ਥਾਲੀ ਨਹੀਂ ਭਰਦੀ ।

ਵਡਠਾਕੁਰ ਵੀ ਇਕ ਵਾਰੀ ਕਾਲੇ ਕੂਕਰ ਬਣ ਕੇ ਆਏ ਸਨ ।*

ਉਸੇ ਤਰ੍ਹਾਂ ਠਾਕੁਰ ਦੀ ਸੰਤਾਨ ਹੁਣ ਵੀ ਘੁੰਮਦੀ ਫਿਰਦੀ ਹੈ, ਤੇ ਉਹ ਹੈ— ਆਦਮੀ । ਉਦਘਾਟਨ ਦੀ ਸ਼ਾਮ, ਦਰਵਾਜ਼ਾ ਖੁਲ੍ਹੇਗਾ, ਪਰਦਾ ਉਠੇਗਾ, ਉਡੀਕ ਦੇ ਦੂਜੇ ਪਾਸੇ ਹੈਰਾਨੀ ਹੀ ਹੈਰਾਨੀ ਹੈ, ਸਿਰਫ਼ ਹੈਰਾਨੀ ।

ਮਨ ਵਿਚ ਔਰਤ ਤੇ ਮੂੰਹ ਤੇ ਫਜ਼ੂਲ ਜਿਹੀਆਂ ਗੱਲਾਂ । ਬੁੱਢੇ ਖੋਬਾ ਖ਼ਾਂ ਪਰਦੇ ਵੱਲ ਚਮਕੀਲੀਆਂ ਅੱਖਾਂ ਨਾਲ ਵੇਖ ਰਹੇ ਹਨ । ਐਨਕ ਉਪਰ-ਹੇਠਾਂ ਕਰਦੇ, ਕੋਲ ਖੜੇ ਕਿਸੇ ਅਧੀਨ ਕਰਮਚਾਰੀ ਨੂੰ ਧਮਕਾ ਰਹੇ ਹਨ, "ਕਿਉਂ ਬਈ ਦੀਨਬੰਧੂ ਤੈਨੂੰ ਕੀ ਆਖਿਆ ਸੀ ਕਰਨ ਨੂੰ, ਤੂੰ ਕੀਤਾ ? ਤੇਰੇ ਕੋਲੋਂ ਕੁਝ ਨਹੀਂ ਹੋਣਾ, ਰੁਕ ਜ਼ਰਾ ਤੈਨੂੰ ਸਬਕ ਸਿਖਾਉਂਦਾ ਹਾਂ ।" ਲੱਤ ਤੇ ਲੱਤ ਰੱਖ ਕੇ ਬਹਿ ਗਏ । ਇਸ ਨਾਲ ਬੁੱਢੇ ਸਰੀਰ ਨੂੰ ਆਰਾਮ ਮਿਲਦਾ ਹੈ, ਦੰਭ ਪੂਰਾ ਹੁੰਦਾ ਹੈ । ਪਰਦੇ ਵੱਲ ਵਿੰਹਦਿਆਂ ਗੱਲ ਹੀ ਭੁੱਲ ਜਾਂਦੇ ਹਨ । "ਹਾਂ ਸੱਚ, ਮੈਂ ਕੀ ਕਹਿ ਰਿਹਾ ਸਾਂ ?"

ਜੁਆਨ ਦੀਨਬੰਧੂ ਦੇ ਜਬਾੜਿਆਂ ਵਿਚ ਦੋ ਪਾਨ ਦੱਬੇ ਹੋਏ ਹਨ । ਗਾਲ੍ਹਾਂ ਸੁਣ ਕੇ ਪਸੀਨਾ ਆ ਗਿਆ । ਇਹ ਖੋਬਾ ਖ਼ਾਂ ! ਗਾਲ੍ਹਾਂ ਦਿੰਦਿਆਂ ਅੱਖਾਂ ਪਰਦੇ ਵਲ ਭਉਂ ਗਈਆਂ ਹਨ । ਇਕ ਲੱਤ ਤੇ ਭਾਰ ਦੇ ਕੇ ਦੂਜੇ ਪੈਰ ਨੂੰ ਏਧਰ ਓਧਰ ਹਿਲਾਉਣ ਲੱਗ ਪਏ । "ਇਹ ਗਾਲ੍ਹਾਂ ਵੀ ਨਹੀਂ ਰਹਿਣੀਆਂ । ਖੋਬਾ ਖ਼ਾਂ ਕੋਈ ਸਦਾ ਤਾਂ ਨਹੀਂ ਰਹਿਣ ਲੱਗਾ ।"

ਛੋਟੇ ਜਿਹੇ ਕੱਦ ਦੇ ਅਗਣ ਰਾਉਤ ਮੂੰਹ ਵਿੰਗਾ ਜਿਹਾ ਕਰਕੇ ਸਿਗਰਟ ਦਾ ਧੂੰਆਂ ਛੱਡੀ ਜਾਂਦੇ ਹਨ । ਬਾਜ਼ਾਰ ਦੀਆਂ ਕੀਮਤਾਂ ਬਾਰੇ ਇਕ ਛੋਟਾ ਜਿਹਾ ਆਰਥਿਕ ਭਾਸ਼ਣ ਦੇ ਰਹੇ ਹਨ । ਪਰ ਮੂੰਹ ਪਰਦੇ ਵੱਲ ਹੀ ਹੈ ।

ਸੰਢੇ ਵਰਗੇ ਸ਼ਾਮ ਬਾਬੂ ਨੂੰ ਬੜੀ ਗਰਮੀ ਲੱਗਦੀ ਹੈ, ਉਹ ਏਧਰ ਓਧਰ ਤੁਰੇ ਫਿਰਦੇ ਹਨ । ਉਹ ਕਹਿੰਦੇ ਫਿਰਦੇ ਹਨ ਕਿ ਉਹਨਾਂ ਨੂੰ ਭੁੱਖ ਲੱਗੀ ਹੋਈ ਹੈ । ਥਾਂ ਥਾਂ ਨੌਕਰੀ ਬਾਰੇ ਆਲੋਚਨਾ ਚਲ ਰਹੀ ਹੈ, ਇਹ ਰੋਜ਼ ਦੀਆਂ ਗੱਲਾਂ ਹਨ, ਦੁੱਖ-ਸੁਖ ਹੈ । ਕਿਧਰੇ ਨਿੰਦਿਆ-ਚੁਗ਼ਲੀ ਹੋ ਰਹੀ ਹੈ । ਚਾਰ ਪੰਜ ਬੰਦੇ ਨੀਵੀਂ ਪਾਈ ਸੁਣੀ ਜਾਂਦੇ ਹਨ, ਕਦੇ ਕਦੇ ਮੁੜ ਕੇ ਏਧਰ ਓਧਰ ਦੇਖ ਲੈਂਦੇ ਹਨ ।

ਰੌਸ਼ਨੀਆਂ ਝਿਲਮਿਲਾ ਰਹੀਆਂ ਹਨ । ਕਾਗ਼ਜ਼ਾਂ ਦੇ ਫੁੱਲ ਤੇ ਕਾਗ਼ਜ਼ਾਂ ਦੇ ਹਾਰ ਲਹਿਰਾ ਰਹੇ ਹਨ । ਪਰਦਾ ਕੰਬੀ ਜਾਂਦਾ ਹੈ, ਉਠਦਾ ਨਹੀਂ । ਸਾਰੀਆਂ ਕੁਰਸੀਆਂ ਭਰੀਆਂ ਗਈਆਂ ਹਨ ।

---

*ਦੰਦ ਕਥਾ ਹੈ ਕਿ ਇਕ ਵਾਰੀ ਜਗਨ ਨਾਥ ਜੀ ਕੁੱਤੇ ਦੇ ਭੇਸ ਵਿਚ ਸ਼ਿਵਜੀ ਦਾ ਮਹਾਂਪ੍ਰਸ਼ਾਦ ਲੈਣ ਤੁਰੇ ਸਨ ।

ਤੇ ਕੁਝ ਚਿਰ ਪਿਛੋਂ ਹਲਚਲ ਜਿਹੀ ਮੱਚ ਗਈ—"ਸਾਹਿਬ ਆ ਰਹੇ ਨੇ, ਸਾਹਿਬ ਆ ਰਹੇ ਨੇ ।" ਅਚਾਨਕ ਦਾਣਾਪਾਣੀ ਦੀ ਚੇਤਨਾ ਜਾਗ ਪਈ । ਸਾਹਿਬ ਕੰਪਨੀ ਦੇ ਅਫ਼ਸਰ ਹਨ । ਭਾਗ-ਵਿਧਾਤਾ ਹਨ । ਸਾਰੀਆਂ ਆਸਾਂ-ਉਮੀਦਾਂ ਤੇ ਸਾਰੇ ਡਰ-ਭੈਆਂ ਦੇ ਆਧਾਰ ।

ਮੌਜ-ਮੇਲੇ ਦਾ ਭੂਤ ਕਿਧਰੇ ਉੱਡ ਗਿਆ । ਉਸ ਪਿਛੋਂ ਸਾਰੇ ਕਰਮਚਾਰੀ ਬਣ ਗਏ । ਸਭ ਟੋਲੇ ਬਣਾ ਕੇ ਕੰਮ ਤੇ ਜਾਣਗੇ, ਤੇ ਨੀਵੀਂ ਪਾਈ ਤਰਕਾਲਾਂ ਵੇਲੇ ਮੁੜਣਗੇ । ਅਚਾਨਕ ਜਿਵੇਂ ਕਿਸੇ ਨੇ ਛਾਂਟਾ ਮਾਰ ਦਿਤਾ ਹੋਵੇ, ਸਾਰੇ ਜਣੇ ਤ੍ਰਭਕ ਕੇ ਉਠ ਖੜੇ ਹੋਏ । ਜਿਨ੍ਹਾਂ ਨੂੰ ਸਾਹਿਬ ਦੇ ਨੇੜੇ ਹੋ ਕੇ ਖੜੋਣ ਦਾ ਅਧਿਕਾਰ ਹੈ ਉਹ ਉਤੋਂ ਦੀ ਹੋ ਕੇ ਤੁਰ ਪਏ । 'ਸਾਹਿਬ-ਸਾਹਿਬ' ਪੁਕਾਰਦੇ ਖ਼ੂਬ ਖ਼ਾਂ ਹੋਰੀ ਵੀ ਦੌੜ ਪਏ, ਬਟਣ ਖੁਲ੍ਹ ਗਏ ਤੇ ਸੁਸਤਾਈ ਦਿਹ ਨਾਲ ਡਿਗਦੇ-ਢਹਿੰਦੇ ਉਹਨਾਂ ਦੇ ਨੇੜੇ ਆ ਖੜੋਤੇ । ਪਰੇਡ ਕਰਨ ਲਈ ਜਾਂਦੇ ਹਵਾਲਦਾਰ ਵਾਂਗ ਸ਼ਾਮ ਬਾਬੂ ਵੀ ਭੱਜ ਤੁਰੇ । ਅਗਣ ਰਾਉਤ ਵੀ ਹਿਰਨ ਵਾਂਗ ਚੁੰਘੀਆਂ ਭਰਦੇ ਪਤਲੇ ਪਤਲੇ ਪੈਰਾਂ ਨਾਲ ਪਹੁੰਚ ਗਏ । ਉਹਨਾਂ ਦੀ ਚਾਲ ਵਿਚ ਬੜੀ ਚੁਸਤੀ ਹੈ । ਬਲੀਦੱਤ ਪਹਿਲਾਂ ਹੀ ਘਾਟੀ ਦੇ ਮੂੰਹ ਤੇ ਪਹੁੰਚ ਚੁੱਕਿਆ ਹੈ । ਪਹਿਲਾਂ ਹੀ ਥੋੜ੍ਹਾ ਜਿਹਾ ਦਿਮਾਗ਼ ਖ਼ਰਚ ਕੇ ਉਹ ਭੀੜ ਦੀ ਧੱਕਾ-ਮੁੱਕੀ ਤੋਂ ਬਚ ਗਿਆ ਹੈ । ਭੀੜ ਵਿਚ ਧੱਕਾ-ਮੁੱਕੀ ਤੇ ਹਿਲਜੁਲ ਸ਼ੁਰੂ ਹੋ ਚੁੱਕੀ ਹੈ । ਸਾਰੇ ਇਕ ਦੂਜੇ ਦੇ ਮੋਢਿਆਂ ਤੇ ਹੱਥ ਰੱਖ ਕੇ ਪੱਬਾਂ ਭਾਰ ਹੋ ਕੇ ਆਪਣੀ ਧੌਣ ਉੱਚੀ ਕਰਕੇ, ਦੇਖਣ ਦੀ ਕੋਸ਼ਿਸ਼ ਕਰ ਰਹੇ ਹਨ । ਭੀੜ ਬੜੀ ਹੈ—'ਸਾਹਿਬ-ਸਾਹਿਬ ।'

ਵਲਗਣ ਵਿਚ ਦਰਵਾਜ਼ੇ ਵੱਲ ਮੂੰਹ ਕਰਕੇ ਸਵਾਗਤ ਕਰਨ ਲਈ ਔਰਤਾਂ ਖੜੀਆਂ ਹਨ, ਸਭ ਤੋਂ ਅਗੇ ਸਰੋਜਨੀ ਹੈ । ਸਾਹਿਬ ਦੀ ਕਾਰ ਗੂੰਜ ਪਾਉਂਦੀ ਹੌਲੀ ਹੌਲੀ ਤੁਰੀ ਆਉਂਦੀ ਹੈ । ਉਸ ਤੋਂ ਪਿਛੋਂ ਰਣਜੀਤ ਬਾਬੂ ਦੀ ਕਾਰ ਹੈ ਤੇ ਪਿਛੇ ਹੋਰਨਾਂ ਦੀਆਂ ਕਾਰਾਂ ਵੀ ਹਨ । ਕਿੰਨੀ ਰੌਸ਼ਨੀ ਹੈ ਚਾਰੇ ਪਾਸੇ ! ਤੇ ਕਾਰ ਦੀ ਅੱਖਾਂ ਚੁੰਧਿਆਉਣ ਵਾਲੀ ਰੌਸ਼ਨੀ ਵਿਚ ਸਰੋਜਨੀ ਇੰਜ ਦਿਸਦੀ ਹੈ ਜਿਵੇਂ ਸਮੁੰਦਰ ਦੇ ਨੀਲੇ ਪਾਣੀਆਂ ਤੇ ਉਹਦੀ ਦਿਹ ਤਰਦੀ ਆਉਂਦੀ ਹੋਵੇ । ਆਸੇ ਪਾਸੇ ਮਿਲੀ, ਨੀਲੀ, ਬਿੰਦੂ ਅਤੇ ਹੋਰ ਕਈ ਹਨ—ਸੁਗਠਿਤ ਸੁੰਦਰਤਾ ਦੀ ਇਕ ਨੁਮਾਇਸ਼ । ਸਰੋਜਨੀ ਦੇ ਹੱਥ ਵਿਚ ਫੁੱਲਾਂ ਦਾ ਮੋਟਾ ਹਾਰ ਪੀਂਘ ਵਾਂਗ ਏਧਰ ਓਧਰ ਹਿੱਲ ਰਿਹਾ ਹੈ । ਇੰਜ ਲਗਦਾ ਹੈ ਜਿਵੇਂ ਸ਼ਰਮਾ ਜੀ ਦੀ ਧੌਣ ਦੁਆਲੇ ਸੱਪ ਵਾਂਗ ਵਲੇਵਾਂ ਖਾਣ ਲਈ ਬੇਚੈਨ ਹੈ । ਸਰੋਜਨੀ ਹਾਰ ਨੂੰ ਸਥਿਰ ਰੱਖਣ ਦੇ ਬਹਾਨੇ ਹੌਲੀ ਜਿਹੀ ਮੁਸਕਰਾਉਂਦੀ ਹੈ । ਕਾਰ ਰੁਕੀ, ਦਰਵਾਜ਼ੇ ਤੇ ਛੋਟੀ ਜਿਹੀ ਭੀੜ ਹੈ । ਉਪਰ ਵਾਲੇ ਸਲਾਮ ਕਰਨਗੇ । ਸਾਹਿਬ ਕਾਰ ਵਿਚੋਂ ਉਤਰੇ । ਇਕਦਮ ਸੰਖ ਤੇ ਤੂਤੀ ਦੀ ਸ਼ੁਭ ਧੁਨੀ ਗੂੰਜੀ । ਇਸੇ ਧੁਨੀ ਵਿਚ ਸ਼ਰਮਾ ਸਾਹਿਬ ਹੌਲੀ ਹੌਲੀ ਅੱਗੇ ਵਧੇ ਤਾਂ ਕੋਲੋਂ ਰਣਜੀਤ ਬਾਬੂ ਨੇ ਹੱਸਦਿਆਂ ਹੱਸਦਿਆਂ ਸਮਝਾਇਆ—

"ਇਹ ਸੁਆਗਤ ਭਾਰਤੀ ਪ੍ਰਥਾ ਅਨੁਸਾਰ ਹੈ। ਇਹ ਏਸ ਸੂਬੇ ਦਾ ਰਿਵਾਜ ਹੈ।"

"ਬਹੁਤ ਖ਼ੂਬ!" ਸ਼ਰਮਾ ਸਾਹਿਬ ਨੇ ਆਖਿਆ। ਅੱਖਾਂ ਅੱਗੇ ਇਕ ਲਹਿਰ ਜਿਹੀ ਮਚਲ ਗਈ। ਸਾਹਮਣੇ ਸਰੋਜਨੀ ਹੈ। ਨਮਸਕਾਰ ਕਰਨ ਪਿਛੋਂ ਫੁੱਲਾਂ ਦਾ ਹਾਰ ਉਤਾਂਹ ਚੁੱਕਿਆ। ਪਿੱਛੇ-ਪਿੱਛੇ ਮਿਲੀ, ਨੀਲੀ ਤੇ ਬਿੰਦੂ ਹਨ। ਸਾਹਿਬ ਨੇ ਸਿਰ ਨੀਵਾਂ ਕੀਤਾ। ਸਰੋਜਨੀ ਨੇ ਮੰਤਰਮੁਗਧ ਹੋਇਆਂ ਹਾਰ ਪਾ ਦਿਤਾ। ਉਹ ਸਾਹਿਬ ਦੇ ਹੱਥਾਂ ਤੱਕ ਲਮਕਣ ਲੱਗ ਪਿਆ ਤੇ ਉਹ ਸਿੱਧੇ ਹੋ ਕੇ ਖੜ੍ਹੇ ਗਏ। ਸਰੋਜਨੀ ਦੀ ਧੜਕਣ ਤੇਜ਼ ਹੋ ਗਈ। ਕਿੰਨਾ ਕੁਝ ਸੋਚਿਆ ਸੀ, ਪਰ ਕਹਿ ਨਹੀਂ ਸਕੀ। ਅਰਧਚੇਤਨ ਅਵਸਥਾ ਵਿਚ ਸ਼ਰਮਾ ਜੀ ਨੂੰ ਲੱਗਿਆ ਜਿਵੇਂ ਕੋਲੋਂ ਕੋਈ ਕੁਝ ਬੋਲ ਰਿਹਾ ਹੋਵੇ। ਉਸ ਪਾਸੇ ਵੇਖਿਆ ਤਾਂ ਬੌਨਾ ਬਲੀਦੱਤ ਦਾਸ ਬੁਰੀ ਤਰ੍ਹਾਂ ਘਾਬਰਿਆ ਸਰੋਜਨੀ ਵੱਲ ਹੱਥ ਕਰਕੇ ਕਹਿ ਰਿਹਾ ਸੀ, "ਮਾਈ ਵਾਈਫ਼—ਮੇਰੀ ਪਤਨੀ!"

ਰਣਜੀਤ ਬਾਬੂ ਨੇ ਜਿਵੇਂ ਸਥਿਤੀ ਸੰਭਾਲ ਲਈ ਤੇ ਉਹ ਛੇਤੀ ਛੇਤੀ ਸਭ ਦੀ ਜਾਣ-ਪਛਾਣ ਕਰਾਉਣ ਲੱਗ ਪਏ। ਗਲ ਵਿਚ ਪਏ ਹਾਰ ਨੂੰ ਸਹਿਲਾਉਂਦਿਆਂ ਸ਼ਰਮਾ ਸਾਹਿਬ ਨੇ ਸਾਹਬੀ ਲਹਿਜੇ ਵਿਚ ਕਿਹਾ—

"ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਤੁਸੀਂ ਮੇਰਾ ਬੜਾ ਸਤਿਕਾਰ ਕੀਤਾ ਏ।"

ਫੇਰ ਸਾਹਿਬ ਨੂੰ ਸਟੇਜ ਵੱਲ ਲਿਜਾਇਆ ਗਿਆ ਤੇ ਪ੍ਰੋਗਰਾਮ ਸ਼ੁਰੂ ਹੋ ਗਿਆ। ਦੋਸਤਾਂ ਨੇ ਵਧਾਈ ਦਿਤੀ—"ਮਿਸਟਰ ਦਾਸ, ਤੁਸੀਂ ਬੜੇ ਖ਼ੁਸ਼ਕਿਸਮਤ ਓ।" ਸਭ ਤੋਂ ਵੱਧ ਪ੍ਰਸੰਸਾ ਰਣਜੀਤ ਬਾਬੂ ਨੇ ਕੀਤੀ। ਕਹਿਣ ਲੱਗੇ, "ਮੇਰੇ ਵਲੋਂ ਜ਼ਰੂਰ ਵਧਾਈ ਦੇਣਾ। ਤੁਸੀਂ ਪੁੱਛੋਗੇ ਮੈਂ ਆਪ ਕਿਉਂ ਨਹੀਂ ਜਾਂਦਾ! ਅਸਲ ਵਿਚ ਮੈਂ ਲੋਕਾਂ ਦੇ ਮੂੰਹ ਤੇ ਉਹਨਾਂ ਦੀ ਤਾਰੀਫ਼ ਨਹੀਂ ਕਰ ਸਕਦਾ। ਇਹ ਮੇਰੀ ਕਮਜ਼ੋਰੀ ਸਮਝੋ ਭਾਵੇਂ ਕੁਝ ਹੋਰ।"

ਅਸਿਸਟੈਂਟ, ਛੋਟੇ ਕਰਮਚਾਰੀ ਕਲਰਕ—ਮਿਲ ਕੇ ਸਾਰੇ ਹੱਸਦੇ ਹਨ ਜਿਵੇਂ ਕੁਝ ਕਹਿਣਾ ਚਾਹੁੰਦੇ ਹੋਣ। ਦੂਰੋਂ ਉਸ ਵੱਲ ਇਸ਼ਾਰਾ ਕਰਕੇ ਕੁਝ ਕਹਿੰਦੇ ਲਗਦੇ ਹਨ। ਬਲੀਦੱਤ ਸੋਚਦਾ ਹੈ—ਉਹ ਕੀ ਕਹਿੰਦੇ ਹਨ! ਜ਼ਰੂਰ ਸਰੋਜਨੀ ਦੀ ਤਾਰੀਫ਼ ਕਰਦੇ ਹੋਣਗੇ। ਸਰੋਜਨੀ ਦਾ ਸਮਾਜ, ਉਸ ਰਾਤ ਵਾਲਾ ਪ੍ਰੋਗਰਾਮ—ਇਹ ਸਾਰੀਆਂ ਗੱਲਾਂ ਦੀ ਬੜੀ ਜ਼ੋਰਦਾਰ ਚਰਚਾ ਹੋ ਰਹੀ ਹੈ। ਗੱਲ ਕੀ ਛੋਟੇ ਵੱਡੇ ਸਾਰੇ ਕੋਈ ਗੱਲ ਛੇੜ ਕੇ ਦੋ ਸ਼ਬਦ ਆਪਣੇ ਵਲੋਂ ਜ਼ਰੂਰ ਕਹਿਣਾ ਚਾਹੁੰਦੇ ਹਨ। ਉਹ ਇਹੋ ਜਿਹੀ ਥਾਂ ਤੇ ਥੋੜ੍ਹਾ ਰਿਜ਼ਰਵ ਹੋ ਜਾਂਦਾ ਹੈ ਤੇ ਕਿਸੇ ਨੂੰ ਮੂੰਹ ਨਹੀਂ ਲਾਉਂਦਾ। ਸੋਚਦਾ ਹੈ ਜੇ ਛੋਟੇ ਬੰਦਿਆਂ ਨੂੰ ਮੂੰਹ ਉਤੇ ਤਾਰੀਫ਼ ਕਰਨ ਦਿਤੀ ਜਾਏ ਤਾਂ ਕੰਪਨੀ ਦੇ ਕੰਮ ਵਿਚ ਗੜਬੜ ਹੋ ਜਾਏਗੀ। ਏਸ ਲਈ ਉਹਨਾਂ ਨੂੰ ਉਤਸ਼ਾਹ ਨਹੀਂ ਦਿੰਦਾ।

ਦੂਜੇ ਦਿਨ ਸਾਹਿਬ ਦੇ ਸਟੈਨੋ ਆਏ, ਉਹ ਇਕ ਦੱਖਣੀ ਸੱਜਣ ਹਨ। ਉਹਨਾਂ ਕੋਲ ਗੁਪਤ ਖ਼ਬਰਾਂ ਦੇ ਭੰਡਾਰ ਹਨ। ਬਸ ਮੁਸਕਰਾਉਂਦੇ ਰਹਿੰਦੇ ਹਨ ਤੇ ਉਹਨਾਂ ਦੇ ਢਿੱਡ ਵਿਚੋਂ ਗੱਲ ਕੱਢਣਾ ਸੌਖਾ ਕੰਮ ਨਹੀਂ। ਫੇਰ ਵੀ ਉਹ ਆਪੇ ਹੀ ਕਹਿ ਗਏ—ਭਾਵੇਂ ਕਿਹਾ ਹੌਲੀ ਦੇਣੇ ਕੰਨ ਕੋਲ ਹੀ—"ਸਾਹਿਬ ਬੜੇ ਇੰਪ੍ਰੈਸਡ ਲਗਦੇ ਨੇ।"

ਆਦਮੀ ਨੂੰ ਹੋਰ ਕੀ ਚਾਹੀਦਾ ਏ ?

ਇਹੀ ਤਾਂ ਨੌਕਰੀ ਵਾਲਿਆਂ ਦਾ ਸਵਰਗ ਹੈ।

ਪਰ ਏਸ ਤਰ੍ਹਾਂ ਦੇ ਸਵਰਗੀ ਅਨੰਦ ਬਾਰੇ ਸਰੋਜਨੀ ਨਾਲ ਖੁਲ੍ਹ ਕੇ ਗੱਲਾਂ ਕਰਨ ਦਾ ਮੌਕਾ ਹੀ ਨਹੀਂ ਮਿਲਦਾ। ਉਸ ਰਾਤ ਪਿਛੋਂ ਜਦ ਵੀ ਉਹ ਸਰੋਜਨੀ ਦਾ ਫ਼ਿਕਰਮੰਦ ਚਿਹਰਾ ਵੇਖਦਾ ਹੈ--ਉਹ ਕੁਝ ਸੋਚ ਰਹੀ ਹੁੰਦੀ ਹੈ। ਉਹ ਸਮਝਦੀ ਹੈ ਕਿ ਜ਼ਿੰਮੇਵਾਰੀਆਂ ਸਿਰਫ਼ ਪ੍ਰਸੰਸਾ ਦਾ ਤਿਲਕ ਹੀ ਨਹੀਂ ਹਨ ਸਗੋਂ ਚਿੰਤਾ ਦੀ ਕਾਲਖ ਵੀ ਹੁੰਦੀਆਂ ਹਨ। ਪਹਿਲਾਂ ਕਿੰਨਾ ਕਿਹਾ ਕਰਦੀ ਸੀ—ਘਰ ਦੀ ਜ਼ਿੰਮੇਵਾਰੀ ਇਕ ਵੱਡਾ ਬੋਝ ਹੈ। ਸਬਜ਼ੀ ਕੱਟਣਾ, ਚੁੱਲ੍ਹਾ-ਚੌਂਕਾ, ਰਸੋਈ ਦਾ ਬੋਝ, ਇਹ ਸਭ ਕੁਝ ਭਾਰ ਹੈ। ਗੁੱਸੇ ਨਾਲ ਆਖਦੀ, "ਸਾਡਾ ਕੰਮ ਕਦੇ ਬਿੰਦ ਝਟ ਸੰਭਾਲ ਕੇ ਤਾਂ ਵੇਖੋ ? ਰੋਟੀ-ਚੋਲ ਕਿਵੇਂ ਬਣਦੇ ਨੇ ? ਤੁਸੀਂ ਮਰਦ ਜਾਤ ਕੀ ਜਾਣਦੇ ਓ ? ਚੌਂਕਾ-ਚੁੱਲ੍ਹਾ ਕੋਈ ਮਜ਼ਾਕ ਸਮਝ ਛੱਡਿਆ ਹੈ ?—ਕਦੇ ਸੋਚਿਆ ਵੀ ਹੈ ਕਿ ਚੁੱਲ੍ਹਾ ਬਲਣ ਨਾਲ ਘਰ ਕਿੰਜ ਹਸੂੰ ਹਸੂੰ ਕਰਨ ਲੱਗ ਪੈਂਦਾ ਏ ? ਚੁੱਲ੍ਹਾ ਬਲ੍ਹੇ ਬਿਨਾਂ ਦੁਨੀਆਂ ਹੀ ਠੰਡੀ ਹੈ। ਇਹ ਅਗਨੀ ਦੇਵਤਾ ਦਾ ਸਥਾਨ ਏਂ, ਤੁਹਾਨੂੰ ਮਰਦਾਂ ਨੂੰ ਇਸ ਦੇ ਮਹਾਤਮ ਦਾ ਕੀ ਪਤਾ ? ਮਰਦਾਂ ਕੋਲ ਅੱਗ ਨਹੀਂ, ਔਰਤਾਂ ਕੋਲ ਹੈ। ਠੀਕ ਏ, ਤੁਹਾਡੀ ਅੱਗ ਦਿਹ ਨੂੰ ਮਹਿਸੂਸ ਕਰਦੀ ਹੁੰਦੀ ਏ, ਹੋਂ ਹੋਂ ਹੋਂ। ਔਰਤਾਂ ਅੱਗ ਨਹੀਂ ਹਨ। ਸ਼ਾਸਤਰ ਕੀ ਕਹਿੰਦੇ ਹਨ ? ਉਹਨਾਂ ਵਿਚ ਅੱਗ ਹੈ, ਪਰ ਉਸ ਅੱਗ ਵਿਚ ਬੀਜ ਨਹੀਂ ਪੁੰਗਰਦੇ। ਫੇਰ ਅਜੇ ਹੋਇਆ ਵੀ ਕਿੰਨਾ ਕੁ ਚਿਰ ਏ ? ਜੇ ਕਿਸਮਤ ਵਿਚ ਹੋਵੇਗਾ ਤਾਂ ਆਪਣੇ ਆਪ ਹੋ ਜਾਵੇਗਾ। ਕੁਝ ਵੀ ਹੋਵੇ, ਉਹ ਆਪਣੀ ਰਸੋਈ ਤੇ ਮਾਣ ਕਰਦਿਆਂ ਇਹ ਵੇਖ ਰਹੀ ਹੈ ਕਿ ਅਸਲ ਵਿਚ ਜ਼ਿੰਮੇਵਾਰੀ ਹੈ ਕੀ ਸ਼ੈਅ। ਕੁਝ ਸੋਚ ਰਹੀ ਹੈ ਸ਼ਾਇਦ, ਕੋਈ ਨਵੀਂ ਯੋਜਨਾ ਬਣਾ ਰਹੀ ਹੈ। ਉਸਦੀ ਗੰਭੀਰਤਾ ਵੀ ਬਲੀਦੱਤ ਦਾ ਹੀ ਮਹੱਤਵ ਵਧਾਉਂਦੀ ਹੈ।

ਦੁਨੀਆਂ ਹੱਸ ਰਹੀ ਹੈ, ਕਹਿੰਦੀ ਹੈ ਬਲੀਦੱਤ ਦਾਸ ਤੂੰ ਬੜਾ ਭਾਗਾਂ ਵਾਲਾ ਹੈਂ। ਮਨ ਵਿਚ ਅਜਿਹੇ ਪ੍ਰਬਲ ਆਨੰਦ ਸਮੇਂ ਚੇਤਨਾ ਵਿਚ ਇਕ ਨਵੀਂ ਰੋਸ਼ਨੀ ਜਗ ਉਠਦੀ ਹੈ ਤੇ ਇਸੇ ਰੋਸ਼ਨੀ ਵਿਚ ਸਾਧਾਰਨ ਗੱਲਾਂ ਚੁਮਕ ਪੈਂਦੀਆਂ ਹਨ। ਬਲੀਦੱਤ ਹੁਣ ਉਹ ਕੁਝ ਵੇਖਦਾ ਹੈ ਜਿਹੜਾ ਪਹਿਲਾਂ ਉਸਨੇ ਕਦੇ ਨਹੀਂ ਸੀ ਵੇਖਿਆ। ਬਗ਼ੀਚੇ ਦੇ ਫੁੱਲ—ਕਿੰਨੇ ਸੁਹਣੇ ਹਨ। ਘਰੋਂ, ਖੜੇ ਹੋ ਕੇ ਦੂਰ ਤੱਕ

ਵੇਖਣ ਨਾਲ ਧਰਤੀ ਦਾ ਜਿਹੜਾ ਖਿੜਿਆ ਰੂਪ ਦਿਸਦਾ ਹੈ—ਅੰਬਾਂ ਦਾ ਸੋਹਣਾ ਹੈ। ਖੂਹ ਦੇ ਨੇੜੇ ਘਾਹ ਵੱਧ ਗਿਆ ਹੈ। ਗਿੱਲੇ ਘਾਹ ਤੇ ਧੁੱਪ ਕਿੰਨੀ ਮਨਮੋਹਣੀ ਤੇ ਚੰਗੀ ਲਗਦੀ ਹੈ ਤੇ ਅੱਖਾਂ ਨੂੰ ਬੜੀ ਸੁਖਾਂਦੀ ਹੈ। ਵਾੜ ਦੇ ਦੂਜੇ ਪਾਸੇ ਇਹ ਬਲਦ ਕਿਸ ਦਾ ਖੜ੍ਹਾ ਹੈ? ਕਿੰਨਾ ਕੱਦਾਵਰ, ਸਿਹਤਮੰਦ ਹੈ। ਉਸ ਦਾ ਪਿੰਡਾ ਕਿੰਜ ਲਿਸ਼ਕ ਰਿਹਾ ਹੈ—ਪਿੰਡੇ ਤੋਂ ਮੱਖੀ ਤਿਲ੍ਹਕਦੀ ਹੈ। ਮਨ ਦੇ ਆਨੰਦ ਵਿਚੋਂ ਦਇਆ ਵੀ ਉਪਜਦੀ ਹੈ। "ਮੰਗਤਾ ਕਦੋਂ ਦਾ ਖੜਾ ਏ ਉਇ ਹਰਸ਼ਾ, ਮੁੱਠੀ ਆਟਾ ਪਾ ਦੇ ਇਹਨੂੰ, ਉਇ ਹਰਸ਼ਾ!"

ਦੋ ਦਿਨ ਪਿੱਛੋਂ ਜਦੋਂ ਸਵੇਰੇ ਚਾਹ ਨਾਲ ਬਲੀਦੱਤ ਤਾਜ਼ਾ ਖ਼ਬਰਾਂ ਦਾ ਨਚੋੜ ਵੀ ਪੀ ਰਿਹਾ ਸੀ ਤਾਂ ਇਕ ਖ਼ਬਰ ਤੇ ਅਚਾਨਕ ਨਿਗਾਹ ਪੈਂਦਿਆਂ ਹੀ ਚੀਕਿਆ—"ਸਰੋਜ, ਸਰੋਜ—ਆ ਵੇਖ ਕੀ ਛਪਿਆ ਏ!"

ਆਰਾਮ ਕੁਰਸੀ ਤੇ ਆਰਾਮ ਨਾਲ ਬਹਿ ਕੇ ਸਰੋਜਨੀ ਨੇ ਪੜ੍ਹਨਾ ਸ਼ੁਰੂ ਕੀਤਾ। ਬਲੀਦੱਤ ਖ਼ੁਸ਼ੀ ਨਾਲ ਟਪਦਾ ਕਹਿ ਰਿਹਾ ਸੀ—"ਆਹ ਵੇਖ ਸਰੋਜਨੀ, ਆਹ ਵੇਖ—ਸਿਰਫ਼ 'ਨ' ਦੀ ਬਿਚਾਰੀ ਠੀਕ ਨਹੀਂ ਛਪੀ, ਸਰੋਜਨੀ—'ਸਰੋਜਨੀ'—ਬਾਕੀ ਸਭ ਠੀਕ ਏ। ਤੇਰੇ ਕਰਕੇ ਮੇਰਾ ਨਾਂ ਵੀ ਅਖ਼ਬਾਰ ਵਿਚ ਛੱਪ ਗਿਆ, ਸਰੋਜ! ਬੜਾ ਚੰਗਾ ਲਿਖਿਆ ਏ, ਸਭ ਠੀਕ-ਠਾਕ ਲਿਖਿਆ ਏ।"

"ਇਉਂ ਤਾਂ ਹਰ ਰੋਜ਼ ਕਿੰਨੀਆ ਹੀ ਖ਼ਬਰਾਂ ਛਪਦੀਆਂ ਨੇ, ਕਿੰਨੀਆਂ ਊਲ-ਜਲੂਲ ਔਰਤਾਂ ਦੇ ਨਾਂ ਛਪਦੇ ਨੇ, ਤੁਸੀਂ ਐਵੇਂ ਈ ਖ਼ੁਸ਼ ਹੋਈ ਜਾਂਦੇ ਓ! ਜੇ ਅਖ਼ਬਾਰ ਵਿਚ ਨਾਂ ਛਪ ਗਿਆ ਤਾਂ ਕੀ ਅਸਮਾਨੋਂ ਕੁਝ ਡਿੱਗ ਪਿਆ? ਬਸ ਨਾਂ ਈ ਛਪਿਆ ਏ ਨਾ।"

"ਵੱਡੇ ਸਾਹਿਬ ਦਾ ਨਾਂ ਵੀ ਛਪਿਆ ਏ। ਅਸਲ ਵਿਚ ਉਹ ਆਪ ਹੀ ਇਸਦਾ ਕਾਰਨ ਨੇ। ਜੇ ਉਹ ਨਾ ਹੁੰਦੇ ਤਾਂ ਇਹ ਕੁਝ ਨਹੀਂ ਸੀ ਹੋਣਾ। ਸਾਨੂੰ ਕੌਣ ਪੁੱਛਦਾ? ਸਾਰੇ ਦੇਸ਼ਾਂ ਵਿਚ ਧਰਮ ਰਾਜ ਆਸ਼ਰਿਤ ਹਨ। ਰਾਜੇ ਦੇ ਉਤਸ਼ਾਹ ਜਾਂ ਆਦਰ ਬਿਨਾਂ ਕੁਝ ਨਹੀਂ ਹੋ ਸਕਦਾ। ਬਿਨਾਸ੍ਰਯੇ ਨ ਵਤੰਤੇ ਕਵਿਤਾ, ਵਨਿਤਾ ਲਤਾ—"

ਸਰੋਜਨੀ ਨੇ ਝੂਠਾ ਗੁੱਸਾ ਵਿਖਾਉਂਦਿਆਂ ਕਿਹਾ, "ਕੀ ਏ? ਜੋ ਜੀਅ ਵਿਚ ਆਉਂਦਾ ਏ ਆਖੀ ਜਾਂਦੇ ਓ। ਕੌਣ ਏ ਰਾਜਾ? ਉਸ ਰਾਜੇ ਲਈ ਕੌਣ ਏ? ਤੁਸੀਂ ਕਿਉਂ ਇਹੋ ਜਿਹੇ ਹੋ ਗਏ ਓ?"

ਬਲੀਦੱਤ ਨੇ ਸਿਆਣਿਆਂ ਵਾਂਗ ਗੰਭੀਰ ਹੋ ਕੇ ਸਿਰ ਮਾਰਦਿਆਂ ਕਿਹਾ—"ਸੁਣ ਸਰੋਜ! ਤੂੰ ਨਹੀਂ ਜਾਣਦੀ ਇਹ ਇਕ ਇਤਿਹਾਸਕ ਘਟਨਾ ਏ। ਅਖ਼ਬਾਰ ਦੀ ਤਾਰੀਫ਼ ਨੂੰ ਤੂੰ ਮਾਮੂਲੀ ਗੱਲ ਸਮਝਦੀ ਏਂ? ਇਹ ਇਕ ਬੰਦੇ ਮੂੰਹੋਂ ਨਿਕਲੀ ਗੱਲ ਨਹੀਂ, ਦੇਸ਼ ਦੀ ਰਾਏ ਹੈ। ਏਨਾ ਸਨਮਾਨ ਲੈਣ ਲਈ ਲੋਕ ਪਤਾ ਨਹੀਂ ਕੀ ਕੀ ਖ਼ਰਚ ਕਰਦੇ ਨੇ, ਕਿੰਨਾ ਤਿਆਗ ਕਰਦੇ ਨੇ ਤੇ ਸਾਨੂੰ ਇਹ ਆਪਣੇ ਆਪ

ਮਿਲ ਗਿਆ ਏ। ਜ਼ਰਾ ਸੋਚ, ਇਹਨੂੰ ਕਿੰਨੇ ਲੋਕਾਂ ਨੇ ਪੜ੍ਹਿਆ ਹੋਣਾ ਹੈ, ਕੋਈ ਇਕ ਥਾਂ ਨਹੀਂ ਸਾਰੇ ਥਾਈਂ। ਸਾਡੀ ਬੋਲੀ ਵਿਚ ਅਨੁਵਾਦ ਹੋ ਕੇ ਦੂਜੇ ਵਿਦੇਸ਼ੀ ਅਖ਼ਬਾਰਾਂ ਵਿਚ ਵੀ ਇਹ ਖ਼ਬਰ ਛਪ ਸਕਦੀ ਹੈ ਤੇ ਫੇਰ ਸਾਰੀ ਦੁਨੀਆਂ ਵਿਚ ਫੈਲ ਸਕਦੀ ਹੈ। ਅਮਰੀਕਾ-ਅਫ਼ਰੀਕਾ ਵਿਚ ਬੈਠੇ ਲੋਕ ਸੋਚਦੇ ਹੋਣਗੇ—"ਬਲੀਦੱਤ ਦਾਸ, ਸਰੋਜਨੀ ਦਾਸ—ਇਹ ਕਿਹੋ ਜਿਹੇ ਲੋਕ ਨੇ? ਕਿਹੋ ਜਿਹੇ ਇਨਸਾਨ? ਸਮਝੀ ਸਰੋਜ, ਇਹਨਾਂ ਅਖ਼ਬਾਰਾਂ ਨੂੰ ਏਨਾ ਸਸਤਾ ਨਾ ਸਮਝ।"

"ਸਸਤਾ ਨਹੀਂ ਤਾਂ ਹੋਰ ਮਹਿੰਗਾ ਏ? ਚਾਰ ਪੈਸਿਆਂ ਦਾ ਅਖ਼ਬਾਰ ਸਸਤਾ ਨਹੀਂ? ਇਕ ਵਾਰ ਪੜ੍ਹ ਲਿਆ ਤੇ ਮਗਰੋਂ ਝਾੜਣ ਪੂੰਝਣ ਜਾਂ ਕੋਈ ਚੀਜ਼ ਲਪੇਟਣ ਲਈ ਕੰਮ ਆ ਜਾਵੇਗਾ, ਨਹੀਂ ਤਾਂ ਚੁਲ੍ਹੇ ਵਿਚ ਅੱਗ ਮਚਾਉਣ ਦੇ ਕੰਮ ਆਵੇਗਾ। ਏਸੇ ਨੂੰ ਕਹਿੰਦੇ ਓ ਲੋਕ ਯਾਦ ਰਖਣਗੇ? ਤੁਹਾਡੀਆਂ ਇਹ ਪਾਗਲਪਣ ਦੀਆਂ ਗੱਲਾਂ .."

"ਤੂੰ ਵੇਖਦੀ ਤਾਂ ਜਾਹ!"

ਪਰ ਦਿੱਸਿਆ ਉਸ ਨੂੰ ਹੀ—ਸੁਪਨੇ ਵਿਚ ਉਂਘਦਾ ਹੋਇਆ, ਜਾਗੋ-ਮੀਚੀ ਦੀ ਹਾਲਤ ਵਿਚ ਉਸ ਨੇ ਵੇਖਿਆ—ਓਹੀ ਵੱਡੀ ਸਾਰੀ ਕਾਰ, ਜਿਹੜੀ ਇਕ ਵਾਰੀ ਦੇਖਣ ਪਿਛੋਂ ਅਣਪਛਾਤੀ ਨਹੀਂ ਰਹਿੰਦੀ, ਉਹਨਾਂ ਦੇ ਫਾਟਕ ਵੱਲ ਆ ਆ ਰਹੀ ਹੈ। ਵਿਚ ਵੱਡੇ ਸਾਹਿਬ ਬੈਠੇ ਹਨ। ਮਿਸਟਰ ਸ਼ਰਮਾ ਕਾਰ ਵਿਚੋਂ ਉਤਰਦੇ ਹਨ। ਇਹ ਕੀ!—ਰਾਹ ਵਿਚ ਜਿਹੜਾ ਬੰਦਾ ਜਿਥੇ ਸੀ ਓਥੇ ਈ ਖੜੋ ਗਿਆ। ਸਭ ਦੇ ਚਿਹਰੇ ਗੰਭੀਰ ਹਨ। ਗੁਆਂਢੀ ਮਿਸਟਰ ਸ਼ਰਮਾ ਨੂੰ ਨਮਸਤੇ ਕਰਨ ਲਈ ਭੱਜੇ ਜਾ ਰਹੇ ਹਨ। ਏਧਰ ਹੱਥ ਕਰਕੇ ਹੌਲੀ ਜਿਹੀ ਕੁਝ ਕਹਿੰਦੇ ਹਨ। ਸ਼ਰਮਾ ਸਾਹਿਬ ਏਧਰ ਹੀ ਆਉਣਗੇ—ਹੁਣ ਕੀ ਕਰੀਏ?

"ਸਰੋਜ, ਸਰੋਜ..." ਅੰਦਰ ਜਾ ਕੇ ਇਕ ਤੋਂ ਦੂਜੇ ਕਮਰੇ ਵੱਲ ਭੱਜਿਆ ਜਾਂਦਾ ਹੈ। ਏਧਰੋਂ ਕਮੀਜ਼ ਲੱਭ ਕੇ ਸੁੱਟ ਦਿੰਦਾ ਹੈ—ਮੈਲੀ ਹੈ। ਓਧਰੋਂ ਜੁਰਾਬਾਂ ਚੁੱਕ ਕੇ, ਸੁੰਘ ਕੇ ਸੁੱਟ ਦਿੰਦਾ ਹੈ। ਡਿਉੜੀ ਵਿਚ ਰੱਸੀ ਤੇ ਕੱਪੜੇ ਟੰਗੇ ਹੋਏ ਹਨ, ਉਹਨਾਂ ਨੂੰ ਛੇਤੀ ਨਾਲ ਖਿੱਚ ਕੇ ਲਾਹੁੰਦਿਆਂ ਕਿਸੇ ਖੂੰਜੇ ਵਿਚ ਲੁਕਾਣ ਲਈ ਭੱਜ ਪਿਆ ਹੈ। ਅੰਦਰ ਵਰਾਂਡੇ ਵਿਚ ਕੂੜਾ ਦਿਸਦਾ ਹੈ—ਬਹੁਕਰ ਲੈ ਕੇ ਸਫ਼ਾਈ ਕਰਦਾ ਹੈ। ਫੇਰ ਛਾਲ ਮਾਰ ਕੇ ਉੱਚੀ ਦੇਣੇ ਆਖਦਾ ਹੈ--"ਸਰੋਜ! ਮੇਰੀ ਪੈਂਟ ਕਮੀਜ਼..." ਫੇਰ "ਹਰਸ਼ਾ--ਹਰਸ਼ਾ--ਉਇ ਹਰਸ਼ਾ--ਨਿਤਾਏ..!" ਕੁਰਸੀ ਲੈ ਕੇ ਏਧਰ ਓਧਰ ਨੱਸਿਆ ਫਿਰਦਾ ਹੈ। ਅਚਾਨਕ ਚੇਤਾ ਆਇਆ ਕਿ ਵਾਲ ਨਹੀਂ ਵਾਹੇ। ਛਾਲ ਮਾਰ ਕੇ ਸ਼ੀਸ਼ੇ ਅੱਗੇ ਜਾ ਖੜੋਂਦਾ ਹੈ। ਉਹ! ਦਾੜ੍ਹੀ ਅੱਜ ਬਣਾਈ ਹੀ ਨਹੀਂ, ਹੁਣ ਕੀ ਕੀਤਾ ਜਾਵੇ! ਪਸੀਨਾ ਆ ਗਿਆ। ਪੈਂਟ ਖਿੱਚੀ ਤਾਂ ਯਾਦ ਆਇਆ ਕਿ ਹੇਠਾਂ ਤਾਂ ਕੁਝ ਵੀ ਨਹੀਂ ਪਾਇਆ ਹੋਇਆ। ਸਰੋਜਨੀ ਬਾਥਰੂਮ ਵਿਚੋਂ ਨਿਕਲ ਕੇ ਆਈ ਤੇ ਪੁੱਛਿਆ--"ਗੱਲ ਕੀ ਏ?"

"ਸਾਹਿਬ--ਸਾਹਿਬ--ਮੇਰੇ ਕੱਪੜੇ ਕਿਧਰ ਗਏ ?" ਅਲਮਾਰੀ ਵਿਚੋਂ ਸਰੋਜਨੀ ਨੇ ਉਹਦੇ ਕੱਪੜੇ ਕੱਢੇ ਤੇ ਲਿਆ ਕੇ ਰੱਖ ਦਿਤੇ। ਛੇਤੀ ਛੇਤੀ ਕੱਪੜੇ ਪਾਉਣ ਲੱਗਾ ਤਾਂ ਬਾਹਰੋਂ ਨਿਤਾਈ ਨੇ ਆ ਕੇ ਕਿਹਾ, "ਸਾਹਿਬ ਆਏ ਨੇ ਜੀ, ਵੱਡੇ ਸਾਹਿਬ ਖ਼ੁਦ। ਜਨਾਬ ਨੂੰ ਬੁਲਾ ਰਹੇ ਸਨ। ਬਾਹਰ ਟਹਿਲ ਰਹੇ ਨੇ।"

"ਉਇ ਤੂੰ ਬਹਿਣ ਲਈ ਕੁਰਸੀ ਨਹੀਂ ਦਿਤੀ, ਈਡਿਅਟ ?"

ਨਿਤਾਈ ਨੇ ਝੱਟ ਜੁਆਬ ਦਿਤਾ, "ਸਾਹਿਬ ਨੇ ਬੈਠਣੋਂ ਇਨਕਾਰ ਕਰ ਦਿਤਾ ਤੇ ਹੁਣ ਬਗ਼ੀਚਾ ਵੇਖ ਰਹੇ ਨੇ।" ਕਈ ਵਾਰੀ ਆਹ-ਓਹ-ਹਾਏ ਕਰਦਿਆਂ ਛੇਤੀ ਛੇਤੀ ਬਲੀਦੱਤ ਤਿਆਰ ਹੋ ਗਿਆ। ਪੈਂਟ ਦੇ ਬਟਣ ਚੰਗੀ ਤਰ੍ਹਾਂ ਬੰਦ ਨਾ ਹੋ ਸਕੇ। ਪਿੱਠ ਵਲੋਂ ਕਮੀਜ਼ ਮੁੜੀ-ਤੁੜੀ ਰਹਿ ਗਈ। ਵਿੰਗੇ-ਟੇਢੇ ਕਾਲਰਾਂ ਵਿਚ ਟਾਈ ਦੀ ਨਾਟ ਇਕ ਪਾਸੇ ਵਲ ਖਿਸਕੀ ਹੋਈ ਰਹਿ ਗਈ। ਉਤੇ ਓਵੇਂ ਹੀ ਕੋਟ ਪਾ ਲਿਆ। ਖਿਝ-ਖਪ ਕੇ ਤਿਆਰ ਹੋ ਰਿਹਾ ਹੈ। ਸਰੋਜਨੀ ਨੇ ਆ ਕੇ ਪੁੱਛਿਆ, "ਗਏ ਕਿਉਂ ਨਹੀਂ ? ਪੱਗ ਬੰਨ੍ਹਦਿਆਂ ਕਚਹਿਰੀ ਬਰਖ਼ਾਸਤ !" ਅਚਾਨਕ ਜਿਵੇਂ ਕਿਸੇ ਨੇ ਪਟਾਕ ਛਾਂਟਾ ਮਾਰਿਆ ਹੋਵੇ। ਛਮਕ ਖਾ ਕੇ ਉਹ ਅਗਾਂਹ ਭੱਜ ਪਿਆ। ਜਾਂਦਿਆਂ ਜਾਂਦਿਆਂ ਮਹਿਸੂਸ ਕੀਤਾ ਕਿ ਬੂਟਾਂ ਦੇ ਤਸਮੇਂ ਢਿੱਲੇ ਹਨ, ਕੋਟ ਦੇ ਬਟਨ ਹੇਠ-ਉਤੇ ਲੱਗੇ ਹੋਏ ਹਨ, ਕਾਹਲੀ ਵਿਚ ਘੜੀ ਬੰਨ੍ਹਣਾ ਵੀ ਭੁੱਲ ਗਿਆ। ਬਟਣ ਠੀਕ ਕਰਕੇ ਪੈਰ ਦੇ ਪੰਜੇ ਨੂੰ ਫੈਲਾ ਕੇ ਬੂਟਾਂ ਨੂੰ ਸੰਭਾਲਦਾ ਬਾਹਰ ਨੂੰ ਭੱਜ ਤੁਰਿਆ। ਮਨ ਵਿਚ ਆਹ ! ਓਹ !—ਬੇਚੈਨੀ—ਜਿਵੇਂ ਕੰਮ ਕਰਦਾ ਕਰਦਾ ਉੱਠ ਕੇ ਆਇਆ ਹੈ, ਕੱਪੜਿਆਂ ਦਾ ਧਿਆਨ ਨਹੀਂ ਰਿਹਾ। ਟਾਈਮ ਹੀ ਨਹੀਂ ਮਿਲਦਾ। ਮਿਸਟਰ ਸ਼ਰਮਾ ਬੂਟ ਦੀ ਨੋਕ ਨਾਲ ਇਕ ਵੈਂਗਣ ਦੇ ਬੂਟੇ ਦੀਆਂ ਜੜ੍ਹਾਂ ਵਿਚੋਂ ਖੁਰਚ ਕੇ ਕੁਝ ਵੇਖ ਰਹੇ ਹਨ। ਬਲੀਦੱਤ ਪਿਛੋਂ ਜਾ ਕੇ ਬੜੀ ਅਪਣੱਤ ਨਾਲ ਬੋਲਿਆ, "ਗੁੱਡ ਮਾਰਨਿੰਗ ਸਰ !—ਬ੍ਰਿਡਲਸ ਸਰ—"

ਹੈਰਾਨ ਜਿਹੇ ਹੋ ਕੇ ਸਾਹਿਬ ਮੁੜੇ। ਉਸਨੂੰ ਵੇਖਿਆ ਤੇ ਸੁਭਾਵਕ ਹੀ ਮੂੰਹੋਂ ਨਿਕਲ ਗਿਆ, "ਗੁੱਡ ਮਾਰਨਿੰਗ", ਇਹ ਆਖਣ ਪਿਛੋਂ ਵੀ ਉਹ ਉਸ ਵਲ ਵੇਖ ਨਹੀਂ ਰਹੇ। ਬਲੀਦੱਤ ਬੜੇ ਉਤਸ਼ਾਹ ਨਾਲ ਆਖੀ ਜਾਂਦਾ ਹੈ ਜਿਵੇਂ ਕੋਈ ਰਿਪੋਰਟ ਪੜ੍ਹਦਾ ਹੋਵੇ, "ਇਹ ਮੁਕਤਕੇਸ਼ੀ ਵੈਂਗਣ ਨੇ ਜੀ। ਬੜੇ ਫਲਦੇ ਨੇ। ਇਹਨਾਂ ਵਿਚ ਸਰ੍ਹੋਂ ਦੀ ਖਲ਼ ਦੀ ਖਾਦ ਵੀ ਪੈਂਦੀ ਏ। ਗੋਹੇ ਦੀ ਜਿੰਨੀ ਵੀ ਸੜੀ ਹੋਈ ਖਾਦ ਇਸ ਵਿਚ ਪਵੇਗੀ ਓਨਾ ਹੀ ਚੰਗਾ ਫਲ ਆਵੇਗਾ।"

ਹੱਸਦਿਆਂ ਹੋਇਆਂ ਕੋਲ ਆ ਕੇ ਉਸਦਾ ਮੋਢਾ ਥਾਪੜਦਿਆਂ ਸ਼ਰਮਾ ਸਾਹਿਬ ਨੇ ਕਿਹਾ, "ਐਕਸੇਲੈਂਟ, ਤੁਸੀਂ ਬੜੇ ਕਮਾਲ ਦੇ ਬੰਦੇ ਓ !"

ਤੇ ਫੇਰ ਬੋਲੇ, "ਤੁਹਾਡੇ ਮਿਸਿਜ਼ ਕਿਥੇ ਨੇ ?"

ਕੀਲਿਆ ਜਿਹਾ ਬਲੀਦੱਤ ਕਿਧਰੇ ਦੂਰ ਵੇਖੀ ਜਾਂਦਾ ਹੈ। ਸਾਹਮਣਾ ਫਾਟਕ ਖੁਲ੍ਹਾ ਹੈ। ਕਾਰ ਚਲੀ ਗਈ ਹੈ ਤੇ ਉਥੇ ਹੁਣ ਕੋਈ ਨਹੀਂ। ਜਿੰਨੀ ਵਾਰੀ ਉਹ

ਸੋਚਦਾ ਹੈ, ਓਨੀ ਵਾਰੀ ਹੀ ਵੇਖਦਾ ਹੈ—ਜਿਵੇਂ ਕਾਰ ਉਸ ਤੋਂ ਦੂਰ ਜਾ ਰਹੀ ਹੈ, ਛੋਟੀ ਹੁੰਦੀ ਹੁੰਦੀ ਕਿਧਰੇ ਦੂਰ ਜਾ ਰਹੀ ਹੈ। ਫੇਰ ਅਗਲਾ ਦ੍ਰਿਸ਼ ਉਹਨੂੰ ਦਿਸਦਾ ਹੈ : ਜਿਵੇਂ ਸਰੋਜਨੀ ਸੁਹਣੇ ਕੱਪੜੇ ਪਾਈ ਹੱਥ ਵਿਚ ਚਮੜੇ ਦਾ ਬੈਗ ਫੜੀ ਕਾਰ ਵਿਚ ਬਹਿ ਰਹੀ ਹੈ। ਫੇਰ—ਗੱਲਬਾਤ ਸ਼ੁਰੂ ਹੋਈ ਹੋਵੇਗੀ। ਸਰੋਜਨੀ ਆਪਣੀ ਸੰਮਤੀ ਦੇ ਸੰਬੰਧ ਵਿਚ ਆਪਣੀਆਂ ਯੋਜਨਾਵਾਂ ਬਾਰੇ ਦੱਸ ਰਹੀ ਹੋਵੇਗੀ, ਜਿਵੇਂ ਹਮੇਸ਼ਾ ਅੱਜ ਕਲ੍ਹ ਉਹ ਗੱਲਾਂ ਕਰਦੀ ਹੈ। ਸਾਰੀਆਂ ਗੱਲਾਂ ਵਿਚ ਤਜਰਬਾ ਤੇ ਬਿਨਾਂ ਕਿਸੇ ਸੰਗ ਸੰਕੋਚ ਤੋਂ ਉਹ ਇਸ ਬਾਰੇ ਗੱਲਾਂ ਕਰਨ ਲਈ ਸਦਾ ਤਿਆਰ ਰਹਿੰਦਾ ਹੈ। ਜਦੋਂ ਸਾਹਿਬ ਨੇ ਵੇਖਿਆ ਤਾਂ ਆਖਿਆ, "ਚਲੋ ਮਿਸਿਜ਼ ਦਾਸ ਤੁਹਾਡੀ ਸੰਮਤੀ ਦਾ ਹੀ ਅਤਾ-ਪਤਾ ਕਰ ਆਈਏ।"

ਉਹਨੇ ਤਰੱਕੀ ਕੀਤੀ ਹੈ। ਉਸਨੂੰ ਸਨਮਾਨ ਮਿਲਿਆ ਹੈ। ਇਸ ਨਾਲ ਪੌੜੀ ਦੇ ਅਗਲੇ ਡੰਡੇ ਉਤੇ ਹੁਣ ਆਪਣੇ ਆਪ ਹੀ ਚੜ੍ਹਿਆ ਜਾ ਸਕੇਗਾ।

ਫੇਰ ਵੀ ਪੁਰਾਣੀਆਂ ਪਰੰਪਰਾਵਾਂ ਤੇ ਸੰਸਕਾਰ ਕਿਧਰੋਂ ਆ ਕੇ ਉਹਨੂੰ ਪਿਛਾਂਹ ਖਿੱਚਦੇ ਹਨ। ਉਹ ਫ਼ਿਕਰਮੰਦ ਹੋ ਜਾਂਦਾ ਹੈ ਤੇ ਪਿਛਾਂਹ ਹਟਦਾ ਕਿਸੇ ਕੰਧ ਕੋਲ ਜਾ ਕੇ ਰੁਕ ਜਾਂਦਾ ਹੈ। ਸੋਚਦਾ ਹੈ ਦੁੱਖ ਕੀ ਹੈ, ਸੁਖ ਕੀ ਹੁੰਦਾ ਹੈ। ਕਦੇ-ਕਦੇ ਰੀੜ੍ਹ ਦੀ ਹੱਡੀ ਵਿਚੋਂ ਇਕ ਲਾਟ ਨਿਕਲ ਕੇ ਉਹਦੇ ਸਿਰ ਤੱਕ ਚਲੀ ਜਾਂਦੀ ਹੈ। ਫੇਰ ਉਹ ਪਾਂਜੇ-ਸਾਤੇ ਦੇ ਗੇੜ ਵਿਚ ਪੈ ਜਾਂਦਾ ਹੈ। ਭਵਿੱਖ ਦੀਆਂ ਆਸਾਂ ਦੇ ਸੁਪਨੇ ਲੈਂਦਾ ਹੈ। ਦਾਣੇ ਪਾਣੀ ਦੇ ਮਹਿਲ ਉਸਾਰਨ ਦੇ ਸੁਪਨੇ ਲੈਂਦਾ ਹੈ। ਥੋੜ੍ਹਾ ਜਿਹਾ ਮੂੰਹ ਅੱਡ ਕੇ ਫਾਟਕ ਤੋਂ ਬਾਹਰ ਵੇਖੀ ਜਾਂਦਾ ਹੈ। ਜਦੋਂ ਹੋਸ਼ ਜਿਹੀ ਆਉਂਦੀ ਹੈ ਤਾਂ ਵੇਖਦਾ ਕਿ ਫਾਟਕ ਚੀਂ-ਚੀਂ ਕਰਦਾ ਹੈ। ਨਿਤਾ ਫਾਟਕ ਬੰਦ ਕਰ ਰਿਹਾ ਹੈ।

ਨਿਤਾਈ ਨੇ ਗਰਮੀ ਖਾ ਕੇ ਬੜੇ ਅਫ਼ਸਰਾਨਾ ਢੰਗ ਨਾਲ ਉਹਨੂੰ ਗਾਲ੍ਹ ਕੱਢੀ, "ਰਾਸਕਲ--ਤੂੰ ਸਾਰੇ ਕੰਮਾਂ ਵਿਚ ਸੁਸਤ ਏਂ। ਫਾਟਕ ਖੁਲ੍ਹਾ ਛੱਡ ਦਿਤਾ ਏ। ਜੇ ਕੋਈ ਪਸ਼ੂ ਆ ਕੇ ਬਗ਼ੀਚਾ ਉਜਾੜ ਦਿੰਦਾ ? ਤੇਰਾ ਪਿਓ ਕਰੇਗਾ ਆ ਕੇ ? ਨਾਨਸੈਂਸ ! ਜਿਹੜੇ ਪਾਸਿਓਂ ਥੋੜ੍ਹਾ ਜਿਹਾ ਧਿਆਨ ਹਟਿਆ ਓਸੇ ਪਾਸੇ ਕੋਈ ਨਾ ਕੋਈ ਚੰਦ ਚੜ੍ਹਾ ਦਿੰਦੇ ਓ। ਤੁਸੀਂ ਸਾਰੇ ਹੋ ਕਿਸ ਮਰਜ਼ ਦੀ ਦੁਆ ?"

"ਜਨਾਬ--" ਨਿਤਾ ਹੱਥਾਂ ਨੂੰ ਇੰਜ ਮਰੋੜਦਾ ਹੈ ਜਿਵੇਂ ਹੱਥ ਧੋ ਰਿਹਾ ਹੋਵੇ।

"ਜਨਾਬ ਮੇਰਾ ਏਸ ਵਿਚ ਕੀ ਕਸੂਰ ਏ ?"

"ਚੁ-ਅ-ਪ ਉਇ ! ਜ਼ਬਾਨ ਚਲਾਉਂਦਾ ਏ ? ਮੈਨੂੰ ਜਾਣਦਾ ਨਹੀਂ ?" ਥਪ-ਥਪ ਕਰਕੇ ਪੈਰ ਧਰਦਾ ਹੋਇਆ ਬ਼ਲੀਦੱਤ ਅੰਦਰ ਚਲਾ ਜਾਂਦਾ ਹੈ।

ਜਦੋਂ ਕਦੇ ਸੁਤੇ-ਸਿਧ ਉਹ ਆਪਣਾ ਮੁਲਾਂਕਣ ਕਰਦਾ ਹੈ ਤਾਂ ਹੋਰ ਲੋਕ ਵੀ ਉਸਨੂੰ ਯਾਦ ਆਉਂਦੇ ਹਨ ਜਿਵੇਂ ਉਹ ਕੋਈ ਤੋਲਣ ਵਾਲੇ ਵੱਟੇ ਹੋਣ ਮਣ-ਸੇਰ-ਛਟਾਂਕ। ਜ਼ਿੰਦਗੀ ਦੇ ਰਾਹਾਂ ਤੇ ਕਦਮਾਂ ਨਾਲ ਚਲਦਿਆਂ ਹਰ ਆਦਮੀ

ਆਪਣਾ ਭਲਾ-ਬੁਰਾ ਸੋਚਦਾ ਹੈ। ਤੇ ਇਸ ਦੌਰਾਨ ਉਹ ਅਨੇਕਾਂ ਹੀ ਅਜਿਹੇ ਨਾਪਣ ਤੋਲਣ ਵਾਲੇ ਵੱਟੇ ਤੇ ਕਈ ਹੋਰ 'ਚੀਜ਼ਾਂ' ਵੇਖਦਾ ਹੈ। ਇਹ ਸਾਰੇ ਉਸਦੇ ਜਾਣੇ-ਪਛਾਣੇ ਲੋਕ ਹਨ। ਕਿਸੇ ਛੋਟੇ ਵੱਟੇ ਨਾਲ ਤੋਲ ਕੇ ਉਹ ਆਪਣੇ ਆਪ ਨੂੰ ਭਾਰਾ ਕਰਕੇ ਆਪਣਾ ਵਡੱਪਣ ਤੱਕਦਾ ਹੈ, ਜਿਵੇਂ ਨਿਤਾ ਚਪੜਾਸੀ ਹਰਸ਼ਾ ਵਲ ਵੇਖ ਕੇ ਆਨੰਦ ਮਾਣਦਾ ਹੈ। ਤੇ ਜਦੋਂ ਵੱਡੇ ਵੱਟੇ, ਬਲੀਦੱਤ ਵੱਲ ਵੇਖਦਾ ਹੈ ਤਾਂ ਉਹਨੂੰ ਆਪਣੀ ਕੋਈ ਥਾਹ ਨਹੀਂ ਲਭਦੀ। ਇਉਂ ਲਗਦਾ ਹੈ ਜਿਵੇਂ ਸੂਈ ਖਜੂਰ ਨੂੰ ਮਿਣਨ ਲੱਗੀ ਹੋਵੇ। ਸਾਧਾਰਨ ਆਦਮੀ ਤਾਂ ਆਪਣੇ ਪੱਧਰ ਦਾ ਪੈਮਾਨਾ ਹੀ ਚੁਣਦਾ ਹੈ ਜਿਸ ਨਾਲ ਮਾਪਣ ਤੇ ਉਹ ਕਦੇ ਵੱਡਾ ਲੱਗੇ ਕਦੇ ਛੋਟਾ। ਤੇ ਗ਼ਲਤਫ਼ਹਿਮੀਆਂ ਵਿਚ ਪੈ ਕੇ ਉਹ ਸਦਾ ਹੀ ਆਪਣੀ ਮਹੱਤਤਾ ਜਾਂ ਲਘੁਤਾ ਤੋਂ ਦੂਰ ਰਹੇਗਾ। ਅਧੂਰਾ ਜਿਹਾ। ਬਲੀਦੱਤ ਬੰਨੂ, ਸ਼ਰਮਾ ਅਤੇ ਪਾਂਡੇ ਨੂੰ ਯਾਦ ਕਰਦਾ ਹੈ।

ਪਾਂਡੇ—ਸੋਚਦਿਆਂ ਹੀ ਲਗਦਾ ਹੈ ਜਿਵੇਂ ਆ ਕੇ ਦੱਬ ਲਏਗਾ।

ਉਸਨੂੰ ਬੋਝਲ ਜਿਹਾ ਯਾਦ ਆਉਂਦਾ ਹੈ—ਡੂੰਘਾ ਦਰਸ਼ਨ। ਬੰਦੇ ਦਾ ਦਿਮਾਗ਼ ਵਿਧਾਤਾ ਦੀ ਰਚਨਾ ਦਾ ਸਾਰ ਹੈ। ਜੀਵਨ ਦਾ ਉਦੇਸ਼ ਹੈ ਕਿ ਜੇ ਬੰਦਾ ਜਿਉਂਦਾ ਹੈ ਤਾਂ ਭਵਿੱਖ ਲਈ ਵੀ ਜ਼ਿੰਮੇਦਾਰ ਹੈ; ਵਰਤਮਾਨ ਲਈ ਤਾਂ ਹੈ ਹੀ। ਜੀਵਨ ਆਲਸੀ ਵਿਲਾਸ-ਭੋਗ ਦੀ ਸ਼ੈ ਨਹੀਂ। ਜੀਵਨ ਇਕ ਸਾਧਨ ਹੈ।

ਮਨੁੱਖ ਦਾ ਜੀਵਨ ਪਸ਼ੂਆਂ ਵਾਂਗ ਕੋਈ ਕੁਦਰਤੀ ਕੰਮਾਂ ਵਿਚ ਬੱਝਿਆ ਹੋਇਆ ਨਹੀਂ।

ਬਲੀਦੱਤ ਆਰਾਮ ਕੁਰਸੀ ਤੋਂ ਉੱਠ ਕੇ ਦੁੱਖੀ ਜਿਹਾ ਹੋ ਕੇ ਵਰਾਂਡੇ ਵਿਚ ਇਕ ਚੱਕਰ ਲਾ ਆਉਂਦਾ ਹੈ। ਪਾਂਡੇ ਦਾ ਨਾਂ ਕਦੋਂ ਯਾਦ ਆਇਆ ਸੀ? ਪਤਾ ਨਹੀਂ। ਪਰ ਹੁਣ ਜੀਅ ਨਹੀਂ ਕਰਦਾ। ਸਾਰੀ ਉਮਰ ਦੂਜਿਆਂ ਦੇ ਹੱਥੋਂ ਲੈ ਲੈ ਕੇ ਖਾਣ ਨਾਲ ਆਪਣੇ ਹੱਥ ਥਿੜਕਣ ਤੇ ਕੰਬਣ ਲੱਗ ਜਾਂਦੇ ਹਨ। ਇਹ ਕੇਹਾ ਪਛਤਾਵਾ ਹੈ। ਵਿਅਰਥ ਹੀ ਸੱਖਣਾ, ਡੂੰਘਾ ਹਾਉਕਾ। ਪਲ-ਪਲ ਮਰਨਾ—ਉਬਾਸੀਆਂ। ਯਾਦ ਆਉਂਦਾ ਹੈ, ਜਿਵੇਂ ਏਸ ਧਰਤੀ ਉਤੇ ਜੀਵਨ ਇਕੋ ਥਾਂ ਤੇ ਹੀ ਠੋਕ-ਠਾਕ ਕੇ ਭਰ ਦਿਤਾ ਗਿਆ ਹੋਵੇ। ਚਿੜੀਆਂ ਉਡਦੀਆਂ ਹਨ, ਉਹਨਾਂ ਦਾ ਵੀ ਇਕ ਪੱਧਰ ਹੈ, ਚਿੜੀਆਂ ਦੀ ਦੁਨੀਆਂ ਵਿਚ। ਗੰਡੋਇਆ ਰੀਂਗਦਾ ਹੈ—ਉਸ ਦੀ ਆਪਣੀ ਦੁਨੀਆਂ ਵਿਚ ਉਸ ਦਾ ਵੀ ਪੱਧਰ ਹੈ। ਘਾਹ ਨਾਲ ਢੱਕੀ ਹੋਈ ਥੋੜ੍ਹੀ ਜਿਹੀ ਥਾਂ ਵਿਚ ਵੀ ਕਈ ਰੂਪਾਂ ਤੇ ਜੜਤਾਂ ਦੀ ਅਸਮਾਨਤਾ ਕਾਰਨ ਕਈ ਸ੍ਰਿਸ਼ਟੀਆਂ ਹੁੰਦੀਆਂ ਹਨ। ਉਸੇ ਪੈਮਾਨੇ ਨਾਲ ਪੱਤਿਆਂ ਤੇ ਟਾਹਣੀਆਂ ਨਾਲ ਹਰੇ ਭਰੇ ਬੋਹੜ ਦੇ ਰੁੱਖ ਨੂੰ ਵੀ ਮਿਣਿਆ-ਪਰਖਿਆ ਜਾ ਸਕਦਾ ਹੈ, ਭਾਵੇਂ ਉਸ ਘਾਹ ਦੀ ਉਚਾਈ ਇਕ ਇੰਚ ਹੀ ਕਿਉਂ ਨਾ ਹੋਵੇ। ਸ਼ਾਇਦ ਇਕ ਪੱਧਰ ਦੀ ਦੁਨੀਆਂ ਦੂਜੇ ਪੱਧਰ ਦੀ ਦੁਨੀਆਂ ਵਲੋਂ ਸੁਚੇਤ ਨਹੀਂ, ਫੇਰ ਵੀ ਸੰਘਰਸ਼ ਦਾ ਅਸਰ ਉਸ ਉਤੇ ਜ਼ਰੂਰ ਹੁੰਦਾ ਹੈ।

ਜਿਵੇਂ ਗੰਡੋਏ ਦੀ ਦੁਨੀਆਂ ਇਕ ਇੱਟ ਹੇਠਾਂ ਆ ਕੇ ਪੀਠੀ ਜਾਂਦੀ ਹੈ। ਛੇ ਨੰਬਰ ਛੱਰੇ ਨਾਲ ਚਿੜੀਆਂ ਦੀ ਦੁਨੀਆਂ ਵਿਚ ਪਰਲੋ ਆ ਜਾਂਦੀ ਹੈ। ਪਾਂਡੇ ਦੀ ਹਨੇਰੇ ਖ਼ਿਆਲਾਂ ਵਾਲੀ ਦੁਨੀਆਂ ਸ਼ਰਮਾ ਦੇ ਰਾਜ-ਮਹਿਲਾਂ ਉਤੋਂ ਦੀ ਉਡਦੀ ਹੋਈ, ਜਿਵੇਂ ਮੱਖੀਆਂ ਦੇ ਝੁੰਡ ਉਤੇ ਡੀ. ਡੀ. ਟੀ. ਦਾ ਧੂੰਆਂ ਛੱਡ ਜਾਂਦੀ ਹੈ। ਸ਼ਰਮਾ ਜੀ ਚਮਕ ਪੈਂਦੇ ਹਨ—ਚੇਤਨਾ ਦੇ ਖੋਲ੍ਹ ਉਤੇ ਲਹਿਰਾਂ ਉਠ ਪੈਂਦੀਆਂ ਹਨ। ਪਾਂਡੇ—ਪੋਥੀ—ਜੀਵਨ ਦਾ ਨਿਸ਼ਾਨਾ—ਜੀਵਨ ਦਾ ਟੀਚਾ—ਕਿੰਨੀ ਦੂਰ ਏ, ਉਹ ਸਭ ਕੁਝ, ਕਿੰਨੀ ਦੂਰ ਏ ?

ਉਡਦੇ ਬੱਦਲ ਵਰ੍ਹ ਪੈਂਦੇ ਹਨ।

ਰਾਜ-ਮਹਿਲ ਵਰਗੀ ਸਾਹਿਬ ਦੀ ਕੋਠੀ ਹੈ।

ਲੰਮਾ ਚੌੜਾ ਬਗ਼ੀਚਾ। ਸਜ-ਧਜ ਸਾਰੀ ਇਕ ਤਰਤੀਬ ਅਨੁਸਾਰ ਨਾ ਕਿਧਰੇ ਮਿੱਟੀ-ਘੱਟਾ, ਨਾ ਕਬੂਤਰ, ਨਾ ਅੱਖਾਂ ਵਿਚ ਚੁਭਦੀ ਕਿਰ ਕਿਰ ਕਰਦੀ ਗ਼ਰੀਬੀ। ਪਸੀਨਾ ਵੀ ਨਹੀਂ, ਕੋਠੀ ਦੇ ਹੇਠ ਅੰਤਾਂ ਦਾ ਮੁੜ੍ਹਕਾ ਆਉਂਦਾ ਏ। ਹੱਡੀਆਂ ਦੀ ਖਾਦ ਨਾਲ ਫੁੱਲ ਚੰਗੇ ਖਿੜਦੇ ਹਨ। ਗੁਲਾਬ ਦੀ ਇਕ ਇਕ ਪੱਤੀ ਵਿਚ ਲਹੂ ਭਰਿਆ ਜਾਂਦਾ ਹੈ।

ਪਸੀਨੇ ਦੀ ਖਾਦ ਵਿਚ ਹੀ ਤਾਂ ਦੁਨੀਆਂ ਦੀ ਸਾਰੀ ਕਾਰੀਗਰੀ ਹੈ, ਸਾਰੀ ਚਤਰਾਈ ਹੈ। ਇਹ ਤਾਂ ਇਕ ਅਜਿਹਾ ਸੰਸਕਾਰ ਹੈ ਜਿਸ ਤੋਂ ਟੱਪਣਾ ਔਖਾ ਹੈ।

ਪੂਜਾ ਲਈ ਬਲੀ, ਇਹ ਵੀ ਤਾਂ ਇਕ ਸੰਸਕਾਰ ਹੈ।

ਸਾਰੀਆਂ ਰੂੜ੍ਹੀਆਂ ਸਨ, ਹਨ, ਤੇ ਰਹਿਣਗੀਆਂ—ਨਾ ਰਹਿਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਚੰਦਰੇ ਧੰਦਿਆਂ ਦੀ ਇਸ ਕਰੂਪ ਦੁਨੀਆਂ ਵਿਚ ਇਹ ਕਿੰਨੀ ਸੋਹਣੀ ਅਕਾਲਪੁਰੀ ਹੈ। ਇਹ ਮਹਾਨ ਕਲਾ ਹੈ। ਕਲਾ ਤੋਂ ਬਿਨਾਂ ਸੰਸਕਾਰ ਕਾਹਦੇ ਹੋਏ ?

ਪਾਂਡੇ—ਕੀ ਉਹ ਕਲਾ ਨੂੰ ਸਮਝਦਾ ਹੈ ?

ਜੀਵਨ ਬਾਰੇ ਲੋਕ ਲੈਕਚਰ ਦਿੰਦੇ ਹਨ ਪਰ ਕੀ ਉਹ ਆਪ ਜੀਵਨ ਜਿਉਂਦੇ ਹਨ ? ਪਾਂਡੇ ਨੂੰ ਕਦੇ ਜਿਉਣ ਦਾ ਮੌਕਾ ਮਿਲਿਆ ਹੈ ? ਜਿਨ੍ਹਾਂ ਨੂੰ ਕੁਝ ਨਹੀਂ ਮਿਲਿਆ ਇਹ ਸਭ ਉਹਨਾਂ ਦੀ ਹਿੰਸਾ ਦਾ ਜ਼ਹਿਰ ਹੈ—ਲੋਕ ਉਸੇ ਨੂੰ ਆਪਣਾ ਅਭਿਮਾਨ ਦਰਸ਼ਨ ਕਹਿੰਦੇ ਹਨ।

ਚਿਹਰੇ ਤੇ ਰੌਣਕ, ਬੁਲ੍ਹਾਂ ਤੇ ਹਾਸਾ, ਹੌਲੀ ਹੌਲੀ ਸੀਟੀ ਵਜਾਉਂਦੇ ਹੋਏ ਕੋਠੀ ਦੇ ਚਾਰੇ ਖੂੰਜੀ ਘੁੰਮ ਆਉਂਦੇ ਹਨ। ਸਭ ਦਾ ਕੋਈ ਨਿਸ਼ਾਨਾ ਹੈ, ਕੋਈ ਟੀਚਾ ਹੈ। ਬਗ਼ੀਚਾ ਕਹਿੰਦਾ ਹੈ—ਵੇਖੋ, ਮੇਰੇ ਵੱਲ ਵੇਖੋ। ਗੁਲਾਬ ਆਖਦੇ ਹਨ ਸਾਨੂੰ ਕੋਈ ਲੈ ਜਾਏ। ਜੂਹੀ ਦੀ ਵੇਲ ਉਡੀਕਦੀ ਹੈ ਕਿ ਕਦੋਂ ਦਿਨ ਛਿਪੇ ਤੇ ਕਦੋਂ ਕੋਈ ਉਹਦੇ ਪਰਛਾਵੇਂ ਹੇਠ ਆ ਕੇ ਕੋਈ ਲੁਕੀ ਸੁਗੰਧ ਖਿਲਾਰ ਕੇ ਕਿਸੇ ਨੂੰ ਕੋਈ ਰੂਪ ਯਾਦ ਕਰਾ ਸਕੇ। ਲਾਲ, ਪੀਲੇ, ਨੀਲੇ, ਜਿੰਨੇ ਵੀ ਵਲਾਇਤੀ ਫੁੱਲ

ਹਨ, ਉਹਨਾਂ ਨੂੰ ਆਪਣੇ ਰੰਗਾਂ ਦਾ ਹੀ ਹੰਕਾਰ ਹੈ—ਜਿਵੇਂ ਉਹਨਾਂ ਨੇ ਨਿਰਬੰਧਨ ਬੇਸ਼ਰਮ ਨੇਤਰ-ਭੋਗ ਲਈ ਸੁੰਦਰ ਨਗਰੀ ਦੀ ਸਿਰਜਣਾ ਕੀਤੀ ਹੋਈ ਹੋਵੇ। ਹਰੇਕ ਦਾ ਕੋਈ ਨਾ ਕੋਈ ਨਿਸ਼ਾਨਾ ਹੈ। ਨਰਮ ਗੁਦਗੁਦਾ ਸੋਫਾ, ਇਕਾਂਤ ਕਮਰਾ, ਖ਼ੂਬਸੂਰਤ ਪਰਦੇ, ਬਗ਼ੀਚੇ ਵੱਲ ਜਾਂਦਾ ਚੌੜਾ ਰਾਹ ਤੇ ਖੁਲ੍ਹਾ ਵਿਹੜਾ ਸਭ ਕੁਝ ਸਿਰਫ਼ ਜੀਵਨ ਦੇ ਅਨੰਦ ਭੋਗਣ ਲਈ ਹੀ ਹੈ ਨਾ। ਪਾਂਡੇ ਜਾਂ ਉਹਦੇ ਵਰਗੇ ਹੋਰ ਲੋਕ—ਸਾਰੇ ਮੂਰਖ ਹਨ, ਉਹ ਇਹ ਗੱਲਾਂ ਨਹੀਂ ਸਮਝ ਸਕਦੇ।

ਜਾਣਨ ਨਾਲ ਭਗਵਾ ਚੋਲ੍ਹਾ ਜੋ ਲਹਿ ਜਾਂਦਾ ਹੈ। ਤੇ ਸਮਝ ਨਾ ਹੋਣ ਕਾਰਨ ਹੀ ਖੋਜ, ਝਗੜੇ, ਗ਼ਲਤਫ਼ਹਿਮੀ, ਦਵੰਧ ਤੇ ਜ਼ਿਦ ਕਾਇਮ ਰਹਿੰਦੇ ਹਨ।

ਇਸ ਕਰਕੇ ਪਹਿਲਾਂ ਸਮਝ ਦੀ ਲੋੜ ਹੈ। ਭੌਂਕਦੇ ਕੁੱਤੇ ਦੀ ਸਮਝ ਹੈ, ਘੱਟੋ ਘਟ ਇਕ ਡੰਗ ਰੱਜਵੀਂ ਰੋਟੀ। ਦੇਣ ਦੀ ਗਰਜ ?

ਲੋਕ ਭਾਵੇਂ ਜਿੰਨਾ ਮਰਜ਼ੀ ਆਖਣ, ਆਲੋਚਨਾ ਕਰਨ, ਪਰ ਸੁਖੀ ਤਾਂ ਸੁਖ ਭੋਗ ਕੇ ਹੀ ਜਾਂਦੇ ਹਨ। ਰਾਜੇ ਰਾਜ ਕਰਦੇ ਹਨ ਭਾਵੇਂ ਹਜ਼ਾਰਾਂ ਕੁੱਤੇ ਭੌਂਕਣ। ਕੁਦਰਤੀ ਸੁਖੀ ਹੋਏ ਬੰਦੇ ਅੱਖਾਂ ਦੀ ਸ਼ਰਮ ਨਹੀਂ ਕਰਦੇ। ਮੂਰਖ ਲੋਕ ਚੀਕਾਂ-ਕੂਕਾਂ ਮਾਰਨਗੇ, ਅਭਾਗੇ ਰੌਲਾ ਰੱਪਾ ਵੀ ਪਾਉਣਗੇ, ਪਰ ਉਹਨਾਂ ਨੂੰ ਕੌਣ ਪੁੱਛਦਾ ਹੈ ?

ਇਹ ਸਭ ਕੁਝ ਸੋਚਦਿਆਂ ਸਰੀਰ ਵਿਚ ਖ਼ੂਨ ਦਾ ਦੌਰਾ ਤੇਜ਼ ਹੋ ਜਾਂਦਾ ਹੈ। ਧੌਣ ਦੇ ਚੁਫੇਰੇ ਪੱਠੇ ਫੁੱਲ ਕੇ ਤਣੇਂ ਜਾਂਦੇ ਹਨ। ਤਿੱਖੀ ਨਜ਼ਰ ਹੋਰ ਤੇਜ਼ ਹੋ ਜਾਂਦੀ ਹੈ। ਬੁੱਲ੍ਹਾਂ ਦੀਆਂ ਤਿਰਛੀਆਂ ਨੋਕਾਂ ਪੱਥਰ ਵਾਂਗ ਨੁਕੀਲੀਆਂ ਹੋ ਜਾਂਦੀਆਂ ਹਨ। ਵੱਡੇ ਸ਼ੀਸ਼ੇ ਵਿਚ ਉਸ ਦਾ ਅਕਸ ਪੈਂਦਾ ਹੈ। ਉਹ ਮਰਦ ਹੈ, ਜ਼ੋਰਾਵਰ ਮਰਦ। ਉਹਦਾ ਜੀਅ ਕਰਦਾ ਹੈ ਕਿ ਸਭ ਕੁਝ ਮੁੱਠੀ ਵਿਚ ਘੁੱਟ ਕੇ ਦੱਬ ਸੁੱਟੇ, ਮਸਲ੍ਹ ਸੁੱਟੇ; ਜਾਂ ਜ਼ੋਰ ਦੀ ਧਰਤੀ 'ਤੇ ਪਟਕਾਅ ਮਾਰੇ। ਬੀਤੇ ਹੋਏ ਸਮੇਂ ਦੇ ਪੁਸ਼ਤ-ਦਰ-ਪੁਸ਼ਤ ਕਿੰਨੇ ਹੀ ਜੁਗਾਂ ਦੇ ਗੁਣ, ਮਨੁੱਖ ਦੇ ਵਿਕਾਸ-ਰਾਹ ਤੇ ਤੁਰਦਿਆਂ ਜੋ ਜ਼ਰੂਰੀ ਸਮਝ ਕੇ ਮਨ ਵਿਚ ਉਪਜਿਆ—ਉਹੀ ਮਨ ਦੀਆਂ ਗਹਿਰਾਈਆਂ ਅੰਦਰ ਉਸੇ ਦੀ ਸ਼ਕਤੀ ਪੈਦਾ ਹੋ ਉਠਦੀ ਹੈ। ਆਦਮ, ਮਨੁੱਖ ਦਾ ਅਵਤਾਰ ਹੁੰਦਾ ਹੈ। ਉਹ ਭੋਗ ਚਾਹੁੰਦਾ ਹੈ, ਇਕਾਦਸ਼ੀ ਦਾ ਨਿਰਜਲ ਵਰਤ ਨਹੀਂ। ਉਹ ਆਪਣੇ ਟੀਚੇ ਤੇ ਪਹੁੰਚਣਾ ਚਾਹੁੰਦਾ ਹੈ, ਉਹ ਪਹੁੰਚਣ ਦੇ ਮੰਦੇ-ਚੰਗੇ ਸਾਧਨਾਂ ਦਾ ਖ਼ਿਆਲ ਨਹੀਂ ਕਰਦਾ। ਉਹ ਰਾਹ ਦੇ ਰੋੜੇ ਨੂੰ ਸਹਿ ਨਹੀਂ ਸਕਦਾ - ਪੂਜਾ ਸਮੇਂ ਆਏ ਦੇਵੀ ਦੇ ਪਰਛਾਵੇਂ ਵਾਂਗ। ਇਹ ਸੁਭਾਵਕ ਹੈ ਕਿ ਉਹ ਡਾਂਟੇ ਮਾਰ ਮਾਰ ਰਾਹ ਦੇ ਰੋੜ੍ਹੇ ਪਰ੍ਹੇ ਹਟਾ ਦੇਵੇਗਾ। ਮਾਰ-ਕੁੱਟ ਕੇ ਉਹ ਰਾਹ ਦੀਆਂ ਔਕੜਾਂ ਦੂਰ ਕਰਦਾ ਜਾਏਗਾ, ਦੋਹਾਂ ਪੱਟਾਂ ਵਿਚਾਲੇ ਘੁੱਟ ਕੇ ਘੋੜੇ ਨੂੰ ਭਜਾ ਕੇ ਲੈ ਜਾਏਗਾ, ਭਾਵੇਂ ਘੋੜਾ ਥੱਕ ਜਾਵੇ, ਮੁੜ੍ਹਕੋ-ਮੁੜ੍ਹਕੀ ਹੋ ਗਿਆ ਹੋਵੇ, ਮੂੰਹ ਵਿਚੋਂ ਕਿੰਨੀ ਵੀ ਝੱਗ ਡਿਗਦੀ ਹੋਵੇ। ਇਹ ਘੋੜਸਵਾਰ ਅਣਮੱਤ ਵੀ ਹੋ ਸਕਦਾ ਹੈ, ਮੰਗਲ ਗ੍ਰਹਿ

ਦਾ ਰਕਤਵਰਣੀ ਪੁਰਸ਼--ਨੈਪੋਲੀਅਨ ਜਾਂ ਹਿਟਲਰ ਨਾਲੋਂ ਉਹਦੀ ਹਾਲਤ ਵੱਖਰੀ ਸੀ—ਮੌਕੇ ਦੀ ਘਾਟ ਕਾਰਨ, ਨਾ ਕਿ ਉਹਦੇ ਛੋਟੇਪਣ ਕਰਕੇ। ਉਹਦੇ ਪਿਛੇ ਉਹਦਾ ਜੋੜਿਆ ਧਨ, ਉਸਦਾ ਦਲ-ਬਲ ਤੇ ਉਹਦੀ ਗੋਸ਼ਟੀ ਸੀ—ਇਹ ਤਾਂ ਉਸਦੀ ਉੱਤਮ ਜਾਤੀ ਦੀਆਂ ਨਿਸ਼ਾਨੀਆਂ ਸਨ।

'ਸੰਭਵਾਮਿ ਯੁਗੇ ਯੁਗੇ।' ਸ਼ਰਮਾ ਸਾਹਿਬ ਬਗ਼ੀਚੇ ਵਿਚ ਘੁੰਮ ਰਹੇ ਹਨ।

ਖੰਭ-ਕਟਿਆ ਜਵਾਲਾਮੁਖੀ ਘੁੰਮ ਰਿਹਾ ਹੈ।

ਉਹਦਾ ਸੰਪੂਰਨ ਤੰਦਰੁਸਤ ਤੇ ਸੁੰਦਰ ਸਰੀਰ, ਸੁਹਣੇ ਵੇਸ ਵਿਚ ਹੈ।

ਜੀਵਨ ਨੇ ਉਸਨੂੰ ਖ਼ੁਸ਼ਹਾਲੀ ਦਿਤੀ ਹੈ ਤੇ ਦਿੰਦਾ ਰਹੇਗਾ। ਜੀਵਨ ਬੜਾ ਸੁੰਦਰ ਹੈ।

ਦਿਹ ਵਿਚ ਕਾਮਨਾ ਦੀ ਮਘਦੀ ਅੱਗ, ਉਹਦੀ ਭੁੱਖ ਕਦੇ ਨਹੀਂ ਮਿਟਦੀ...।

ਇਹੀ ਤਾਂ ਉਸ ਦਾ ਤੇਜ ਹੈ, ਜਵਾਨੀ ਹੈ।

ਇਹ ਵੀ ਸ੍ਰਿਸ਼ਟਾ ਦਾ ਆਸ਼ੀਰਵਾਦ ਹੈ।

ਮਸ਼ੀਨ ਚੱਲੀ ਜਾਂਦੀ ਹੈ, ਜੀਵ ਭੋਗ ਕਰਦਾ ਹੈ, ਕੋਈ ਭੈੜੀ ਗੱਲ ਨਹੀਂ।

''ਅੱਖ ਨਹੀਂ ਕੰਨ ਨਹੀਂ, ਜੇ ਕਿਸੇ ਦੇ ਸੱਟ ਵੱਜੇ, ਮੇਰਾ ਕੋਈ ਦੋਸ਼ ਨਹੀਂ।''

ਪਰ ਫੇਰ ਵੀ ਕਿਸੇ ਜ਼ੋਰ-ਜ਼ੁਲਮ ਦੀ ਲੋੜ ਨਹੀਂ ਪਈ ਸਭ ਕੁਝ ਆਪਣੇ ਆਪ ਹੀ ਵਾਪਰਦਾ ਰਿਹਾ ਹੈ। ਉਹਨਾਂ ਨੇ ਆਪ ਹੀ ਕਿਹਾ ਹੈ, ਅੱਧ ਛਡਣ ਵਿਚ ਐਵੇਂ ਰੋਸਾ ਵਧਦਾ। ਉਹਨਾਂ ਦਾ ਦਿਲ ਬੜਾ ਵਿਸ਼ਾਲ ਹੈ—ਕੋਈ ਰੋਸ ਨਹੀਂ, ਦੁੱਖ ਨਹੀਂ, ਪਛਤਾਵਾ ਨਹੀਂ। ਜੋ ਕੁਝ ਮਿਲਿਆ ਹੈ ਸਭ ਉਹਨਾਂ ਦਾ ਹੱਕ ਹੈ। ਉਹਨਾਂ ਦੀ ਪਦਵੀ ਲਈ ਯੋਗ ਭੇਟਾ ਹੈ। ਜੇ ਪਤੰਗੇ ਆਉਂਦੇ ਹਨ ਤਾਂ ਉਸ ਵਿਚ ਦੀਵੇ ਦਾ ਕੀ ਕਸੂਰ ਹੈ ?

ਉਹਨਾਂ ਨੂੰ ਸ਼ੁਰੂਆਤ ਯਾਦ ਆਉਂਦੀ ਹੈ—ਉਦੋਂ ਉਹ ਪੰਦਰਾਂ ਸਾਲਾਂ ਦੇ ਸਨ। ਨੌਕਰਾਣੀ ਦਾ ਨਾਂ ਸੀ ਵਿਲਾਸੀਆ। ਉਹ ਆਮ ਨੌਕਰਾਣੀਆਂ ਵਰਗੀ ਨਹੀਂ ਸੀ। ਸਾਫ਼-ਸੁਥਰੇ ਕੱਪੜੇ ਪਾਉਂਦੀ, ਵਾਲ ਵਾਹ ਕੇ ਰਖਦੀ, ਸਿਰ ਤੇ ਛੋਟਾ ਜਿਹਾ ਚਿੱਟਾ ਕਪੜਾ ਬੰਨ੍ਹ ਕੇ ਰਖਦੀ, ਸੁਹਣੀ ਅੰਗਰੇਜ਼ੀ ਬੋਲਦੀ। ਉਸ ਦੀ ਚਾਲ ਵਿਚ ਵਿਸ਼ਵਾਸ ਤੇ ਆਸ਼ਾ ਦਾ ਦੰਭ ਸੀ। ਵਿਲਾਸੀਆ ਹਰ ਵੇਲੇ ਹੱਸਦੀ ਰਹਿੰਦੀ।

ਵਿਲਾਸੀਆ ਵੱਡੇ ਘਰ ਦਾ ਸਿੰਗਾਰ ਸੀ। ਉਹ 'ਖਿਡਾਵੀ' ਸੀ।

ਉਹਨਾਂ ਨੂੰ ਸਜਾ-ਸੁਆਰ ਕੇ ਰੱਖਣ ਦੀ ਜ਼ਿੰਮੇਵਾਰੀ ਵਿਲਾਸੀਆ ਦੀ ਸੀ।

ਵਿਲਾਸੀਆ ਮੂੰਹ ਪੂੰਝ ਦਿੰਦੀ, ਕੱਪੜੇ ਪਾ ਦਿੰਦੀ ਨੁਹਾ ਵੀ ਦਿੰਦੀ। ਜਦੋਂ ਉਹ ਠੀਕ ਪੰਦਰਾਂ ਸਾਲਾਂ ਦੇ ਸਨ ਤਾਂ ਜਿਵੇਂ ਰੇਡੀਓ ਦਾ ਸਵਿੱਚ ਦੱਬਣ ਵਾਂਗ ਸਰੀਰ ਦੇ ਕੁਝ ਅੰਗਾਂ ਵਿਚੋਂ ਸੰਵਾਦ ਗੂੰਜ ਉਠਦੇ। ਮਨ ਦੀ ਗਹਿਰਾਈ ਵਿਚੋਂ ਉਠਿਆ ਇਹ ਸੰਗੀਤ ਬੜੀ ਦੂਰੋਂ ਆਵਾਜ਼ ਫੜਦਾ ਸੀ। ਇਹ ਪਸ਼ੂ ਦੇ ਸਮਾਜੀ ਭੇਸ ਵਾਲੇ ਚਿਹਰੇ ਉਤੇ ਜਾਨਵਰ ਦੇ ਧੁਰ ਅੰਦਰੋਂ ਨਿਕਲੀ ਬੋਲੀ ਸੀ। ਪਤਾ ਨਹੀਂ ਕਿਹੜੇ

ਦਿਨ—ਜਾਨਵਰਾਂ ਦੀ ਸੰਤਾਨ ਨੇ ਯਾਦ ਕੀਤਾ—ਵਿਲਾਸੀਆ ਜਿੰਨੀ ਸੇਵਾ ਕਰਦੀ ਹੈ ਕੀ ਇਹ ਸਿਰਫ਼ ਨੌਕਰਾਣੀ ਦਾ ਹੀ ਕੰਮ ਹੈ ?

ਵਿਲਾਸੀਆ ਹੱਸ ਪਈ ਸੀ। ਉਹ ਆਵਾਜ਼ ਯਾਦ ਆਉਂਦੀ ਹੈ, ਦੰਦਾਂ ਦੀਆਂ ਦੋ ਪਾਲਾਂ। ਛੋਟੀਆਂ ਛੋਟੀਆਂ ਗਲ੍ਹਾਂ ਵਾਲਾ ਚਿਹਰਾ, ਮੱਥੇ ਉਤੇ ਖਿਲਰ ਕੇ ਲਹਿਰਾਉਂਦੇ ਵਾਲ, ਸਿਰ ਉਤੇ ਉਹੀ ਛੋਟਾ ਜਿਹਾ ਕੱਪੜਾ। ਉਹਦੀਆਂ ਅੱਖਾਂ ਜਾਂ ਨੱਕ ਵਿਚ ਕੋਈ ਵਿਸ਼ੇਸ਼ਤਾ ਨਹੀਂ ਸੀ। ਕਟਸ ਵਿਚ ਕੋਈ ਖਿੱਚ ਨਹੀਂ ਸੀ। ਜਿੰਨਾ ਉਸ ਦਾ ਚਿਹਰਾ ਯਾਦ ਆਉਂਦਾ ਹੈ, ਓਨਾ ਹੀ ਚਿਹਰਾ ਹਟਾ ਕੇ ਇਕ ਅਣਜਾਣੀ ਲਹਿਰ ਉਹ ਵੇਖਦਾ ਤੇ ਉਹ ਦੱਸ ਦਿੰਦੀ ਕਿ ਵਿਲਾਸੀਆ ਸਿਰਫ਼ ਇਕ ਨੌਕਰਾਣੀ ਹੀ ਨਹੀਂ ਹੈ। ਉਸ ਦੀ ਇਕ ਪਛਾਣ ਹੈ। ਉਹ ਇਨਸਾਨ ਹੈ।

ਪੰਦਰਾਂ ਸਾਲਾਂ ਦੀ ਉਮਰ ਵਿਚ ਹੀ ਉਸ ਨੂੰ ਵਿਲਾਸੀਆ ਨੇ ਜਾਣੂ ਕਰਵਾ ਦਿੱਤਾ ਸੀ।

ਆਦਮੀ ਦੀ ਦਿਹ ਕੇਹੀ ਅਸਚਰਜ ਸ਼ੈਅ ਹੈ ! ਵਾਹ ਵਾਹ ! ਵਿਲਾਸੀਆ ਉਸ ਦਾ ਖਿਡੌਣਾ ਬਣੀ, ਚੇਤਨਾ ਦੀ ਜਾਗੋ-ਮੀਚੀ ਵਿਚ ਲਿਖੀ ਗਈ ਇਕ ਨਵੀਂ ਗੱਲ। ਆਦਮੀ ਦਾ ਖਿਡੌਣਾ—ਸਭ ਤੋਂ ਚੰਗੀ ਸ਼ੈਅ ਹੈ।

ਜਵਾਨੀ ਚੜ੍ਹਨ ਸਮੇਂ ਦੀਆਂ ਸਤਰੰਗੀ ਕਿਰਨਾਂ ਦਾ ਜਾਲ ਅਤੇ ਉਸ ਉਮਰ ਵਿਚ ਲੁਕਵਾਂ ਝੱਸ ਤੇ ਅਜੀਬ ਜਿਹੀ ਬੇਚੈਨੀ, ਉਹ ਇਕੱਲਿਆਂ ਸਮਾਂ ਕੱਢ ਕੇ ਇਹਨਾਂ ਦੇ ਅਜੀਬ ਤੱਥਾਂ ਬਾਰੇ ਵਾਰ-ਵਾਰ ਸੋਚਣ ਦੀ ਕੋਸ਼ਿਸ਼ ਕਰਦਾ। ਪਰ ਉਸਨੇ ਵੇਖਿਆ ਕਿ ਇਹ ਕੋਈ ਨਵੀਂ ਗੱਲ ਨਹੀਂ, ਇਸ ਵਿਚ ਕੁਝ ਲੁਕਵਾਂ ਨਹੀਂ ਹੈ ਤੇ ਸਾਰੇ ਇਸ ਬਾਰੇ ਜਾਣਦੇ ਹਨ। ਇਸ ਸੁਸਤ ਸਮਾਜ ਵਿਚ ਹੌਲੀ ਹੌਲੀ ਸਭ ਨੂੰ ਪ੍ਰਯੋਗ ਕਰਨ ਦਾ ਸਮਾਂ ਤੇ ਮੌਕਾ ਮਿਲਿਆ ਹੈ। ਲੋਕ ਕਹਿੰਦੇ ਨਹੀਂ, ਪਰ ਜਾਣਦੇ ਹਨ, ਸਮਝਦੇ ਹਨ।

ਬਾਹਰੋਂ ਘੁੱਟ-ਨੱਪ ਬੰਦ ਘਰ ਦੀ ਛੋਟੀ ਜਿਹੀ ਗੱਲ ਨੂੰ ਵੀ ਢੱਕ ਕੇ ਰੱਖਣ ਨੂੰ ਵਡੱਪਣ ਆਖਦੇ ਹਨ। ਇਹੀ ਤਾਂ ਡਿਸਿਪਲਿਨ ਹੈ। ਹੋਰ ਕੀ ਹੈ ?

ਇਸ ਪਿਛੋਂ ਸਮਾਂ ਬੀਤਦਾ ਗਿਆ। ਸਾਰੇ ਦਿਨ ਇਕੱਠੇ ਕਰਕੇ ਵੇਖਿਆ ਜਾਵੇ ਤਾਂ ਯਾਦਾਂ ਦੇ ਅਥਾਹ ਪਾਣੀਆਂ ਵਿਚ ਕਿੰਨੇ ਹੀ ਚਿਹਰੇ ਤਰਦੇ ਡੁੱਬਦੇ ਦਿਸਣਗੇ, ਫੇਰ ਤਰਨਗੇ। ਉਸਨੇ ਬੜੀਆਂ ਖੇਡਾਂ ਖੇਡੀਆਂ ਹਨ। ਖਿਡੌਣੇ ਲੈ ਕੇ ਸੁੱਟ ਦਿੱਤੇ, ਗੁੰਮ ਕਰ ਛੱਡੇ, ਫੇਰ ਚੁੱਕ ਲਏ। ਬਸ ਇਕੋ ਗੱਲ ਦੀ ਸਮਝ ਆਈ ਹੈ ਉਸ ਨੂੰ—ਦੁਨੀਆਂ ਵਿਚ ਆਦਮੀ ਦਾ ਆਦਮੀ ਨਾਲ ਸਿਰਫ਼ ਖੇਡ ਦਾ ਸੰਬੰਧ ਹੈ। ਸੋਚਣਾ ਬੇਕਾਰ ਹੈ, ਸੰਭਾਲ ਕੇ ਰਖਣਾ ਵੀ ਝੂਠ ਹੈ। ਖੇਡ ਹੀ ਜੀਵਨ ਹੈ, 'ਦ ਪਲੇ ਇਜ਼ ਦ ਥਿੰਗ'। ਸਾਹਿਬ ਦਾ ਪੁੱਤਰ ਸ਼ਰਮਾ ਤਰੱਕੀ ਕਰਦਾ ਹੀ ਗਿਆ, ਪਿੱਛੇ ਨਹੀਂ ਹਟਿਆ।

ਕੋਈ ਆ ਰਿਹਾ ਏ ?

"ਓ ! ਮਿਸਿਜ਼ ਦਾਸ ! ਕਿਆ ਬਾਤ ਹੈ ! ਆਓ ਆਓ। ਸ਼ਾਇਦ ਤੁਹਾਨੂੰ ਯਕੀਨ ਨਹੀਂ ਆਏਗਾ ਮੈਂ ਤੁਹਾਡੇ ਬਾਰੇ ਹੀ ਸੋਚ ਰਿਹਾ ਸਾਂ। ਭਾਵਨਾਵਾਂ ਤਾਂ ਬੰਦੇ ਦੇ ਵਿਅਕਤੀਗਤ ਅਧਿਕਾਰ ਦੀ ਚੀਜ਼ ਹੁੰਦੀਆਂ ਹਨ। ਕਿਉਂ ਹੈ ਕਿ ਨਹੀਂ ? ਸੋਚੇ ਬਿਨਾਂ ਕਦੇ ਬੰਦਾ ਜਿਉਂਦਾ ਰਹਿ ਸਕਦਾ ਹੈ ? ਮੈਨੂੰ ਤਾਂ ਇਸ ਤੇ ਬੜੀ ਹੈਰਾਨੀ ਹੁੰਦੀ ਏ।"

ਸ਼ਾਮ ਵੇਲੇ ਟੈਨਿਸ ਦੀ ਖੇਡ ਹੋ ਰਹੀ ਹੈ, ਇਕ ਪਾਸੇ ਸ਼ਰਮਾ ਸਾਹਬ ਤੇ ਸਰੋਜਨੀ ਤੇ ਦੂਜੇ ਪਾਸੇ ਰਣਜੀਤ ਬਾਬੂ ਤੇ ਸ਼ਾਮ ਬਾਬੂ। ਦਰਸ਼ਕ ਹਨ ਮਿਲੀ, ਨੀਲੀ ਤੇ ਕੰਟਰੈਕਟਰ ਸਕਲਤਵਾਲਾ।

ਰਣਜੀਤ ਬਾਬੂ ਹਾਰ ਰਹੇ ਸਨ।

ਰਣਜੀਤ ਬਾਬੂ ਚਿੜ ਗਏ ਸਨ।

ਭਾਵੇਂ ਕੋਈ ਖ਼ਾਸ ਕਾਰਨ ਨਹੀਂ ਸੀ। ਸ਼ਾਮ ਬਾਬੂ ਕਾਲਜ ਦੇ ਸਮੇਂ ਤੋਂ ਹੀ ਚੰਗੇ ਖਿਡਾਰੀ ਸਨ, ਉਹਨਾਂ ਦਾ ਨਾਂ ਹੀ 'ਖਿਡਾਰੀ' ਪੈ ਗਿਆ ਸੀ। ਡਰਾਉਣਾ ਚਿਹਰਾ ਤੇ ਧੜੱਲੇਦਾਰ ਖੇਡ ਨਾਲ ਉਹ ਹਰ ਇਕ 'ਤੇ ਆਪਣਾ ਰੋਅਬ ਜਮਾ ਲੈਂਦੇ।

ਰਣਜੀਤ ਬਾਬੂ ਵੀ ਸੁਹਣੇ ਖਿਡਾਰੀ ਸਨ।

ਪਰ ਫੇਰ ਵੀ ਗੱਲਾਂ ਸੁਣਨੀਆਂ ਪਈਆਂ। ਮਿਲੀ ਤੇ ਨੀਲੀ ਮਜ਼ਾਕ ਉਡਾ ਰਹੀਆਂ ਹਨ। ਉਹਨਾਂ ਦਾ ਹਾਸਾ ਮਿਰਚਾਂ ਵਾਂਗ ਲਗਦਾ ਹੈ ਤੇ ਸਰੀਰ ਜਿਵੇਂ ਮੱਚ ਉਠਦਾ ਹੈ। ਤੇ ਸਕਲਤਵਾਲਾ ਲਈ ਏਸ ਸਾਲ ਦੇ ਵੱਡੇ ਵੱਡੇ ਕੰਟਰੈਕਟਾਂ ਨੂੰ ਨਿਗਲ ਜਾਣ ਦੇ ਦਿਨ ਆਏ ਹੋਏ ਹਨ। ਉਹ ਹੁਣ ਰਣਜੀਤ ਬਾਬੂ ਦੀ ਪੱਧਰ ਪਾਰ ਕਰਕੇ ਸ਼ਰਮਾ ਸਾਹਿਬ ਦੀ ਪੱਧਰ ਤੇ ਆ ਚੁੱਕਾ ਹੈ ਤੇ ਉਤਸ਼ਾਹ ਵਿਚ ਉਹਨਾਂ ਦੀ ਖੇਡ ਦੀ ਜੈ-ਜੈਕਾਰ ਕਰ ਰਿਹਾ ਹੈ।

ਸ਼ਰਮਾ ਜੀ ਵੀ ਦਿਲ ਖੋਲ੍ਹ ਕੇ ਖੇਡ ਰਹੇ ਹਨ। ਉਹਨਾਂ ਦਾ ਵਿਅਕਤਿਤਵ ਫੈਲ ਗਿਆ ਹੈ। ਜ਼ੋਰਦਾਰ ਸਰਵਿਸ, ਤੇਜ਼ ਗਤੀ ਅਤੇ ਪਲੇਸਿੰਗ ਦੀ ਸਫ਼ਾਈ ਮਿਲ ਕੇ ਉਸ ਗੋਲ ਗੇਂਦ ਵਿਚ ਜਾਦੂ ਭਰ ਦਿੰਦੇ ਹਨ। ਜਿਹੜੇ ਪਾਸੇ ਵੀ ਚਾਹੁੰਦੇ ਹਨ, ਸ਼ਾਇਦ ਉਸੇ ਪਾਸੇ ਦੁਸ਼ਮਣ ਨੂੰ ਪ੍ਰੇਸ਼ਾਨ ਕਰਨ ਲਈ, ਪਲੇਸ ਕਰ ਦਿੰਦੇ ਹਨ। ਉਹ ਪੈਰ ਪੈਰ ਤੇ ਸਟਾਈਲ ਵਿਖਾਉਂਦੇ ਹਨ। ਪੋਜ਼ ਬਣਾ ਕੇ ਖੜੇ ਹੋ ਜਾਂਦੇ ਹਨ। ਕਦੇ ਟੈਨਿਸ ਵਾਲਾ ਰੈਕਟ ਹੱਥ ਵਿਚ ਲੈ ਕੇ ਸਰੀਰ ਵਿਚ ਤਿੰਨ ਥਾਵਾਂ ਤੇ ਵਲ੍ਹ ਪਾ ਕੇ ਟੇਢੇ ਜਿਹੇ ਹੋ ਕੇ ਖੜ੍ਹਦੇ ਹਨ ਤੇ ਕਦੇ ਇਕ ਪੈਰ ਤੇ ਖੜੇ ਹੋ ਕੇ ਦੂਜੇ ਨੂੰ ਹਵਾ ਵਿਚ ਪੂਛ ਬਣਾ ਕੇ ਤੇ ਦੋਏ ਹੱਥ ਪੈਰਾਂ ਵਲ ਢਲਾਉਂਦੇ ਹਨ। ਫਟਾਫਟ ਬੜੇ ਸਹਿਜ ਨਾਲ ਸਟਰੋਕਸ ਲੱਗ ਰਹੇ ਹਨ। ਬਾਲ, ਰੈਕਟ, ਸਰੀਰ ਤੇ ਹਵਾ ਜਿਵੇਂ ਸਾਰੇ ਇਕੋ ਤਾਲ ਵਿਚ ਹੋਣ। ਦਿਲ ਖੋਲ੍ਹ ਕੇ ਖੇਡ ਚਲ ਰਹੀ ਹੈ। ਨਾਲ ਸਰੋਜਨੀ ਵੀ ਖੇਡ ਰਹੀ ਹੈ—ਅੱਖਾਂ ਅੱਡੀਆਂ ਹੋਈਆਂ, ਨੱਕ ਫੁੱਲਿਆ ਹੋਇਆ

ਤੇ ਬੁਲ੍ਹ ਘੁੱਟ ਕੇ ਜਦੋਂ ਉਹ ਤੂਫ਼ਾਨ ਵਾਂਗ ਅੱਗੇ ਵਧਦੀ ਹੈ ਤਾਂ ਰਣਜੀਤ ਬਾਬੂ ਦੇ ਦਿਮਾਗ਼ ਵਿਚ ਪੱਕੇ ਹੋਏ ਜ਼ੁਕਾਮ ਵਾਂਗ ਇਕੋ ਗੱਲ ਘੁੰਮਦੀ ਹੈ – 'ਨਥਿੰਗ ਸਕਸੀਡਸ ਲਾਈਕ ਸਕਸੈਸ' । ਤੇ ਅਸਲ ਵਿਚ ਸ਼ਰਮਾ ਸਾਹਿਬ ਜਿੱਤ ਰਹੇ ਹਨ । ਮਿਲੀ ਚੀਕ ਮਾਰ ਕੇ ਆਖਦੀ ਹੈ, "ਹੋਰ ਥੋੜ੍ਹਾ ਜ਼ੋਰ ਨਾਲ, ਹਾਂ ਬਈ, ਹੋਰ, ਹੋਰ ।"

ਰਣਜੀਤ ਬਾਬੂ ਸਰੋਜਨੀ ਨੂੰ ਵੇਖ ਰਹੇ ਹਨ । ਉਸਨੇ ਕਿੰਨੇ ਸੁਹਣੇ ਢੰਗ ਨਾਲ ਸ਼ਰਮਾ ਤੇ ਨਿਰਭਰ ਹੋਣਾ ਸਿਖ ਲਿਆ ਹੈ । ਉਸਦੀ ਯੋਗਤਾ ਤੇ ਉਹਨੂੰ ਪੂਰਾ ਭਰੋਸਾ ਹੈ । ਪ੍ਰਸਿੱਧ ਖਿਡਾਰੀ ਸ਼ਾਮ ਬਾਬੂ ਵੀ ਉਸ ਤੋਂ ਹੈਰਾਨ ਹਨ । ਸ਼ਾਮ ਬਾਬੂ ਨੂੰ ਹੋ ਕੀ ਗਿਆ ਏ ?

ਸ਼ਾਮ ਬਾਬੂ ਜਿਵੇਂ ਸੁੰਗੜ ਗਏ ਹੋਣ । ਉਹਨਾਂ ਦੀ ਖੇਡ ਨੂੰ ਨੌਕਰੀ ਦੇ ਬੰਨ੍ਹਣ ਦੀਆਂ ਬੇੜੀਆਂ ਨੇ ਜਕੜ ਲਿਆ ਹੈ ਤੇ ਜਿਹੜਾ ਸਾਹਮਣੇ ਖੜਾ ਖੇਡ ਰਿਹਾ ਹੈ ਉਹ ਵਿਰੋਧੀ ਹੀ ਨਹੀਂ, ਅਫ਼ਸਰ ਵੀ ਹੈ । ਜਿਸ ਨੂੰ ਖਿਡਾਰੀ ਭਾਵਨਾ ਕਿਹਾ ਜਾਂਦਾ ਹੈ, ਉਹ ਵੀ ਆਪਣੀ ਥਾਂ ਠੀਕ ਹੈ ।

ਠੀਕ ਹੈ, ਗੱਲ ਬਿਲਕੁਲ ਠੀਕ ਹੈ ਪਰ ਅਵਸਥਾ ਵੇਖ ਕੇ ਹੀ ਉਸਦਾ ਇਲਾਜ ਕੀਤਾ ਜਾਂਦਾ ਹੈ । ਜਦੋਂ ਮੀਂਹ ਪੈਂਦਾ ਹੋਵੇ ਉਦੋਂ ਹੀ ਛਤਰੀ ਖੋਲ੍ਹੀ ਜਾਂਦੀ ਹੈ । ਦਾਣਾਪਾਣੀ । ਏਸੇ ਲਈ ਤਾਂ ਟੈਨਿਸ ਖੇਡਣ ਦੀ ਲੋੜ ਪੈਂਦੀ ਹੈ । ਇਸ ਨਾਲ ਵੱਡੇ ਆਦਮੀ ਦੀ ਨੇੜਤਾ ਨਸੀਬ ਹੁੰਦੀ ਹੈ । ਤੇ ਇਸੇ ਨੇੜਤਾ ਨਾਲ ਸਹੂਲਤਾਂ ਮਿਲਦੀਆਂ ਹਨ—ਜੇ ਕੋਈ ਪ੍ਰਾਪਤ ਕਰ ਸਕੇ ਤਾਂ । ਟੈਨਿਸ ਖੇਡ ਕੇ ਕਈ ਹੇਠਾਂ ਤੋਂ ਉਪਰ ਜਾ ਚੁੱਕੇ ਹਨ । ਕੀ ਉਹ ਉਪਰ ਵਾਲੇ ਨੂੰ ਜਿੱਤ ਕੇ ਉਪਰ ਪਹੁੰਚੇ ਹਨ ? ਉਹਨੂੰ ਖਿਡਾ ਕੇ । ਸ਼ਾਮ ਬਾਬੂ ਦੀ ਨੀਤੀ ਬੜੀ ਸਪੱਸ਼ਟ ਹੈ । ਰਣਜੀਤ ਬਾਬੂ ਨੂੰ ਵੇਖਦੇ ਹਨ । ਕਿਧਰੋਂ ਅੰਦਰੋਂ ਖਿਡਾਰੀ ਵਿਅਕਤਿਤਵ ਸਿਰ ਚੁੱਕਦਾ ਹੈ । ਝੱਟ ਲਗਾਮ ਖਿੱਚਣੀ ਪੈਂਦੀ ਹੈ । ਠੀਕ ਹੈ, ਖੇਡ ਲੈਣ ਸ਼ਰਮਾ ਸਾਹਿਬ ।

ਤੇ ਸਰੋਜਨੀ, ਜਦੋਂ ਸਰੀਰ ਨੂੰ ਪਾਰੇ ਵਾਂਗ ਚਕਰਾਉਂਦੀ ਬਾਂਹ ਉਲਾਰ ਕੇ ਸਟਰੋਕ ਮਾਰਦੀ ਹੈ ਤਾਂ ਸ਼ਾਮ ਬਾਬੂ ਸਿਰਫ਼ ਵੇਖਦੇ ਹੀ ਰਹਿ ਜਾਂਦੇ ਹਨ । ਆਪ ਏਧਰ ਓਧਰ ਹੋ ਜਾਂਦੇ ਹਨ । ਖੇਡ ਦੇ ਨੇਮਾਂ ਅਨੁਸਾਰ ਨਹੀਂ, ਮਨ ਵਿਚ ਬੇਕਾਬੂ ਹੋ ਰਹੇ ਵੇਗ ਨਾਲ । ਉਹ ਜਿੰਨਾ ਨੱਚਦੇ ਹਨ ਸਰੋਜਨੀ ਉੱਨਾ ਹੀ ਹੱਸਦੀ ਹੈ । ਨੱਚਣ ਨੂੰ ਜੀਅ ਕਰਦਾ ਹੈ । ਜਾਲ ਦੇ ਦੂਜੇ ਪਾਸੇ ਟੈਨਿਸ ਰੈਕਟ ਫੜ ਕੇ ਉਹ ਦੂਹਰੀ ਹੋ ਹੋ ਜਾਂਦੀ ਹੈ ਤੇ ਏਸ ਪਾਸੇ ਉਹ ਏਧਰ ਓਧਰ ਟਪੂਸੀਆਂ ਜਿਹੀਆਂ ਮਾਰ ਕੇ ਨੱਚੀ ਜਾਂਦੇ ਹਨ ।

ਉਹਨਾਂ ਨੂੰ ਆਪਣੇ ਸਟਰੋਕਸ ਯਾਦ ਆਉਂਦੇ ਹਨ ਪਰ ਮਾਰ ਨਹੀਂ ਸਕਦੇ । ਲੋਕ ਕਹਿੰਦੇ ਹਨ ਕਿ ਉਹਨਾਂ ਦੀ ਮਾਰ ਗੋਲੀ ਵਾਂਗ ਹੁੰਦੀ ਹੈ, ਰੈਕਟ ਦੀ ਜਾਲੀ ਟੁੱਟ ਜਾਂਦੀ ਹੈ । ਪਰ ਉਹਨਾਂ ਲਈ ਇਹ ਸਰੋਜਨੀ ! ਇੰਜ ਹੀ ਠੀਕ ਹੈ ।

ਤੇ ਏਧਰ ਰਣਜੀਤ ਬਾਬੂ ਸ਼ਾਮ ਬਾਬੂ ਨੂੰ ਰਿੱਛ ਵਾਂਗ ਨੱਚਦਿਆਂ ਵੇਖਦੇ ਹਨ। ਸਾਹਮਣੇ ਸ਼ਰਮਾ ਸਾਹਿਬ ਸਾਨ੍ਹ ਵਾਂਗ ਧੁੱਸ ਦੇਈ ਆਉਂਦੇ ਹਨ, ਤੇ ਓਧਰ, ਉਹ—ਜਿਵੇਂ ਕੋਈ ਤਿੱਤਲੀ ਹਵਾ ਵਿਚ ਉੱਡਦੀ ਹੋਵੇ, ਹੱਥਾਂ ਦੀ ਪਹੁੰਚ ਵਿਚ ਹੁੰਦਿਆਂ ਵੀ ਹੱਥਾਂ ਤੋਂ ਬਾਹਰ। ਫੜਨ ਨੂੰ ਜੀਅ ਤਾਂ ਕਰਦਾ ਹੈ, ਪਰ ਨਾ ਫੜੀ ਜਾਣ ਤੇ ਖਿਝ ਵਧਦੀ ਜਾਂਦੀ ਹੈ।

ਕਿੰਨਾ ਚਿਰ ਇੰਜ ਚਲਦਾ ਰਹੇਗਾ? ਹੁਣ ਇਸ ਖੇਡ ਵਿਚ ਕੋਈ ਸੁਆਦ ਨਹੀਂ, ਦੁੱਖ ਹੈ। ਇਹ ਤਾਂ ਇਕ ਰੋਗ ਵਰਗਾ ਲਗਦਾ ਹੈ। ਦੁੱਖੀ ਜਿਹੇ ਮਨ ਨਾਲ ਰਣਜੀਤ ਬਾਬੂ ਤੇਜ਼ੀ ਨਾਲ ਸੋਚੀ ਜਾ ਰਹੇ ਹਨ ਕਿ ਸਮਾਜਕ ਸੱਜਣਤਾ ਤੇ ਮਨ ਵਿਚ ਉਠਦੇ ਉਬਾਲਾਂ ਦਾ ਕੀ ਕਰਨ। ਪਰ ਸੜ-ਭੁੱਜ ਕੇ ਤੇ ਉਸ ਦਾ ਕੋਈ ਵੀ ਪ੍ਰਭਾਵ ਚਿਹਰੇ ਉਤੇ ਉਘਾੜੇ ਬਿਨਾਂ ਇੰਜ ਹੀ ਹੱਸਦਿਆਂ-ਹੱਸਦਿਆਂ ਖੇਡਣਾ ਪਵੇਗਾ। ਇਸੇ ਤਰ੍ਹਾਂ ਹੀ ਖੇਡਣਾ ਪਵੇਗਾ ਕਿਉਂਕਿ ਉਹ ਖੇਡਣ ਲਈ ਮਜਬੂਰ ਹਨ। ਤੇ ਜੇ ਵਾਧੂ ਸੱਜਣਤਾ ਵਾਲੀ ਗੱਲ ਛੱਡ ਵੀ ਦੇਣ ਤਾਂ ਵੀ ਸ਼ਰਮਾ ਸਾਹਿਬ ਉਹਨਾਂ ਦੇ ਅਫ਼ਸਰ ਹਨ, ਵੱਡੇ ਸਾਹਿਬ।

ਚਲੋ ਠੀਕ ਹੈ, ਹੁਣ ਤਾਂ ਖੇਡ ਹੀ ਮੁੱਕ ਗਈ। ਸ਼ਰਮਾ ਜੀ ਬਾਹਰ ਚਲੇ ਗਏ। ਉਸ ਪਿਛੋਂ ਸੱਜਣਤਾ ਦੇ ਨਾਤੇ ਉਹਨਾਂ ਨੇ ਸਰੋਜਨੀ ਨੂੰ ਕੋਟ ਪਾਉਣ ਵਿਚ ਮਦਦ ਕੀਤੀ। ਰਣਜੀਤ ਬਾਬੂ ਦੇ ਏਧਰ ਓਧਰ ਹੁੰਦਿਆਂ ਕਰਦਿਆਂ ਬੱਚਿਆਂ ਵਾਂਗ ਸ਼ਰਮਾ ਸਾਹਿਬ ਸਰੋਜਨੀ ਦਾ ਕੋਟ ਝਾੜ ਕੇ ਬੋਲੇ—"ਮੈਨੂੰ ਇਜਾਜ਼ਤ ਦਿਓ..." ਸਰੋਜਨੀ ਨੇ ਕੋਟ ਪਾ ਲਿਆ। ਸ਼ਰਮਾ ਸਾਹਿਬ ਨੇ ਕਿਹਾ, "ਆਓ, ਤੁਹਾਨੂੰ ਕੁਆਰਟਰ ਤੱਕ ਛਡਦਾ ਜਾਵਾਂ।"

ਦੋਏ ਕਾਰ ਵਿਚ ਬਹਿ ਗਏ। ਰਣਜੀਤ ਬਾਬੂ ਅਫਸਰ ਨੂੰ ਨਮਸਕਾਰ ਕਰਕੇ ਉਸੇ ਤਰ੍ਹਾਂ ਉਥੇ ਹੀ ਖੜੇ ਰਹੇ। ਕਾਰ ਚਲੀ ਗਈ।

ਸਕਲਤਵਾਲਾ ਨੇ ਪੁੱਛਿਆ—"ਆਓ, ਜੇ ਤੁਸੀਂ ਅਜੇ ਥੱਕੇ ਨਹੀਂ ਤਾਂ ਇਕ ਦੋ ਸੈਟ ਹੋਰ ਹੋ ਜਾਣ।"

ਖੇਡ ਖ਼ਤਮ ਹੋ ਚੁੱਕੀ ਹੈ, ਹੋਰ ਕੋਈ ਵੀ ਨਹੀਂ। ਸਿਰਫ਼ ਰਣਜੀਤ ਬਾਬੂ ਇਕੱਲੇ ਰਹਿ ਗਏ ਹਨ ਤੇ ਆਪਣੇ ਘਰ ਦੇ ਬਗ਼ੀਚੇ ਵਿਚ ਆਰਾਮ ਕੁਰਸੀ ਉਤੇ ਬੈਠੇ ਕਿਧਰੇ ਦੂਰ ਵੇਖ ਰਹੇ ਹਨ। ਪਰ ਵੇਖਣ ਲਈ ਕੁਝ ਵੀ ਨਹੀਂ, ਨਾ ਕੋਈ ਹੈ, ਸਿਰਫ਼ ਮਨ ਖ਼ਲਾਅ ਵਿਚ ਭਟਕ ਰਿਹਾ ਹੈ। ਚਾਰੇ ਪਾਸਿਆਂ ਦਾ ਦੰਭ ਖ਼ਤਮ ਹੋ ਚੁੱਕਾ ਹੈ ਤੇ ਹੁਣ ਸਿਰਫ਼ ਖ਼ਲਾਅ ਰਹਿ ਗਿਆ ਹੈ, ਜਿਸ ਦਾ ਕੋਈ ਆਧਾਰ ਨਹੀਂ ਕੋਈ ਠਿਕਾਣਾ ਨਹੀਂ। ਪਤਾ ਨਹੀਂ ਕਿਥੋਂ ਸ਼ੁਰੂ ਹੁੰਦਾ ਹੈ, ਕਿਥੇ ਖ਼ਤਮ ਹੁੰਦਾ ਹੈ। ਉਸ ਵਿਚ ਧਰਤੀ ਉਤੇ ਆਧਾਰਿਤ ਬਲਵਾਨ ਵਿਅਕਤਿਤਵ ਟੇਢਾ-ਵਿੰਗਾ ਹੋ ਕੇ ਟੁੱਟ ਜਾਂਦਾ ਹੈ। ਤੇ ਉਸ ਦੀ ਓਟ ਵਿਚੋਂ ਧਰਤੀ ਦਾ ਨਹੀਂ ਆਕਾਸ਼ ਦਾ ਸੱਖਣਾ ਖ਼ਲਾਅ ਨਿਕਲਦਾ ਹੈ।

ਰਣਜੀਤ ਬਾਬੂ ਬੈਠੇ ਹਨ, ਸਿਰਫ਼ ਵਰਤਮਾਨ ਦੇ ਨਹੀਂ ਸਗੋਂ ਭੂਤ ਦੇ ਰਣਜੀਤ ਬਾਬੂ ਵੀ। ਜਦੋਂ ਬੰਦੇ ਨੂੰ ਇਹ ਸਮਝ ਆਉਂਦੀ ਹੈ ਕਿ ਇਹ ਖ਼ਿਲਾਅ ਹੈ, ਸਭ ਕੁਝ ਖੋਖਲਾ ਹੈ, ਸਭ ਕੁਝ ਦੋ ਦਿਨ ਦੀ ਨਹੀਂ ਦੋ ਪਲ ਦੀ ਖੇਡ ਹੈ ਤਾਂ ਸੰਸਾਰ ਉਹਨੂੰ ਕੁਸੈਲਾ ਲੱਗਣ ਲੱਗ ਪੈਂਦਾ ਹੈ। ਗੁਆਉਣ ਤੇ ਪ੍ਰਾਪਤ ਕਰਨ ਦੇ ਸੰਬੰਧਾਂ ਵਿਚ ਉਹ ਨਿਰਵਿਕਾਰ ਹੋ ਜਾਂਦਾ ਹੈ। ਉਦਾਸੀਨ ਹੋ ਜਾਂਦਾ ਹੈ ਤੇ ਇਕ ਪਿਛੋਂ ਦੂਜਾ ਪਰਦਾ ਉਹਨੂੰ ਦਿਸਦਾ ਹੈ–ਇਕ ਰੂਪਾਂਤਰ ਧੁੱਪ-ਛਾਂ ਦੀ ਖੇਡ ਵਧਦੀ ਜਾਂਦੀ ਹੈ। ਹਨੇਰਾ ਚਾਨਣ ਨੂੰ ਦਬੋਚਦਾ ਆ ਰਿਹਾ ਹੈ। ਬੰਦਾ ਚਾਨਣ ਦੀ ਧਾਰਾ ਦੇ ਕਣ-ਕਣ ਵਿਚ ਧੋਤੇ ਹੋਏ ਹਨੇਰੇ ਨੂੰ ਵੇਖਦਾ ਹੈ। ਹਨੇਰੇ ਵਿਚ ਚਾਨਣ ਵੇਖਦਾ ਹੈ—ਹਨੇਰੇ ਤੇ ਚਾਨਣ ਦਾ ਮਿਲਾਪ ਹੋਏ ਬਿਨਾਂ ਰੂਪ ਦੀ ਸ੍ਰਿਸ਼ਟੀ ਹੀ ਸੰਭਵ ਨਹੀਂ। ਹਨੇਰੇ ਬਿਨਾਂ ਮਮਤਾ ਦੀ ਡੋਰ ਨਹੀਂ। ਫੇਰ ਸਿਰ ਉਤਾਂਹ ਚੁੱਕ ਕੇ ਖ਼ਲਾਅ ਵਿਚ ਝਾਕਦਾ ਹੈ—ਉਸ ਦਾ ਉਥੇ ਕੁਝ ਵੀ ਨਹੀਂ। ਸਭ ਪਾਸੇ ਖ਼ਲਾਅ, ਜਿਹੜਾ ਹਨੇਰੇ ਤੇ ਚਾਨਣ ਦੇ ਠਾਠਾਂ ਮਾਰਦੇ ਸੁਹਣੇ ਸਮੁੰਦਰ ਉਤੇ ਸਿਰਫ਼ ਛਾ ਜਿਹਾ ਗਿਆ ਲਗਦਾ ਹੈ; ਕੋਈ ਹੋਂਦ ਨਹੀਂ; ਨਾ ਉਥੇ ਕੋਈ ਸੁਖ ਹੈ।

ਆਦਿ ਕਾਲ ਤੋਂ ਕਿੰਨੇ ਪ੍ਰਾਣੀ ਇਸ ਖ਼ਲਾਅ ਵੱਲ ਧਿਆਨ ਮਗਨ ਹਨ। ਜੋਗੀ ਸਾਰੀ ਉਮਰ ਧਿਆਨ ਮਗਨ ਰਹਿੰਦੇ ਹਨ, ਕੁਝ ਪਲਾਂ ਲਈ ਜ਼ਖ਼ਮੀ-ਜਿਹੀ ਹਾਲਤ ਵਿਚ ਭੋਗੀ ਵੀ ਬੈਠੇ ਹਨ। ਉਸ ਮਗਨ ਅਵਸਥਾ ਵਿਚ ਸਭ ਇਕੋ ਜਿਹੇ ਹਨ। ਸੰਸਾਰ ਦੀਆਂ ਨਜ਼ਰਾਂ ਵਿਚ ਇਹ ਤਰਸਯੋਗ ਲੋਕ ਹੁੰਦੇ ਹਨ ਜਿਨ੍ਹਾਂ ਕੋਲ ਕੁਝ ਵੀ ਨਹੀਂ ਹੁੰਦਾ। ਪਰ ਉਹਨਾਂ ਧਿਆਨ-ਮਗਨ ਲੋਕਾਂ ਦੀ ਨਜ਼ਰ ਵਿਚ ਇਹ ਸੰਸਾਰ ਨਿਰਾਰਥਕ ਹੈ।

ਰਣਜੀਤ ਬਾਬੂ ਬੈਠੇ ਸਮਾਂ ਬਿਤਾ ਰਹੇ ਹਨ। ਦਿਨ ਬੀਤ ਗਿਆ। ਹਨੇਰਾ ਪਸਰਦਾ ਆਉਂਦਾ ਹੈ। ਆਕਾਸ਼ ਵਿਚ ਤਾਰੇ ਚਮਕਣ ਲੱਗ ਪਏ ਹਨ। ਝਮ ਝਮ ਕਰਦੇ ਅਣਗਿਣਤ ਤਾਰੇ। ਇਹ ਸਾਰੇ ਸਦਾ ਤੋਂ ਇੰਜ ਹੀ ਚਮਕਦੇ ਆ ਰਹੇ ਹਨ। ਪਰ ਚਾਰੇ ਪਾਸੇ ਦੇ ਅੰਧਕਾਰ ਵਿਚਕਾਰ ਮਨ ਦੀ ਸਥਿਤੀ ਨਾਲ ਉਹਨਾਂ ਨੂੰ ਹੋਰ ਵੇਖਣਾ ਸੰਭਵ ਨਹੀਂ। ਆਦਮੀ ਦੀ ਬਹੁਪੱਖੀ ਸ਼ਖ਼ਸੀਅਤ ਪ੍ਰਕਿਰਤੀ ਦੇ ਬਹੁਭਾਂਤੇ ਜਲੌਅ ਦੀ ਕਾਮਨਾ ਕਰਦੀ ਹੈ। ਰਣਜੀਤ ਬਾਬੂ ਹਨੇਰੇ ਨੂੰ ਵੇਖ ਰਹੇ ਹਨ।

ਇੰਜ ਅੰਤਰ ਧਿਆਨ ਹੋ ਕੇ ਬੈਠਣ ਨਾਲ ਹੋ ਸਕਦਾ ਹੈ ਕਿ ਆਦਮੀ ਨੂੰ ਕਦੇ ਸਚਦਾਨੰਦ ਚਿਰੰਤਨ ਦੀ ਜਾਣਕਾਰੀ ਮਿਲ ਜਾਵੇ। ਸਿਉਂਕ ਦਾ ਘਰ ਦਿਹ ਬਣ ਜਾਂਦਾ। ਆਧੁਨਿਕ ਸਮਾਜ-ਸਮਰਾਟ ਰਾਜੇ ਦਾ ਪ੍ਰਾਚੀਨ ਬਾਲਮੀਕ ਹੋ ਜਾਂਦਾ। ਪਰ ਜੀਵ ਏਸ ਮਿੱਟੀ ਤੇ ਪਾਣੀ ਦੀ ਇਸ ਮੋਟੀ ਧਰਤੀ ਦੀ ਖਿੱਚ ਸ਼ਕਤੀ ਤੋਂ ਖਹਿੜਾ ਨਹੀਂ ਛੁਡਾ ਸਕਦਾ। ਤੇ ਜੇ ਕਦੇ ਇਸ ਪਾਸਿਓਂ ਮੂੰਹ ਮੋੜ ਕੇ ਖ਼ਲਾਅ ਦਾ ਧਿਆਨ ਲਾਉਂਦਾ ਹੈ ਤਾਂ ਉਹ ਵੀ ਹੋਰ ਵੇਗ ਤੇ ਤਿੱਖੇ ਵਿਚਾਰ-ਮੰਥਨ ਨਾਲ ਉਸ ਧਰਤੀ ਵਿਚ ਲੋਟ-ਪੋਟ ਹੋਣ ਲਈ ਹੀ ਅਜਿਹਾ ਕਰਦਾ ਹੈ। ਪਾਣੀ

ਦੀ ਮੱਛੀ ਕਿਨਾਰੇ ਤੋਂ ਖ਼ਲਾਅ ਦਾ ਧਿਆਨ ਛੱਡ ਕੇ ਫੇਰ ਪਾਣੀ ਵਿਚ ਛਾਲ ਮਾਰ ਦਿੰਦੀ ਹੈ--ਅਥਾਹ ਪਾਣੀ ਵਿਚ ।

ਹਨੇਰੇ ਵਿਚ ਰਣਜੀਤ ਬਾਬੂ ਦਾ ਕੀ ਵਿਅਕਤਿਤਵ ਹੈ !

ਉਹ ! ਕਿੰਨੀ ਸ਼ਕਤੀ ਤੇ ਤੇਜ਼ੀ ਨਾਲ ਉਹ ਮੁੜ ਯਾਦ ਆ ਰਹੀ ਹੈ । ਸਰੋਜਨੀ ਆਪਣੇ ਨਾਲ ਜਿਵੇਂ ਇਕ ਬੇਕਾਬੂ ਤੂਫ਼ਾਨ ਲੈ ਆਉਂਦੀ ਹੈ ਜਿਹੜਾ ਗਜਦਾ ਗੜ੍ਹਕਦਾ ਭਿਆਨਕ ਅਵਾਜ਼ ਨਾਲ ਆਉਂਦਾ ਹੈ ਤੇ ਸਭ ਕੁਝ ਤਬਾਹ ਕਰਦਾ ਤੁਰਿਆ ਜਾਂਦਾ ਹੈ । ਉਹਦਾ ਪਰੀਚੈ ਮਲੀਆਮੇਟ ਕਰਨ ਵਾਲਾ ਵੇਗ ਹੈ, ਫਟਿਆ ਫਟਿਆ ਅੰਧਕਾਰ, ਗੜਗੜਾਹਟ ਦੀ ਗਰਜ ਖਿਲਾਰਦਾ ਇਕ ਪਰਲੈਮਈ ਤਾਂਡਵ ਨਾਚ ਹੈ । ਇਸ ਗੋਲ ਧਰਤੀ ਦੇ ਘੜੇ ਜਾਣ ਵਾਲੇ ਦਿਨ ਤੋਂ ਹੀ ਜਿਵੇਂ ਬੰਦੇ ਦੇ ਮਨ ਵਿਚ ਤੂਫ਼ਾਨਾਂ ਦਾ ਸੰਪਰਕ ਪ੍ਰਵੇਸ਼ ਕਰ ਗਿਆ ਸੀ, ਲਹੂ ਵਿਚ ਫੁਣਕਾਰ ਬਣ ਕੇ ਰਚ ਮਿਚ ਗਿਆ, ਤੇ ਉਸੇ ਨੂੰ ਸੰਸਕਾਰ ਪੁਸ਼ਤ-ਦਰ-ਪੁਸ਼ਤ ਪਾਲਦੇ ਆਏ । ਪਰ ਸੰਸਕਾਰ ਉਸਨੂੰ ਛੱਡ ਨਾ ਸਕੇ । ਮਨੁੱਖ ਉਹੀ ਤੂਫ਼ਾਨ, ਉਹੀ ਤਬਾਹੀ ਚਾਹੁੰਦਾ ਹੈ--ਉਹਦਾ ਇਹ ਭਾਵ ਸਭਿਆ ਭੇਸ ਹੇਠ ਲੁਕਿਆ ਰਹਿੰਦਾ ਹੈ, ਤੇ ਫੇਰ ਨਵਾਂ ਚਿਹਰਾ ਬਣਾ ਕੇ ਨਿਕਲਦਾ ਹੈ । ਮਨ ਅੰਦਰ ਉਹ ਭਿਅੰਕਰ ਰੂਪ, ਮਾਰ-ਕੱਟ, ਮਾਰ-ਕੁੱਟ ਘੁੰਮ ਰਹੇ ਹਨ । ਤੇ ਬੇਕਾਬੂ ਆਦਿਮ ਮਾਨਵ, ਨਰਮੁੰਡਾਂ ਦੀ ਮਾਲਾ ਲਿਆਉਂਦਾ ਹੈ, ਆਪਣੀ ਪਸ਼ੂ-ਭੋਗ-ਭੁੱਖ ਲਈ ਪਿਆਰ-ਲੀਲ੍ਹਾ ਰਚਦਾ ਹੈ, ਪਿਆਰ-ਲੀਲ੍ਹਾ ਵਿਚ ਵੈਰੀ ਪੈਦਾ ਕਰਦਾ, ਫੇਰ ਪ੍ਰੇਮਕਾ ਸਾਹਮਣੇ ਦੁਸ਼ਮਣਾਂ ਦੇ ਵੱਢੇ ਹੋਏ ਸਿਰ ਦੀ ਸੁਗਾਤ ਰਖਦਾ ਹੈ । ਪੱਥਰ ਦਾ ਖੰਡਾ ਫੜੀ ਕਿਲਕਾਰੀਆਂ ਮਾਰਦਾ ਉਹ ਨੰਗਾ ਜੰਗਲੀ ਆਦਮੀ, ਤੂਫ਼ਾਨ ਵਾਂਗ ਸ਼ੂਕਦਾ ਫਿਰਦਾ ਹੈ । ਉਹਦੇ ਨਹੁੰ ਲੰਮੇ ਤੇ ਤਿੱਖੇ ਹਨ ਤੇ ਸਾਰੀ ਦਿਹ ਵਿਚ ਜਾਨਵਰਾਂ ਵਰਗੇ ਮੁਸਾਮ । ਉਹ ਦੁਸ਼ਮਣ ਦਾ ਵੱਢਿਆ ਹੋਇਆ ਸਿਰ ਲਭਦਾ ਫਿਰਦਾ ਹੈ—ਥੱਪ ਥੱਪ ਪੈਰ ਮਾਰਦਾ । ਉਹ ! ਸਰੋਜਨੀ !

ਡੂੰਘਾ ਸਾਹ ਲੈ ਕੇ ਸਿੱਧੇ ਬਹਿ ਕੇ ਰਣਜੀਤ ਬਾਬੂ ਸਿਗਰਟ ਸੁਲਗਾ ਰਹੇ ਹਨ । ਸ਼ਾਇਦ ਘਰ ਵਿਚ ਕਿਸੇ ਨੇ ਰੇਡੀਓ ਚਲਾ ਦਿਤਾ ਹੈ ।

"ਮੈਨੂੰ ਲਗਦਾ ਏ ਕਿ ਕਾਰ ਲਏ ਬਿਨਾਂ ਹੁਣ ਕੰਮ ਨਹੀਂ ਚਲਣਾ—ਸਮਝੀ ਸਰੋਜ !" ਬਲੀਦੱਤ ਇਹ ਕਹਿ ਕੇ ਬੜੇ ਉਤਸ਼ਾਹ ਨਾਲ ਸਰੋਜਨੀ ਦੇ ਮੂੰਹ ਵੱਲ ਵੇਖਣ ਲੱਗ ਪਿਆ । ਉਹਦੇ ਚਿਹਰੇ ਤੇ ਰਤਾ ਮੁਸਕਰਾਹਟ ਸੀ । ਇਹਦੇ ਨਾਲ ਉਹਨੂੰ ਹਾਮੀ ਮਿਲ ਗਈ ।

"ਰੱਬ ਬਹੁੜਿਆ ਏ, ਇਕ ਪੌੜੀ ਹੋਰ ਚੜ੍ਹ ਜਾਈਏ, ਜੇ ਕਿਸਮਤ ਵਿਚ ਹੋਇਆ ਤਾਂ ਅਸੀਂ ਵੀ ਕੰਪਨੀ ਦੇ ਕਿਸੇ ਡਿਪੂ ਵਿਚ ਵੱਡੇ ਸਾਹਿਬ ਬਣ ਜਾਵਾਂਗੇ..."

"ਠੀਕ ਏ, ਰੱਬ ਬਹੁੜਿਆ ਏ", ਸਰੋਜਨੀ ਹੱਸ ਪਈ, ਹੁਣ ਕਾਰ ਲੈ ਲਓ !"

"ਨਾ ਲਈਏ ? ਜੇ ਕਾਰ ਰੱਖਾਂਗੇ ਤਾਂ ਸਕੇ-ਸੰਬੰਧੀ ਕਿਹੜਾ ਸਾਨੂੰ ਖਾ ਜਾਣਗੇ ?

ਜਿਸ ਨੂੰ ਜਿਹੜੀ ਪੁਸ਼ਾਕ ਸ਼ੋਭਾ ਦਿੰਦੀ ਏ ਉਹੀ ਪਾਵੇ। ਏਸੇ ਲਈ ਤਾਂ ਭਗਵਾਨ ਨੇ ਛਪੰਜਾ ਕਰੋੜ ਬੰਦੇ ਇਕ ਪਿਛੋਂ ਦੂਜੀ ਪੌੜੀ ਬਣਾ ਕੇ ਸਜਾਏ ਹੋਏ ਹਨ। ਸਾਰੇ ਆਪੋ ਆਪਣੀਆਂ ਚੌਦਾਂ ਗਿੱਠਾਂ ਦੇ ਹਨ।"

"ਤੇ ਜੀਹਦੇ ਹੱਥ-ਪੈਰ ਈ ਨਾ ਹੋਣ?" ਸਰੋਜਨੀ ਦਾ ਸਵਾਲ ਸੀ, "ਉਹਦੀ ਮਿਣਤੀ ਕਿੰਜ ਹੋਵੇ?"

"ਵਾਹ ਸਰੋਜ। ਸਾਡੇ ਬਾਲ-ਬੱਚੇ ਹੈ ਨਹੀਂ, ਸ਼ਾਇਦ ਏਸੇ ਕਰਕੇ ਤੈਨੂੰ ਹਰ ਗੱਲ ਮਸਕਾ ਲਾ ਕੇ ਕਰਨ ਦੀ ਆਦਤ ਪੈ ਗਈ। ਇੰਜ ਆਖਣ ਨਾਲ ਰੱਬ ਦੀ ਨਿੰਦਿਆ ਹੁੰਦੀ ਏ। ਸਾਰਾ ਕੁਝ ਉਸਦੀ ਦਇਆ ਨਾਲ ਹੁੰਦਾ ਏ ਤੇ ਜੇ ਉਸ ਦਾਤੇ ਦੀ ਇੱਛਾ ਬਾਰੇ ਸਾਡੇ ਤੁਹਾਡੇ ਵਰਗੇ ਆਲੋਚਨਾ ਕਰਨ ਲੱਗ ਪੈਣ ਤਾਂ ਇਹ ਧਰੋਹ ਆਖਿਆ ਜਾਏਗਾ।"

"ਤੁਸੀਂ ਤਾਂ ਬੜੇ ਵੱਡੇ ਆਸਤਕ ਬਣ ਗਏ ਓ! ਸੱਚੀਂ! ਮੈਨੂੰ ਤਾਂ ਡਰ ਲਗਦਾ ਏ ਕਿਧਰੇ ਵੈਰਾਗੀ ਬਣ ਜਾਇਓ! ਗੱਲ ਗੱਲ ਤੇ ਭਗਵਾਨ!"

"ਸੱਚ ਮੰਨੀਂ ਸਰੋਜ, ਅੱਜ ਕਲ੍ਹ ਜਦੋਂ ਨਹਾ-ਧੋ ਕੇ ਭਾਗਵਤ ਦਾ ਪਾਠ ਕਰਦਾ ਹਾਂ ਤਾਂ ਮਨ ਨੂੰ ਬੜੀ ਸ਼ਾਂਤੀ ਮਿਲਦੀ ਏ। ਇਹ ਸਭ ਕੀਹਨੇ ਕੀਤਾ ਏ? ਜ਼ਰਾ ਸੋਚ 'ਕਰਿ ਕਰਾਉਥਾਏ ਮੁਹਿੰ, ਮੋ ਬਿਨਾਂ ਅੰਨਯ ਗਤਿ ਨਾਹੀਂ।' ਤੂੰ ਜ਼ਰਾ ਪਿਛੇ ਝਾਤੀ ਮਾਰ, ਸ਼ੁਰੂ ਵਿਚ ਅਸੀਂ ਕਿਥੇ ਸਾਂ, ਕਿੰਨੀ ਨੀਵੀਂ ਥਾਂ ਤੇ ਸਾਂ। ਕਿੰਨੇ ਲੋਕਾਂ ਨੇ ਏਥੇ ਕੱਠਿਆਂ ਨੌਕਰੀ ਕਰਨੀ ਸ਼ੁਰੂ ਕੀਤੀ ਸੀ। ਕਿਸੇ ਨੂੰ ਵਿਸ਼ਵਾਸ ਵੀ ਹੁੰਦਾ ਸੀ? ਸਭ ਕੁਝ ਕਲ੍ਹ ਵਾਂਗ ਲਗਦਾ ਏ। ਤੇ ਅੱਜ? ਬੇੜੀ ਤੁਰਦੀ ਜਾ ਰਹੀ ਏ। ਏਨਾ ਰਾਹ ਪਾਰ ਕਰ ਲਿਆ। ਤੇ ਅਖ਼ੀਰੀ ਗੱਲ ਸੋਚਦਾ ਹਾਂ। ਕਾਰ ਹੋਵੇਗੀ। ਇਕ ਮਕਾਨ ਹੋਵੇਗਾ। ਜ਼ਮੀਨ ਜਾਇਦਾਦ ਤੇ ਥੋੜ੍ਹੀ ਬਹੁਤ ਜਮ੍ਹਾਂ-ਪੂੰਜੀ। ਤੈਨੂੰ ਕਿਸੇ ਚੀਜ਼ ਦੀ ਥੁੜ ਨਹੀਂ ਹੋਣੀ। ਦੁਨੀਆਂ ਮੈਨੂੰ ਦੋਸ਼ ਨਹੀਂ ਦੇਵੇਗੀ। ਮੈਂ ਆਪਣੇ ਕਰਤੱਵ ਦਾ ਪਾਲਣ ਕਰ ਰਿਹਾਂ। ਮੈਂ ਏਨਾ ਅਕ੍ਰਿਤਘਣ ਨਹੀਂ। ਪੈਰ-ਪੈਰ ਤੇ ਮੈਂ ਰੱਬ ਦੀ ਮਿਹਰ ਵੇਖ ਰਿਹਾਂ। ਏਨੀ ਦੂਰ ਤਕ ਆ ਗਏ ਆਂ, ਹਾਲੇ ਤਾਂ ਉਮਰ ਪਈ ਏ। ਸਾਹ-ਸਤ ਵੀ ਹੈਗਾ। ਪਹਿਲਾਂ ਭਗਵਾਨ ਨੂੰ ਯਾਦ ਕਰਦਾ ਹਾਂ, ਫੇਰ ਕੋਈ ਹੋਰ ਗੱਲ ਸੋਚਦਾ ਹਾਂ।"

ਸਰੋਜਨੀ ਨੇ ਹੱਸ ਕੇ ਆਖਿਆ, "ਤੁਸੀਂ ਪਹਿਲੀ ਨਹੀਂ ਅੰਤਲੀ ਗੱਲ ਸੋਚਦੇ ਓ। ਸੁਣਿਆ ਏ ਕਿ ਅਖ਼ੀਰਲੀਆਂ ਗੱਲਾਂ ਸੋਚ ਕੇ ਬੰਦਾ ਸਾਧੂ ਬਣ ਜਾਂਦਾ ਏ। ਸ਼ਾਸਤਰਾਂ ਵਿਚ ਲਿਖਿਆ ਏ ਕਿ ਬੰਦੇ ਦਾ ਅੰਤ ਤਾਂ ਸ਼ਮਸ਼ਾਨ ਭੂਮੀ ਵਿਚ ਹੁੰਦਾ ਏ, ਜਦੋਂ ਇਹ ਦਿਹ ਸੜ ਕੇ ਸੁਆਹ ਹੋ ਜਾਂਦੀ ਏ ਤੇ ਕੁਝ ਵੀ ਨਹੀਂ ਰਹਿੰਦਾ। ਆਤਮਾ ਉੱਡ ਜਾਂਦੀ ਏ ਤੇ ਨਾਲ ਕੁਝ ਵੀ ਨਹੀਂ ਲੈ ਕੇ ਜਾਂਦੀ।"

"ਤਾਂ ਫੇਰ ਮਾਲਾ ਫੇਰਿਆ ਕਰ।"

"ਤੁਸੀਂ ਤਾਂ ਜਾਣਦੇ ਓ ਇਕ ਵਾਰੀ ਤਪ ਭੰਗ ਹੋ ਜਾਏ ਤਾਂ ਫੇਰ ਤਪ ਨਹੀਂ ਹੁੰਦਾ।"

"ਉਹ ਰਾਹ ਤਾਂ ਬੰਦ ਹੋ ਚੁੱਕਾ ਏ, ਫੇਰ ਇਹ ਸਭ ਕੁਝ ਕਾਹਦੇ ਲਈ ਕਰਾਂ ? ਕਾਰ ਖ਼ਰੀਦਣੀ ਏ, ਖ਼ਰੀਦੋ । ਮਕਾਨ ਵੱਡਾ ਬਣਾਉਣਾ ਹੈ ਬਣਾਓ । ਸਾਧ ਨਾ ਬਣੋ !"

"ਨਹੀਂ, ਨਹੀਂ, ਇਹ ਮਜ਼ਾਕ ਛੱਡ । ਵੇਖ ਕਿੰਨੀ ਭੱਜ-ਦੌੜ ਰਹਿੰਦੀ ਏ । ਮੈਨੂੰ ਏਥੋਂ ਡਿਪੂ ਤਕ ਧੁੱਪ ਵਿਚ ਜਾਣਾ ਕਿੰਨਾ ਔਖਾ ਲਗਦਾ ਏ, ਤਕਲੀਫ਼ ਵੀ ਬੜੀ ਹੁੰਦੀ ਏ । ਜੇ ਕਿਧਰੇ ਜਾਣਾ ਹੋਵੇ, ਆਪਣੀ ਕਾਰ ਬਿਨਾਂ ਕਿੰਨੀ ਮੁਸ਼ਕਲ ਹੁੰਦੀ ਏ ? ਤੂੰ ਤਾਂ ਸਮਝਦੀ ਏਂ, ਜ਼ਰਾ ਸੋਚ ਤਾਂ ਸਹੀ—"ਸਾਨੂੰ ਕਾਰ ਦੀ ਲੋੜ ਹੈ ਕਿ ਨਹੀਂ ?"

"ਲੋੜ ਹੈ, ਇਹ ਵੀ ਕੋਈ ਪੁੱਛਣ ਵਾਲੀ ਗੱਲ ਏ ? ਪਰ ਜੇ ਖ਼ਰੀਦਣੀ ਏ ਤਾਂ ਫੇਰ ਮਿਸਟਰ ਸ਼ਰਮਾ ਵਾਂਗ ਕੋਈ ਵੱਡੀ ਕਾਰ ਖ਼ਰੀਦੋ, ਤਾਂ ਸੁਆਦ ਵੀ ਆਏ । ਪਤਾ ਏ ਉਹ ਕਿੰਨੀ ਆਰਾਮਦੇਹ ਏ । ਸੀਟ ਤੇ ਬਹਿ ਕੇ ਇੰਜ ਲਗਦਾ ਏ ਜਿਵੇਂ ਬੰਦਾ ਖ਼ਲਾਅ ਵਿਚ ਸਮਾਉਂਦਾ ਜਾ ਰਿਹਾ ਹੋਵੇ । ਬੈਠਣ ਸਾਰ ਅੱਖਾਂ ਮਿਚ ਜਾਂਦੀਆਂ ਨੇ । ਉਹੋ ਜਿਹੀ ਗੱਡੀ ਖ਼ਰੀਦ ਲਓਗੇ ?"

ਬਲੀਦੱਤ ਨੂੰ ਇਕ ਧੱਕਾ ਜਿਹਾ ਵੱਜਾ । ਉਸ ਨੂੰ ਲਗਿਆ, ਜਿਵੇਂ ਕਿਸੇ ਨੇ ਕੰਨਾਂ ਵਿਚ ਗਰਮ ਲਾਵਾ ਪਾ ਦਿਤਾ ਹੋਵੇ । ਛਾਤੀ ਉਤੇ ਬਹਿ ਕੇ ਕੋਈ ਦਬਾ ਰਿਹਾ ਹੈ । ਸਰੋਜਨੀ ਖ਼ਲਾਅ ਵਿਚ ਧਸਦੀ ਜਾ ਰਹੀ ਹੈ । ਨਾਲ ਹੀ ਉਹਦੀ ਆਪਣੀ ਆਤਮਾ ਵੀ ਜਿਵੇਂ ਗੁਆਚਦੀ ਜਾ ਰਹੀ ਹੋਵੇ ।

ਇਹ ਉਸ ਦੀ ਘਰ ਵਾਲੀ ਹੈ ਤੇ ਉਹ ਸ਼ਰਮਾ ਸਾਹਿਬ ਦੀ ਗੱਡੀ ਵਿਚ ਬੈਠਣ ਦੇ ਅਰਾਮ ਬਾਰੇ ਦੱਸ ਰਹੀ ਹੈ ।

ਬਲੀਦੱਤ ਚੁੱਪ ਹੈ ।

ਸਰੋਜਨੀ ਨੇ ਉਸ ਵੱਲ ਵੇਖਿਆ ਤੇ ਉਹਨੂੰ ਲੱਗਿਆ ਕਿ ਚੋਟ ਨਿਸ਼ਾਨੇ ਤੇ ਪਈ ਹੈ । ਰਤਾ ਹੱਸ ਕੇ ਬੋਲੀ, "ਚੁੱਪ ਕਿਉਂ ਹੋ ਗਏ ਓ ? ਪੈਸੇ ਬਾਰੇ ਸੋਚਦੇ ਹੋਵੋਗੇ ਸ਼ਾਇਦ ? ਗੱਲ ਤਾਂ ਠੀਕ ਏ । ਸਾਰੀ ਖ਼ਰੀਦ ਫ਼ਰੋਖ਼ਤ ਤਾਂ ਆਪਣੀ ਜੇਬ ਦੇ ਸਿਰ ਤੇ ਹੀ ਹੁੰਦੀ ਏ । ਮਿਸਟਰ ਸ਼ਰਮਾ ਦੀ ਗੱਡੀ ਵੇਖੀ ਏ ? ਖ਼ਰੀਦ ਲਓਗੇ ਉਹੋ ਜਿਹੀ ?"

"ਸਮਝਦੀ ਏਂ"—ਬਲੀਦੱਤ ਦੀ ਆਵਾਜ਼ ਸੀ । ਉਹ ਉਸ ਨਾਲ 'ਸਰੋਜ' ਨਾ ਜੋੜ ਸਕਿਆ ਕਿਉਂਕਿ 'ਸਰੋਜ' ਉਹਦੇ ਲਈ ਪਿਆਰ ਵਾਲਾ ਨਾਂ ਹੈ । ਕਹਿਣ ਲੱਗਿਆ, "ਸਮਝਦੀ ਏਂ ਤੂੰ ਗੱਲ । ਪੈਸੇ ਦਾ ਘਾਟਾ ਨਹੀਂ । ਇਸ ਮਾਮਲੇ ਵਿਚ ਭਗਵਾਨ ਨੇ ਮੈਨੂੰ ਊਣੀ ਨਹੀਂ ਰਖਿਆ । ਪੈਸਾ ਤਾਂ ਹੱਥਾਂ ਦੀ ਮੈਲ ਏ । ਮਿਹਨਤ ਵੀ ਨਹੀਂ ਕਰਨੀ ਪੈਣੀ, ਲੋਕ ਆਪ ਆ ਕੇ ਘਰੇ ਦੇ ਜਾਇਆ ਕਰਨਗੇ । ਪਰ ਪੈਸਾ ਕਮਾਉਣਾ ਹੋਰ ਗੱਲ ਹੈ, ਜੱਗ-ਹਸਾਈ ਕਰਾਉਣਾ ਹੋਰ ਗੱਲ ।"

"ਜੱਗ ਹਸਾਈ !" ਸਰੋਜਨੀ ਨੇ ਪੁੱਛਿਆ । ਉਹਦੇ ਭਰਵੱਟੇ ਕਮਾਣ ਵਾਂਗ

ਤਣ ਗਏ । ਚਿਹਰੇ ਉਤੇ ਗੁੱਸੇ-ਜਿਹੇ ਦੇ ਪ੍ਰਭਾਵ ਉਘਾੜਦਿਆਂ ਮਹਾਨ ਜੇਤੂਆਂ ਵਾਂਗ ਉਹ ਬੋਲੀ, "ਵੱਡੀ ਕਾਰ ਖ਼ਰੀਦਣ ਨਾਲ ਆਦਮੀ ਦੀ ਜੱਗ-ਹਸਾਈ ਹੁੰਦੀ ਏ ? ਫੇਰ ਤਾਂ ਸਾਰੇ ਵੱਡੇ ਬੰਦਿਆਂ ਤੇ ਲੋਕ ਹੱਸਦੇ ਹੋਣਗੇ । ਲੋਕ ਹੱਸਣਗੇ, ਏਸੇ ਕਰਕੇ ਤੁਸੀਂ ਪਿਛਾਂਹ ਹਟ ਜਾਓਗੇ ?"

'ਤੁਸੀਂ' ਤੇ ਉਸਨੇ ਜ਼ੋਰ ਦੇ ਕੇ ਆਖਿਆ ।

ਕਿੰਨੀ ਚੰਗੀ ! ਕਿੰਨੀ ਬੇਪਰਵਾਹ ! ਕਿੰਨੀ ਸੁਹਣੀ ।

ਫੇਰ ਵੀ ਬਲੀਦੱਤ ਨੇ ਉਧਰ ਵੇਖਦਿਆਂ ਮਹਿਸੂਸ ਕੀਤਾ—ਵਿਸ਼ਲੇਸ਼ਣ ਕਰਨ ਤੇ ਇੰਜ ਲਗਦਾ ਏ ਕਿ ਸਰਲਤਾ ਅੰਦਰੋਂ ਤਹਿ-ਦਰ-ਤਹਿ ਜਟਿਲਤਾ ਨਾਲ ਭਰੀ ਹੁੰਦੀ ਹੈ ।

ਅੰਦਰ ਮੱਚ ਉਠਿਆ, ਸਫਲਤਾਵਾਦੀ ਕਰਮਚਾਰੀ ਦਾ ਰੂਪ ਬਦਲ ਰਿਹਾ ਹੈ—ਤੇ ਇਕ ਸਾਧਾਰਨ ਆਦਮੀ ਉਸ ਵਿਚੋਂ ਉਭਰ ਰਿਹਾ ਹੈ । ਫੇਰ ਉਸ ਚਿਹਰੇ ਨੂੰ ਵੇਖ ਕੇ ਹੌਲੀ ਹੌਲੀ ਬੁਝਣ ਲੱਗ ਪਿਆ । ਸਰੋਜਨੀ ਹੱਸ ਰਹੀ ਹੈ । ਉਹ ਉਸ ਚਿਹਰੇ ਨੂੰ ਵੇਖ ਕੇ ਸਭ ਕੁਝ ਭੁਲਾ ਸਕਦਾ ਹੈ ।

ਸਰੋਜਨੀ ਨੇ ਤਾੜੀ ਮਾਰ ਕੇ ਆਖਿਆ, "ਕੁਝ ਵੀ ਹੋਵੇ, ਏਨੇ ਦਿਨਾਂ ਪਿਛੋਂ ਕਿਹੜੀ ਗੱਲ ਲੈ ਬੈਠੇ ਹਾਂ । ਮੈਂ ਵੀ ਕਿਧਰੋਂ ਜ਼ਿੱਦ ਫੜ ਲਈ ਕਿ ਕਾਰ ਖ਼ਰੀਦੋ । ਬਸ ਹਰ ਵੇਲੇ ਫ਼ਾਈਲਾਂ ਤੇ ਕੰਮ । ਮੋਟਰ ਲੈ ਵੀ ਲਈ ਤਾਂ ਵੀ ਤੁਹਾਨੂੰ ਘੁੰਮਾਉਣ ਲਈ ਕਿੰਨੀ ਕੁ ਦੂਰ ਲਿਜਾ ਸਕਾਂਗੀ ? ਤੁਸੀਂ ਤਾਂ ਸਿਰਫ਼ ਮਿਹਨਤ ਕਰਨਾ ਹੀ ਜਾਣਦੇ ਓ । ਮਾੜਾ ਮੋਟਾ ਵੀ ਪਤਾ ਨਹੀਂ ਕਿ ਸੁੱਖ ਕੀ ਹੁੰਦਾ ਹੈ ? ਕੰਮ ਦੇ ਜੰਜਾਲ ਵਿਚੋਂ ਨਿਕਲ ਕੇ ਦੋ ਘੜੀਆਂ ਕਿਧਰੇ ਘੁੰਮਣ ਹੀ ਚਲੇ ਜਾਂਦੇ । ਮਨ ਨੂੰ ਮਾੜੀ ਮੋਟੀ ਸ਼ਾਂਤੀ ਮਿਲਦੀ, ਆਨੰਦ ਮਿਲਦਾ ।"

ਬਲੀਦੱਤ ਖ਼ੁਸ਼ ਹੋ ਗਿਆ । ਰੋਜ਼ ਵਾਂਗੂ ਆਪਣੇ 'ਕਰ ਸਕਣ' ਦੀ ਵਿਆਖਿਆ ਕਹਿਣ ਲੱਗਾ—"ਤੈਨੂੰ ਸਾਰੀਆਂ ਗੱਲਾਂ ਦਾ ਪਤਾ ਨਹੀਂ । ਕਾਰ—ਕਿਤੋਂ ਐਵੇਂ ਤਾਂ ਨਹੀਂ ਮਿਲ ਜਾਂਦੀ ? ਬਸ ਕਹਿ ਦਿੱਤਾ, 'ਸੇਠ ਜੀ ਕਾਰ ਬਿਨਾਂ ਬੜੀ ਪਰੇਸ਼ਾਨੀ ਹੁੰਦੀ ਏ । ਤੁਸੀਂ ਆਪ ਹੀ ਸਮਝਦੇ ਹੋਵੋਗੇ ਜੋ ਮੈਂ ਕਹਿ ਰਿਹਾਂ ।' ਤੇ ਅੱਗੋਂ ਸੇਠ ਜੀ ਕਹਿ ਦੇਣ, "ਠੀਕ ਏ, ਬਾਬੂ ਜੀ ।" ਤੇ ਬਸ ਕੰਮ ਹੋ ਗਿਆ ।

ਉਸ ਰਾਤ ਸਕਲਤਵਾਲਾ ਦੇ ਘਰ ਇਕ ਜ਼ੋਰਦਾਰ ਪਾਰਟੀ ਸੀ । ਅਸਲ ਵਿਚ ਉਹ ਇਕ ਨਾਮੀ 'ਸੋਸ਼ਲ ਪਾਰਟੀ' ਸੀ ਜੀਹਦੇ ਲਈ ਕੋਈ ਪ੍ਰਤੱਖ ਅਵਸਰ ਹੋਵੇ ਜਾਂ ਨਾ ਪਰ ਪਾਰਟੀ ਸਾਲ ਵਿਚ ਕਈ ਵਾਰ ਕਿਤੇ ਨਾ ਕਿਤੇ ਹੁੰਦੀ ਹੀ ਹੈ—ਕਦੇ ਕਿਸੇ ਦੇ ਘਰ, ਕਦੇ ਕਿਸੇ ਦੇ ਘਰ ।

ਇਸ ਪਾਰਟੀ ਦੀ ਵਿਸ਼ੇਸ਼ਤਾ ਜਿਵੇਂ ਸਾਧਾਰਨ ਆਦਮੀ ਦੀਆਂ ਅੱਖਾਂ ਵੱਲ ਵੇਖਦਿਆਂ ਇਹ ਦੱਸ ਦਿੰਦੀ ਹੈ ਕਿ ਵੱਡੇ ਬੰਦਿਆਂ ਦਾ ਪੱਧਰ ਸਾਧਾਰਨ ਪੱਧਰ ਨਾਲੋਂ ਵੱਖਰਾ ਹੈ । ਉਹਦੇ ਬਾਹਰਲੇ ਬੋਲ ਹਨ "ਹਟੋ, ਹਟੋ, ਬਚੋ, ਦਫਾ ਹੋ ਜਾਓ ।"

ਵੱਡੀ ਸੜਕ ਦੇ ਇਕ ਪਾਸੇ ਵੱਡੀ ਸਾਰੀ ਕੋਠੀ, ਮੂਹਰੇ ਖੁਲ੍ਹਾ ਲਾਅਨ, ਵੱਡਾ ਸਾਰਾ ਫਾਟਕ, ਵੱਡਾ ਬਗ਼ੀਚਾ। ਵੱਡੇ ਸਾਰੇ ਫਾਟਕ ਮੂਹਰੇ ਖੁਖਰੀ ਲਈ ਖੜਾ ਗੋਰਖਾ ਪਹਿਰੇਦਾਰ, ਅੰਦਰ ਜੀਭ ਕੱਢੀ ਖੜਾ ਵੱਡਾ ਸਾਰਾ ਚੁਸਤ ਕੁੱਤਾ ਦਿਸਦਾ ਹੈ। 'ਜਾਓ, ਏਥੇ ਤੁਹਾਡਾ ਕੋਈ ਕੰਮ ਨਹੀਂ।' ਥੋੜ੍ਹੀ ਦੂਰ ਗੰਦੀ ਬਸਤੀ ਦੇ ਇਕ ਦੂਜੇ ਵਿਚ ਘੁਸੜ ਕੇ ਬਣੇ ਹੋਏ ਕੁਰਬਲ-ਕੁਰਬਲ ਕਰਦੇ, ਕੀੜਿਆਂ-ਮਕੌੜਿਆਂ ਜਿਹੇ ਲੋਕ।

ਏਸ ਕੁਰਬਲ-ਕੁਰਬਲ ਕਰਦੀ ਦੁਨੀਆਂ ਵਿਚ ਧਨਵਾਨਾਂ ਦੇ ਵੱਡੇ ਕਿਲੇ, ਹਵੇਲੀਆਂ ਸਨ, ਹਨ ਵੀ ਤੇ ਰਹਿੰਦੀਆਂ ਆਈਆਂ ਹਨ। ਉਹਨਾਂ ਦੀ ਵਿਸ਼ੇਸ਼ਤਾ ਵੀ ਜ਼ਰੂਰੀ ਹੈ।

ਅੰਦਰੋਂ ਰੰਗ-ਬਰੰਗੀ ਰੌਸ਼ਨੀ ਆਉਂਦੀ ਹੈ। ਚੌੜੇ ਲਾਲ ਰਾਹ ਦੇ ਇਕ ਪਾਸੇ ਕਾਰਾਂ ਦੀ ਲੰਮੀ ਲਾਈਨ ਹੈ ਤੇ ਰੌਸ਼ਨੀ ਵਿਚ ਉਹਨਾਂ ਦੀਆਂ ਛੱਤਾਂ ਲਿਸ਼ਕਦੀਆਂ ਹਨ। ਕਿਸੇ ਰਾਹੀ ਦੀ ਕਲਪਨਾ ਦਾ 'ਇੰਦਰ ਦਾ ਅਖਾੜਾ'। ਹੋਰ ਕੁਝ ਨਹੀਂ ਤਾਂ ਦੂਰੋਂ ਵੇਖ ਕੇ ਅੱਖਾਂ ਤਾਂ ਸੇਕ ਲਈਦੀਆਂ ਹਨ। ਯਥਾਰਥ ਫਰੋਲ ਕੇ ਦੱਸ ਦਿੰਦਾ ਹੈ ਕਿ ਪੰਜੇ ਉਂਗਲਾਂ ਇਕਸਾਰ ਨਹੀਂ। ਇਸ ਤੋਂ ਬਿਨਾਂ ਪਿਛਲੇ ਜਨਮ ਦੇ ਕਰਮ, ਯੁਗਧਰਮ ਤੇ ਕਈ ਹੋਰ ਗੱਲਾਂ ਵੀ ਹਨ—

ਇਹ ਵੀ ਪਿਛਲੇ ਕਰਮਾਂ ਦਾ ਹੀ ਫਲ ਹੈ ਕਿ ਥਾਂ-ਥਾਂ ਭੁਚਾਲ ਆਉਂਦੇ ਹਨ। ਲੋਕੀਂ ਮਲਬੇ ਹੇਠਾਂ ਆ ਕੇ ਮਰ ਜਾਂਦੇ ਹਨ। ਕਾਲ੍ਹ ਪੈ ਜਾਂਦਾ ਹੈ। ਮਨੁੱਖਤਾ ਤੂੰਬਾ ਤੂੰਬਾ ਹੋ ਕੇ ਖਿੰਡ ਜਾਂਦੀ ਹੈ, ਮਿੱਟੀ ਵਿਚ ਮਿਲ ਜਾਂਦੀ ਹੈ। ਰਾਹ ਪਿਆ ਪਾਂਧੀ ਆਪਣੀਆਂ ਪੰਜੇ ਉਂਗਲਾਂ ਵੇਖ ਕੇ ਕੁਦਰਤ ਦੇ ਅਟੱਲ ਨੇਮਾਂ ਨੂੰ ਸਿਰ ਝੁਕਾ ਕੇ ਮੰਨ ਲੈਂਦਾ ਹੈ। ਦੋ ਹੀਂ ਪਾਸੀਂ ਇੰਦਰ-ਭਵਾਨੀ ਜਲੌ ਹੈ ਤੇ ਸਾਹਮਣੇ ਦੁੱਖ-ਸੁਖ ਦਾ ਅਮੁੱਕ ਰਸਤਾ।

ਅੰਦਰ ਵੱਡੇ ਹਾਲ ਕਮਰੇ ਵਿਚ ਇਕ ਲੰਮਾ ਟੇਬਲ ਪਿਆ ਹੈ ਤੇ ਉਸ ਉਤੇ ਇਕ ਤੋਂ ਦੂਜੇ ਸਿਰੇ ਤਾਈਂ ਚਿੱਟੀ-ਦੁੱਧ ਚਾਦਰ ਵਿਛੀ ਹੋਈ ਹੈ। ਥਾਂ ਥਾਂ ਉਤੇ ਕਢਾਈ ਵਾਲੇ ਬੇਲ-ਬੂਟੇ ਤੇ ਫੁੱਲ ਇੰਜ ਨਜ਼ਰ ਆਉਂਦੇ ਹਨ ਜਿਵੇਂ ਟੇਬਲ ਉਤੇ ਬਗੀਚਾ ਸਜਾਇਆ ਹੋਇਆ ਹੋਵੇ। ਲੋੜ ਵੇਲੇ ਜੱਗ-ਰਵੀਰੇ ਦੀ ਵਰਖਾ ਵੇਲੇ ਛਤਰੀ ਤਾਣਨ ਵਾਂਗ ਹੀ ਕਈ ਪ੍ਰਾਹੁਣਿਆਂ ਦੀ ਸੇਵਾ ਵਿਚ ਆ ਹਾਜ਼ਰ ਹੋਏ ਹਨ। ਭਾਂਤ ਭਾਂਤ ਦੇ ਢੰਗ ਤੇ ਕਾਰੀਗਰੀ ਨਾਲ ਸਜਾਏ ਹੋਏ ਰੰਗ-ਬਰੰਗੇ ਖਾਣਿਆਂ ਵਾਲੀਆਂ ਥਾਲੀਆਂ ਆ ਰਹੀਆਂ ਹਨ। ਸਜੀਆਂ ਹੋਈਆਂ ਦੀਵਾਰਾਂ ਤੇ ਚਾਨਣੀ ਦੇ ਹੇਠ ਕੀਮਤੀ ਸਾੜ੍ਹੀਆਂ ਤੇ ਕੀਮਤੀ ਕੱਪੜੇ ਪਹਿਨੀ ਇਸਤਰੀਆਂ ਮਰਦ ਕਤਾਰਾਂ ਵਿਚ ਕੁਰਸੀਆਂ ਤੇ ਬੈਠੇ ਹਨ। ਹਰ ਪਾਸੇ ਕਿਸੇ ਮਾਇਆ ਲੋਕ ਵਰਗੀ ਸਜਾਵਟ ਹੈ। ਰਸ, ਸੁਗੰਧ ਤੇ ਸੁਆਦ ਦਾ ਸੁੰਦਰ ਸੁਮੇਲ ਹੈ। ਛਲੇਡਿਆਂ ਵਰਗੇ ਵਿਸ਼ੇਸ਼ ਪ੍ਰਾਹੁਣਿਆਂ ਦੇ ਟੋਲੇ ਬੈਠੇ ਹਨ। ਸੱਚ ਪੁੱਛੋ ਤਾਂ ਇੰਜ ਲਗਦਾ ਹੈ ਜਿਵੇਂ ਇਹ ਸੋਨੇ

ਦੀ ਲੰਕਾ ਦਾ ਜਲੌ-ਭਰਿਆ ਭੋਜਨ-ਕਕਸ਼ ਹੋਵੇ ਤੇ ਇਹ ਲੋਕ ਮਾਇਆਪੁਰੀ ਦੇ ਐਸ਼ਪ੍ਰਸਤ ਦਾਨਵ-ਟੋਲੇ ਹੋਣ ।

ਖਾਣਾ ਚੱਲ ਰਿਹਾ ਹੈ, ਗੱਪਾਂ ਵੀ ਚੱਲ ਰਹੀਆਂ ਹਨ । ਇਕ ਛੋਟੇ ਜਿਹੇ ਅੰਗੂਰ ਦੇ ਗੁੱਛੇ ਨੂੰ ਮੂੰਹ ਕੋਲ ਲਿਆਉਂਦਿਆਂ ਧਨ ਕੁਬੇਰ ਸਕਲਤਵਾਲਾ ਨੇ ਕਿਹਾ—

ਬਲੈਕ—ਕਾਲਾ ਬਾਜ਼ਾਰ—ਇਹ ਸਭ ਕੀ ਹੋਇਆ ! ਈਰਖਾ ਕਰਨ ਵਾਲੇ ਲੋਕ ਇਹਨੂੰ ਇੰਜ ਕਹਿ ਕੇ ਗੱਲਾਂ ਕਰਦੇ ਨੇ ਤੇ ਬੇਵਕੂਫ਼ ਲੋਕ ਇਹ ਸਾਰੀਆਂ ਗੱਲਾਂ ਸੁਣਦੇ ਹਨ । ਜੀਹਦਾ ਵਪਾਰ ਨਾਲ ਕੋਈ ਸੰਬੰਧ ਨਹੀਂ ਉਹੋ ਇਹਦੀ ਦੁਹਾਈ ਦਿੰਦੇ ਹਨ । ਚਾਰੇ ਪਾਸੇ ਬੱਸ ਬਲੈਕ, ਕਾਲਾ ਧਨ, ਰਿਸ਼ਵਤ ਦਾ ਰੌਲਾ ਹੈ । ਇਹ ਨਿਰਾ ਝੂਠਾ ਭੈ ਹੈ । ਲੋਕ ਬਾਰ ਬਾਰ ਚੀਕਦੇ ਰੌਲਾ ਪਾਉਂਦੇ ਤੇ ਅਖ਼ਬਾਰਾਂ ਵਿਚ ਛਾਪਦੇ ਹਨ । ਇਹ ਹੱਲਾ-ਗੁੱਲਾ ਸੁਣ ਕੇ ਸਾਧਾਰਨ ਬੰਦੇ ਦੀ ਹਿੱਕ ਤੇ ਸੱਪ ਮੇਲ੍ਹਣ ਲੱਗ ਪੈਂਦੇ ਹਨ । ਲੋਕ ਇਹ ਵੀ ਨਹੀਂ ਸਮਝਦੇ ਕਿ ਦੁਕਾਨਦਾਰੀ ਤਾਂ ਦੁਕਾਨਦਾਰੀ ਹੀ ਹੈ, ਇਹ ਕੀ ਗੱਲ ਹੋਈ ?

ਦੂਜੇ ਪਾਸੇ ਪ੍ਰਸਿੱਧ ਵਪਾਰੀ ਪੰਨਾ ਲਾਲ, ਮੋਟਾ, ਝੋਟੇ ਵਰਗਾ ਕੱਦਾਵਰ ਆਦਮੀ ਬੜੀ ਗੰਭੀਰਤਾ ਨਾਲ ਚੱਬ ਚੱਬ ਕੇ ਖਾਈ ਜਾਂਦਾ ਹੈ । ਛੇਤੀ ਛੇਤੀ ਬੁਰਕੀਆਂ ਨਿਗਲਦਿਆਂ ਉਹਦਾ ਗਲ ਫੁੱਲ ਜਾਂਦਾ ਹੈ । ਕਹਿਣ ਲੱਗਿਆ, ਗੱਲ ਸਹੀ ਏ । ਦੁਕਾਨਦਾਰੀ ਵਿਚ ਜੇ ਨਫ਼ਾ ਹੈ ਤਾਂ ਨੁਕਸਾਨ ਵੀ ਏ । ਘਾਟੇ ਵੇਲੇ ਵੀ ਉਹਨੂੰ ਜਦੋਂ ਭੁੰਜੇ ਲਹਿਣਾ ਪੈਂਦਾ ਹੈ ਤਾਂ ਨਫ਼ੇ ਵੇਲੇ ਦੋ ਪੈਸੇ ਨਫ਼ਾ ਕਮਾਉਣ ਦਾ ਹੱਕ ਵੀ ਤਾਂ ਹੈ । ਵਪਾਰੀ ਦੂਜਿਆਂ ਦਾ ਨੁਕਸਾਨ ਕਦੇ ਨਹੀਂ ਚਾਹੁੰਦਾ, ਅਸੀਂ ਤਾਂ ਸਭ ਦਾ ਭਲਾ ਸੋਚਦੇ ਹਾਂ । ਹੇ ਭਗਵਾਨ, ਲੋਕਾਂ ਦਾ ਭਲਾ ਹੋਵੇ ! ਗਊ ਮਾਤਾ ਦਾ ਭਲਾ ਹੋਵੇ ! ਸਭ ਨੂੰ ਲਾਭ ਹੋਵੇ ! ਸਭ ਦਾ ਭਲਾ ਹੋਵੇ ! ਪਰ ਗਾਲ੍ਹਾਂ ਕੱਢਣ ਵਾਲੇ ਹਟਦੇ ਨਹੀਂ, ਬੜੇ ਜਾਬਰ ਲੋਕ ਨੇ । ਦੁਨੀਆਂ ਦੀ ਆਦਤ ਹੀ ਪੁੱਠੀ ਹੋ ਗਈ ਏ ।

ਸਕਲਤਵਾਲਾ ਹੱਸ ਕੇ ਆਖਣ ਲੱਗੇ, "ਗੱਲ ਠੀਕ ਏ, ਬਹੁਤੀਆਂ ਗਾਲ੍ਹਾਂ ਤੁਹਾਨੂੰ ਹੀ ਸੁਣਨੀਆਂ ਪੈਂਦੀਆਂ ਨੇ ।"

"ਇਹ ਤਾਂ ਮੇਰੀ ਕਿਸਮਤ ਏ", ਪੰਨਾ ਲਾਲ ਨੇ ਆਖਿਆ, "ਜਿਸ ਨੇ ਵੀ ਚੰਦਾ ਮੰਗਿਆ, ਆਪਾਂ ਦੇ ਦਿੱਤਾ—ਚਾਹੇ ਗਊ ਸੇਵਾ ਲਈ ਹੋਵੇ ਚਾਹੇ ਨਰ ਸੇਵਾ ਲਈ । ਚੰਦੇ-ਖਾਤੇ ਵਿਚ ਜਿਹੜਾ ਪੈਸਾ ਜਾਂਦਾ ਹੈ, ਮੇਰਾ ਮਨ ਹੀ ਜਾਣਦਾ ਏ । ਫੇਰ ਉਤੋਂ ਗ਼ਰੀਬ-ਗੁਰਬਿਆਂ ਦੀ ਸੇਵਾ ਕਰੀਦੀ ਹੈ, ਕਿਸੇ ਨੂੰ ਰੋਟੀ ਖੁਆਈਦੀ ਏ ਕਿਸੇ ਨੂੰ ਮਠਿਆਈ ।

ਸਕਲਤਵਾਲਾ ਨੇ ਕਿਹਾ--"ਜੇ ਹੁਣ ਗੱਲ ਚੱਲ ਹੀ ਪਈ ਏ ਤਾਂ ਉਹ ਬਾਬੂ ਜਿਸ ਨੇ ਤੁਹਾਡਾ ਕੰਮ ਕੀਤਾ ਸੀ, ਉਸ ਨੂੰ ਭਲਾ ਕੁਝ ਨਹੀਂ ਦੇਉਗੇ ? ਜੇ ਨਹੀਂ ਦੇਉਗੇ ਤਾਂ ਉਹ ਤੁਹਾਡੇ ਲਈ ਰਾਤ ਦਿਨ ਕਿਉਂ ਮਿਹਨਤ ਕਰੇਗਾ ? ਤੇ ਫੇਰ

ਸਾਰਿਆਂ ਦਾ ਕੰਮ ਛੱਡ ਕੇ ਤੁਹਾਡਾ ਤਾਂ ਨਹੀਂ ਪਹਿਲਾਂ ਕਰੇਗਾ ? ਉਹਨੂੰ ਦੇਣਾ ਤਾਂ ਪੁੰਨ ਦਾ ਕੰਮ ਏ। ਲੋਕਾਂ ਦਾ ਕੀ ਏ ਜੇ ਦਿਉਗੇ ਤਾਂ ਆਖਣਗੇ ਕੰਮ ਕਰਾ ਕੇ ਦਿਤਾ ਨਹੀਂ, ਦਿਉਗੇ ਤੇ ਰਿਸ਼ਵਤ ਵੱਜੇਗੀ। ਏਸ ਦੁਨੀਆਂ ਵਿਚ ਨਾ ਪੁੰਨ ਰਿਹਾ ਏ ਨਾ ਸੱਚ—ਸੱਚ ਦਾ ਤਾਂ ਬੇੜਾ ਹੀ ਡੁੱਬ ਗਿਆ ਸਮਝੋ।"

"ਰਾਮ ਦਾ ਨਾਂ ਲਓ ਜੀ" ਪੰਨਾ ਲਾਲ ਨੇ ਗੱਲ ਅੱਗੇ ਤੋਰੀ, "ਏਹੋ ਜਿਹੀ ਦੁਨੀਆਂ ਨਹੀਂ ਕਾਇਮ ਰਹਿ ਸਕਦੀ। ਚੰਦਾ ਦੇ ਕੇ, ਗ਼ਰੀਬਾਂ ਨੂੰ ਰੋਟੀ ਤੇ ਮਠਿਆਈਆਂ ਖੁਆ ਕੇ ਜੋ ਬਾਕੀ ਬਚਦਾ ਏ ਉਹ ਇਨਕਮ ਟੈਕਸ ਵਾਲੇ ਲੈ ਜਾਂਦੇ ਨੇ। ਅਸੀਂ ਕੋਈ ਮੁਨਾਫ਼ਾ ਖਾਨੇ ਆਂ ? ਲੋਕ ਆ ਕੇ ਵੇਖਣ ਤਾਂ ਸਹੀ, ਅੰਦਰ ਝਾਤੀ ਤਾਂ ਮਾਰਨ, ਸਾਡੇ। ਮਿਹਨਤ ਬਿਨਾਂ ਤਾਂ ਕਿਸੇ ਨੇ ਕੁਝ ਦੇਣਾ ਨਹੀਂ। ਕੁਲੀ ਮਿਹਨਤ ਕਰਕੇ ਪੈਸਾ ਘਰ ਲਿਆਉਂਦਾ ਹੈ, ਆਪਣੇ ਲਈ। ਅਸੀਂ ਮਿਹਨਤ ਕਰਦੇ ਆਂ ਦੂਜਿਆਂ ਲਈ। ਜੋ ਕੁਝ ਵੀ ਬਚੇਗਾ, ਸਾਰਾ ਆਪਣੇ ਦੇਸ਼ ਦਾ ਹੀ ਤਾਂ ਹੈ। ਏਥੇ ਵਪਾਰ ਵਿਚ ਹੀ ਲੱਗੇਗਾ। ਦਸ ਬੰਦਿਆ ਨੂੰ ਰੋਜ਼ੀ ਮਿਲੇਗੀ, ਕੰਮ ਮਿਲੇਗਾ। ਕੋਈ ਆਪਣੀ ਹਿੱਕ ਤੇ ਧਰ ਕੇ ਤਾਂ ਕਿਸੇ ਨੇ ਨਹੀਂ ਲੈ ਜਾਣਾ।"

"ਗੱਲ ਤਾਂ ਠੀਕ ਏ ਤੁਹਾਡੀ।"

ਬਲੀਦੱਤ ਨੇ ਸ਼ਾਮ ਬਾਬੂ ਨੂੰ ਕੂਹਣੀ ਮਾਰੀ—"ਸ਼ਾਮ ਬਾਬੂ ਸੁਣ ਲਓ ਵਪਾਰ ਦੀਆਂ ਵੱਡੀਆਂ ਵੱਡੀਆਂ ਨੀਤੀਆਂ ! ਜ਼ਰਾ ਧਿਆਨ ਨਾਲ ਸੁਣਨਾ, ਇਹਨਾਂ ਲੋਕਾਂ ਦਾ ਕੰਪਨੀ ਨਾਲ ਬੜਾ ਡੂੰਘਾ ਸੰਬੰਧ ਏ। ਨਾ ਸ਼ਰਮਾ ਸਾਹਿਬ ਆਏ ਨਾ ਰਣਜੀਤ ਬਾਬੂ ਆਏ। ਦੋਏ ਸ਼ਿਕਾਰ ਖੇਡਣ ਗਏ ਸਨ, ਪਤਾ ਨਹੀਂ ਕਿਉਂ ਨਹੀਂ ਮੁੜੇ ?"

"ਇਹ ਸਭ ਵੱਡੀਆਂ ਗੱਲਾਂ ਨੇ ਜੀ .." ਸ਼ਾਮ ਬਾਬੂ ਨੇ ਜਵਾਬ ਦਿਤਾ। ਉਹ ਖਾਣ ਵਿਚ ਮਸਤ ਹਨ।

"ਸ਼ਾਮ ਤਾਈਂ ਤਾਂ ਮੁੜ ਹੀ ਆਉਣਾ ਸੀ। ਘੱਟੋ ਘੱਟ ਮਿਸਟਰ ਸ਼ਰਮਾ ਨੇ ਤਾਂ ਆ ਹੀ ਜਾਣਾ ਸੀ—ਉਹਨਾਂ ਬਿਨਾਂ ਕੋਈ ਗੱਲ ਬਣ ਈ ਨਹੀਂ ਰਹੀ।"

"ਹੂੰ .." ਸ਼ਾਮ ਬਾਬੂ ਦੀਆਂ ਅੱਖਾਂ ਖਾਣੇ ਤੇ ਗੱਡੀਆਂ ਹੋਈਆਂ ਸਨ।

ਨੇੜੇ ਹੀ ਦੋ ਔਰਤਾਂ ਵੀ ਬੈਠੀਆਂ ਹਨ, ਕੁਮਾਰੀ ਨਾਗ ਤੇ ਸ੍ਰੀਮਤੀ ਪਾਲ।

ਰਵਿੰਦਰ ਸੰਗੀਤ ਬਾਰੇ ਚਰਚਾ ਹੋ ਰਹੀ ਹੈ, ਜਿਵੇਂ ਖਾਂਦਿਆਂ ਖਾਂਦਿਆਂ ਉਹ ਸੰਗੀਤ ਦੇ ਨਵੇਂ ਲੱਭੇ ਤੱਥਾਂ ਦਾ ਸੁਆਦ ਲੈਂਦੀਆਂ ਹੋਣ।

"ਰਵਿੰਦਰ ਸੰਗੀਤ ਤਾਂ ਇੰਜ ਏ..." ਵਾਕ ਅਧੂਰਾ ਹੀ ਛੱਡ ਕੇ ਕੁਆਰੀ ਨਾਗ ਆਪਣੇ ਲੰਮੇ ਲੰਮੇ ਰੰਗੇ ਹੋਏ ਨਹੁੰ ਵੇਖਣ ਲੱਗ ਪਈ। ਜਵਾਬ ਤਾਂ ਉਥੇ ਨਹੀਂ ਸੀ ਲਿਖਿਆ ਹੋਇਆ।

"ਏਸ ਸੰਗੀਤ ਵਿਚ ਤਾਂ ਅਨੰਤ ਰੌਸ਼ਨੀ, ਨਿਰਬੰਧਨ ਪਵਨ, ਤੇ ਸਿਆਮ ਰੰਗ ਵਰਗੀ ਧੁੰਦ ! ਰਵਿੰਦਰ ਸੰਗੀਤ ਤਾਂ ਬੱਸ ਕਮਾਲ ਏ। ਇਸ ਦੀ ਕੋਈ ਤੁਲਨਾ

ਨਹੀਂ !" ਸ੍ਰੀਮਤੀ ਪਾਲ ਨੇ ਆਖਿਆ ।

"ਜਿੰਨੀ ਵਾਰੀ ਵੀ ਮੈਂ ਰਵਿੰਦਰ ਸੰਗੀਤ ਵਿਚ ਮਨ ਲਾ ਕੇ ਬੈਠੀ ਆਂ, ਮੇਰੇ ਅੰਦਰ ਕੁਝ ਇੰਜ ਲਗਦਾ ਏ, "ਕੁਮਾਰੀ ਨਾਗ ਨੇ ਕਿਹਾ—"ਇਸਨੂੰ ਭਾਸ਼ਾ ਦੇ ਮਾਧਿਅਮ ਨਾਲ ਬਿਆਨ ਨਹੀਂ ਕੀਤਾ ਜਾ ਸਕਦਾ । ਇਹ ਭਾਸ਼ਾ ਦੀ ਪਕੜ ਤੋਂ ਉਤਾਂਹ ਹੈ ।" ਇਹ ਸੋਚ ਕੇ ਕਿ ਉਹ ਬਹੁਤ ਕੁਝ ਕਹਿ ਚੁੱਕੀ ਹੈ, ਉਹਨੇ ਆਪਣਾ ਗੋਲ ਚਿਹਰਾ ਹੱਸਦਿਆਂ ਸ੍ਰੀਮਤੀ ਪਾਲ ਵੱਲ ਭੁਆਇਆ । ਪਰ ਸ੍ਰੀਮਤੀ ਪਾਲ ਸੁਪਨਿਆਂ ਵਿਚ ਉਡਦੀ ਹੋਈ ਹੌਲੀ ਜਿਹੀ ਬੋਲੀ—

"ਕੀ ਹੋ ਜਾਂਦਾ ਏ, ਇਹ ਮੈਂ ਦੱਸਦੀ ਆਂ । ਇੰਜ ਲਗਦੇ ਜਿਵੇਂ ਕੁਝ ਕੋਮਲ ਕਠਿਨ ਮੋਟਾ-ਪਤਲਾ ਜਿਹਾ ਤੁਹਾਡੇ ਦੁਆਲੇ ਲਿਪਟ ਗਿਆ ਹੋਵੇ । ਦਿਲ ਵਿਚ ਇੰਜ ਲਗਦੈ ਜਿਵੇਂ ਸਭ ਕੁਝ ਪਿਘਲ ਗਿਆ ਹੋਵੇ । ਸਥੂਲ ਜਿਹਾ ਤੇ ਸੂਖਮ ਜਿਹਾ, ਸੂਖਮ ਤੇ ਸਥੂਲ, ਜਿਵੇਂ ਇਕੋ ਰੂਪ ਹੋ ਕੇ ਰਾਹ ਉਤੇ ਦੌੜ ਰਹੇ ਹੋਣ । ਇਹੀ ਰਵਿੰਦਰ ਸੰਗੀਤ ਏ, ਇਕ ਅਪਾਰ ਖ਼ੁਸ਼ੀ !"

ਸ੍ਰੀਮਤੀ ਪਾਲ ਨੇ ਕੁਮਾਰੀ ਨਾਗ ਵੱਲ ਤਿਰਛੀਆਂ ਨਜ਼ਰਾਂ ਨਾਲ ਵੇਖ ਕੇ ਆਪਣਾ ਚਿਹਰਾ ਸਥਿਰ ਕਰ ਲਿਆ । ਇਹ ਉਹਦੀ ਆਮ ਸੁਭਾਵਿਕ ਆਦਤ ਹੈ ਕਿ ਕਿਸੇ ਨਾਲ ਗੱਲ ਕਰਦਿਆਂ ਉਹ ਇਉਂ ਕਰ ਲੈਂਦੀ ਹੈ ਤਾਂ ਜੋ ਗੱਲ ਕਰਨ ਵਾਲਾ ਉਹਦੇ ਚਿਹਰੇ ਦਾ ਦਸ-ਬਾਰ੍ਹਾਂ ਆਨੇ ਹਿੱਸਾ ਵੇਖ ਸਕੇ । ਸ਼ੀਸ਼ਾ ਦੇਖਣ ਵੇਲੇ ਵੀ ਓਨਾ ਹੀ ਸੁਹਣਾ ਲਗਦਾ ਹੈ, ਚਿਹਰੇ ਦੀਆਂ ਸਾਫ਼ ਰੇਖਾਵਾਂ, ਸਾਹਮਣਿਓਂ ਵੇਖਣ ਨਾਲ ਉਸ ਦੀਆਂ ਅੱਖਾਂ ਥੋੜ੍ਹੀਆਂ ਟੇਢੀਆਂ ਲੱਗਦੀਆਂ ਹਨ । ਚਿਹਰੇ ਦੇ ਚਿੰਨ੍ਹ ਦੇ ਵਿਚਕਾਰ ਉਹਦੀ ਨਿਗਾਹ ਛਾਂ ਵਾਂਗ ਲਗਦੀ ਹੈ ਤੇ ਧੌਣ ਜੋ ਬਹੁਤ ਲੰਮੀ ਨਹੀਂ, ਹੌਲੀ ਜਿਹੀ ਟੇਢੀ ਹੋ ਕੇ ਛੇਤੀ ਛੇਤੀ ਹਿਲਣ ਲੱਗ ਪੈਂਦੀ ਹੈ । ਸਾਹਮਣੇ ਬੈਠੇ ਬੰਦੇ ਨੂੰ ਉਹ ਕਿਸੇ ਪੰਛੀ ਵਰਗੀ ਲਗਦੀ ਹੈ ।

ਕਿਸੇ ਤਾਰ ਵਾਲੇ ਸਾਜ਼ ਦੀ ਆਵਾਜ਼ ਨਾਲ ਉਹ ਝੂਮਦੀ ਹੋਈ ਆਪਣੀ ਮਾਂ-ਬੋਲੀ, ਅੰਗ੍ਰੇਜ਼ੀ ਉੱਚਾਰਣ ਵਿਚ 'ਰ' ਨੂੰ 'ਅ' ਉਚਾਰਦੀ ਹੈ ਤੇ ਸ਼ਬਦ ਨੂੰ ਮੂੰਹ ਵਿਚ ਘੁੰਮਾਉਂਦਿਆਂ ਇੰਜ ਬੋਲਦੀ ਹੈ ਕਿ ਸ਼ਬਦ ਬਿਲਕੁਲ ਅਜੀਬ ਤਰ੍ਹਾਂ ਨਾਲ ਸੁਣਦੇ ਹਨ ।

ਸ੍ਰੀਮਤੀ ਪਾਲ ਤਕਰੀਰ ਕਰਨ ਵਾਂਗ ਬੋਲਣ ਦੀ ਕੋਸ਼ਿਸ਼ ਕਰਦੀ ਹੈ—

"ਇਹੀ ਹੈ ਰਵਿੰਦਰ ਸੰਗੀਤ । ਇਕ ਅਪਾਰ ਖ਼ੁਸ਼ੀ । ਇਕ ਝਰਨਾਹਟ । ਇਹ ਸਮਝਿਆ ਜਾ ਸਕਦਾ ਹੈ, ਦੱਸਿਆ ਨਹੀਂ ਜਾ ਸਕਦਾ । ਕਿਉਂ, ਕੁਝ ਦੱਸ ਸਕਦੀ ਏਂ ?"

ਕੁਮਾਰੀ ਨਾਗ ਬਿਹਬਲ ਹੋ ਕੇ ਬੋਲੀ, "ਬਹੁਤ ਖ਼ੂਬ, ਬਹੁਤ ਸੁੰਦਰ !"

ਦੂਰੋਂ ਏਧਰ ਵੱਲ ਨਵਕਿਸ਼ੋਰ ਬਾਬੂ ਧੌਣ ਟੇਢੀ ਕਰਕੇ ਵੇਖ ਰਹੇ ਹਨ । ਅੱਖਾਂ ਹੌਲੀ ਝਮਕਦੇ ਹਨ । ਪੱਕੇ ਰੰਗ ਤੇ ਪਾਊਡਰ ਤੇ ਕਰੀਮ ਮਿਲ ਕੇ ਇਕ ਨਵੇਂ ਰੰਗ

ਦਾ ਮਖੌਟਾ ਬਣ ਰਹੇ ਹਨ। ਤੇਲ ਨਾਲ ਚਮਕਦੇ ਲੰਮੇ ਵਾਲ ਸਿਰ ਵਿਚਾਲੇ ਦੋ ਭਾਗਾਂ ਵਿਚ ਵੰਡੇ ਵਿਚਕਾਰੋਂ ਮਾਂਗ ਨਿਕਲਦੀ ਏ। ਧੌਣ ਦੁਆਲੇ ਢਿੱਲੀ ਜਿਹੀ ਪੰਜਾਬੀ, ਫੁੱਲਾਂ-ਕੱਢੀ ਚੁੰਨੀ! ਆਹਮਣੇ ਸਾਹਮਣੇ ਤੇ ਏਧਰ ਓਧਰ ਚੇਤਨਾ ਨਾਲ ਖਿੱਚੋਤਾਣ ਤੇ ਧੱਕਾ-ਮੁੱਕੀ ਕਰਦੀਆਂ ਹੋਈਆਂ ਸ੍ਰੀਮਤੀ ਪਾਲ ਤੇ ਕੁਮਾਰੀ ਨਾਗ ਕੰਬਦੀਆਂ ਜਿਹੀਆਂ ਲਗਦੀਆਂ ਹਨ। ਕਦੇ ਕਦੇ ਟੇਬਲ ਦੇ ਦੂਜੇ ਪਾਸੇ ਬੈਠੇ ਲੋਕ ਵੀ ਕੰਬਦੇ ਹੋਏ ਲਗਦੇ ਹਨ। ਗੱਲਬਾਤ ਦੇ ਜੋਸ਼ ਵਿਚ ਪੂਰੇ ਸਰੀਰ ਤੇ ਕੱਢੀ ਹੋਈ ਸਾੜ੍ਹੀ ਦੀਆਂ ਲਹਿਰਾਂ ਕੰਬਦੀਆਂ ਹਨ, ਬਰੀਕ ਰੇਤੇ ਵਾਂਗ ਚਮੜੀ ਤੇ ਕੋਮਲ ਜਿਹਾ, ਤੇਜ ਕੰਬਦਾ ਹੈ, ਨਦੀ ਦੀ ਪਤਲੀ ਧਾਰ ਵਾਂਗ ਗੁੱਤ ਕੰਬਦੀ ਹੈ, ਖੰਭੇ ਵਾਂਗ ਦੰਭ ਵਾਲੀ ਧੌਣ ਤੇ ਗੋਲ ਜੂੜਾ ਕੰਬਦਾ ਹੈ। ਜੇ ਸੱਚ ਪੁੱਛੋ ਤਾਂ ਇਸ ਘਾਹ ਵਾਲੀ ਧਰਤੀ ਉਤੇ ਮੋਤੀਏ ਦੇ ਫੁੱਲ ਖਿੜ ਪਏ ਹਨ, ਕਰੀਮ ਤੇ ਅਤਰ ਦੀ ਸੁਗੰਧ ਕੰਬਦੀ ਹੈ। ਬਾਂਹ ਦੇ ਗਹਿਰੇ ਸਲੇਟੀ ਮੁਸਾਮਾਂ ਦੇ ਨਾਲ ਪਾਈਆ ਰੋਟੀ ਦੀ ਸੁਗੰਧ ਮਿਲੀ ਕਲਪਨਾ ਵੀ ਕੰਬਦੀ ਹੈ। ਸੁੰਦਰ ਬੁੱਤ ਦੇ ਸਰੀਰ ਨੂੰ ਕਿਆਸਦੇ ਦਿਲ ਵਿਚ ਮੁੜ ਮੁੜ ਉਭਰਦੀ ਖੇਡ ਦਾ ਅਹਿਸਾਸ, ਜਿਵੇਂ ਮੂਰਤੀ ਦਾ ਚੋਲ੍ਹਾ ਖੋਲ੍ਹ ਲਾਹ ਸੁੱਟਣ ਵਾਂਗ, ਪੱਛੀ ਹੋਈ ਹਿਕ ਵਿਚ ਕਿਸੇ ਬੀਮਾਰੀ ਦੇ ਸੁਆਦ ਦਾ ਅਹਿਸਾਸ ਵੀ ਕੰਬਦਾ ਹੈ। ਨਵਕਿਸ਼ੋਰ ਬਾਬੂ ਅੱਖਾਂ ਰਾਹੀਂ ਖਾਣੇ ਦਾ ਸੁਆਦ ਲੈ ਰਹੇ ਹਨ। ਗੋਲ ਚਿਹਰੇ ਤੇ ਅੱਧੀ ਮੁਸਕਰਾਹਟ ਵਾਂਗ ਖੁੱਲ੍ਹੇ ਮੂੰਹ ਵਿਚ ਜੀਭ ਹੈ ਤੇ ਲੰਮੇ-ਲੰਮੇ ਚਮਕਦੇ ਦੰਦ ਦਿਸਦੇ ਹਨ। ਉਹ ਇਕ ਸਮਾਜ-ਵਿਹਾਰੀ ਤੇ ਖ਼ੁਸ਼-ਮਿਜ਼ਾਜ ਸੁੰਦਰ ਇਨਸਾਨ ਹਨ।

ਰੋਕ-ਟੋਕ ਕੋਈ ਨਹੀਂ ਸਾਰੇ ਖਾਣਾ ਖਾਣ ਵਿਚ ਰੁੱਝੇ ਹੋਏ ਹਨ।

ਕੋਈ ਖੋਹਾ-ਖਿੰਝੀ ਨਹੀਂ, ਸਾਰਿਆਂ ਵਿਚ ਦੂਜੇ ਨੂੰ ਮਨਾਉਣ ਲਈ ਇਕ ਖ਼ਾਸ ਅੰਦਾਜ਼ ਹੈ—"ਇਕ ਪੀਸ ਤਾਂ ਹੋਰ ਲਓ."

ਟੇਬਲ ਤੇ ਸਾਰੇ ਇਕ ਦੂਜੇ ਦੇ ਸਾਥੀ ਹਨ, ਕੋਈ ਮਨਾਹੀ ਨਹੀਂ, ਕੋਈ ਰੁਕਾਵਟ ਨਹੀਂ। ਸਾਰੇ ਆਪਣੇ ਆਪਣੇ ਰਾਹ ਤੁਰੇ ਜਾਂਦੇ ਹਨ। ਲੜੀ ਵਿਚ ਪਰੋਇਆ ਹੋਇਆ ਇਹ ਅਜਿਹਾ ਸਮਾਜ ਹੈ ਜਿਹੜਾ ਇਨਸਾਨ ਦੀ ਸ਼ਖ਼ਸੀਅਤ ਨੂੰ ਬੇਲਾਗ ਹੋ ਕੇ ਵੇਖਦਾ ਹੈ।

ਦੀਨ ਬੰਧੂ ਬਾਬੂ ਨੀਵੀਂ ਪਾ ਕੇ ਖਾਈ ਜਾ ਰਹੇ ਹਨ। ਖਾਂਦਿਆਂ ਖਾਂਦਿਆਂ ਕੀਮਤ ਦਾ ਹਿਸਾਬ ਵੀ ਲਾ ਲੈਂਦੇ ਹਨ। ਕੀਮਤੀ ਚੀਜ਼ਾਂ ਤੇ ਖ਼ਾਸ ਨਿਗਾਹ ਰਖਦੇ ਹਨ। ਹਰੀ ਬਾਬੂ ਖਾਣ-ਪੀਣ ਬਾਰੇ ਚਰਚਾ ਸ਼ੁਰੂ ਕਰਦੇ ਹਨ—"ਹੇਂ, ਹੇਂ, ਹੇਂ, ਦੀਨ ਬੰਧੂ ਬਾਬੂ ਬੜੇ ਸਿਆਣੇ ਨੇ, ਹੇਂ, ਹੇਂ, ਹੇਂ..."

"ਰਾਮ ਨਹੀਂ ਆ ਸਕਿਆ", ਦੀਨ ਬੰਧੂ ਬਾਬੂ ਨੇ ਕਿਹਾ, "ਲਿਖਦਾ ਏ ਕਿ ਚਾਚਾ ਜੀ ਮੈਂ ਵਲਾਇਤ ਜਾਣ ਦੇ ਚੱਕਰ ਵਿਚ ਹਾਂ। ਵਿਚਕਾਰਲੇ ਸਾਹਿਬ ਆਪਣੀ ਲੜਕੀ ਬਾਰੇ ਗੱਲਬਾਤ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਜਿਥੋਂ ਤੱਕ ਹੋ ਸਕਿਆ

ਮੈਂ ਵੀ ਬੜੀ ਕੋਸ਼ਿਸ਼ ਕੀਤੀ ਪਰ ਉਹ ਲੜਕੀ ਠੀਕ ਵੀ ਰਹੇਗੀ ? ਉਹ ਤਾਂ ਵਲਾਇਤ ਜਾਣ ਲਈ ਪਾਗਲ ਹੋਇਆ ਫਿਰਦਾ ਏ ।"

"ਮੁਲਾਕਾਤ ਕਰਵਾ ਦਿਓ, "ਧਨੇਸ਼ਵਰ ਬਾਬੂ ਨੇ ਕਿਹਾ, "ਜੇ ਨਾ ਕਰਵਾ ਸਕੋ ਤਾਂ ਮੈਨੂੰ ਦੱਸੋ । ਕਿਸੇ ਚੰਗੇ ਮੌਕੇ ਉਹਦਾ ਡਾਂਸ ਨਹੀਂ ਵਿਖਾ ਸਕਦੇ ? ਵੇਖਣ ਵਾਲੇ ਝੂਮ ਉਠਦੇ ਨੇ । ਬਸ ਇਹ ਵੇਖ ਲਓ ਅੱਖਾਂ ਦੀ ਤ੍ਰਿਸ਼ਨਾ ਮਿਟਾਉਣ ਲਈ ਉਹ ਜਦੋਂ ਨੱਚਦੀ ਏ ਤਾਂ ਮਨ ਵਿਚ ਤਰੰਗਾਂ ਉਠਦੀਆਂ ਨੇ । ਅਗਲੇ ਮਹੀਨੇ ਇਕ ਪ੍ਰੋਗਰਾਮ ਵੀ ਹੈ । ਤੁਸੀਂ ਆਪਣੇ ਰਾਮ ਨੂੰ ਬੁਲਾ ਲਓ । ਫੇਰ ਵੇਖਣਾ ਇਹਨਾਂ ਲਹਿਰਾਂ ਵਿਚ ਵਹਿ ਕੇ ਉਹ ਕਿਤੇ ਦਾ ਕਿਤੇ ਪਹੁੰਚ ਜਾਏਗਾ । ਮਨਾਉਣ ਦੀ ਲੋੜ ਈ ਨਹੀਂ ।"

"ਉਹ ਕਿਥੇ ਆਉਣ ਲੱਗਾ ਏ ! ਉਹ ਕੋਈ ਸਾਡੇ ਵਰਗਾ ਥੋੜਾ ਏ ? ਉਹ ਤਾਂ ਵਲਾਇਤ ਜਾਣ ਲਈ ਪਾਗਲ ਹੋਇਆ ਫਿਰਦਾ ਏ ।"

ਹਰੀ ਬਾਬੂ ਨੇ ਆਖਿਆ—"ਇੰਜ ਨਾ ਤੁਸੀਂ ਆਖੋ । ਜਿਵੇਂ ਵੀ ਹੋ ਸਕੇ, ਕੰਮ ਕਰਵਾ ਦਿਓ । ਤੁਹਾਨੂੰ ਤਾਂ ਪਤਾ ਹੀ ਏ ਇਕ ਵਿਆਹ ਕਰਵਾਉਣਾ ਇਕ ਮੰਦਰ ਬਣਵਾਉਣ ਜਿੰਨਾ ਪੁੰਨ ਦਾ ਕੰਮ ਹੁੰਦਾ ਹੈ । ਬਾਕੀ ਜਿਥੋਂ ਤਕ ਉਹਦੇ ਵਲਾਇਤ ਜਾਣ ਦਾ ਸੁਆਲ ਏ ਵਿਚਕਾਰਲੇ ਸਾਹਿਬ ਕੋਲ ਕੀ ਨਹੀਂ ? ਚੰਗਾ ਮੁੰਡਾ ਵੇਖ ਕੇ ਤਾਂ ਦੇਣਗੇ ਹੀ । ਜੇ ਆਖੋ ਤਾਂ ਦੂਜੇ ਪਾਸਿਓਂ ਗੱਲ ਤੋਰੀਏ ? ਮੈਂ ਪੁੱਛਾਂ ?"

"ਮੈਂ ਤਾਂ ਕੁਝ ਨਹੀਂ ਕਰ ਸਕਦਾ । ਮੈਨੂੰ ਉਹ 'ਚਾਚਾ' ਕਹਿੰਦਾ ਏ ਪਰ ਮੈਂ ਉਹਦਾ ਰਿਸ਼ਤੇ 'ਚੋਂ ਕੁਝ ਨਹੀਂ ਲਗਦਾ ।"

ਇਸ ਪਿਛੋਂ ਨੌਕਰੀ ਬਾਰੇ ਗੱਲਾਂ ਤੁਰ ਪਈਆਂ । ਇਸ ਲਈ ਕੋਈ ਥਾਂ ਚੰਗੀ ਜਾਂ ਮਾੜੀ ਨਹੀਂ, ਕੋਈ ਮੌਕਾ ਬੇਮੌਕਾ ਨਹੀਂ । ਨਿਤ ਨਵੇਂ ਦਾਣੇ ਪਾਣੀ ਦੇ ਧੰਦੇ ਦੀ ਗੱਲ, ਚਰਚਾ ਆਪਣੇ ਆਪ ਛਿੜ ਪੈਂਦੀ ਹੈ ।

ਸਰੋਜਨੀ ਟੇਬਲ ਤੇ ਬੈਠੀ ਹੈ । ਇਕ ਪਾਸੇ ਸ਼ਾਮ ਬਾਬੂ ਬੈਠੇ ਹਨ । ਉਹਨਾਂ ਦੀ ਭੁੱਖ ਬੜੀ ਡਾਢੀ ਹੈ । ਟੇਬਲ ਦੇ ਹੇਠਾਂ ਝਾਕ ਕੇ ਉਹਨਾਂ ਦੀ ਦਿਹ ਦਾ ਜਾਇਜ਼ਾ ਲਿਆ ਜਾ ਸਕਦਾ ਹੈ । ਉਹ ਬਹੁਤੀਆਂ ਗੱਲਾਂ ਨਹੀਂ ਕਰ ਰਹੇ, ਖਾਣ ਵਿਚ ਰੁੱਝੇ ਹੋਏ ਹਨ । ਕਦੇ ਕਦੇ ਅਣਬੁਝੀ ਭੁੱਖ ਉਹਨਾਂ ਦੀਆਂ ਮੋਟੀਆਂ ਅੱਖਾਂ ਨੂੰ ਤਿਰਛੀਆਂ ਕਰਕੇ ਜ਼ਿਦ ਨਾਲ ਮੰਗਦੀ ਹੈ, ਰੋਟੀ, ਸਬਜ਼ੀ, ਚੌਲ...। ਭੁੱਖ ਮਿਟਾਉਣ ਲਈ ਇਹ ਮਜਬੂਰ ਜ਼ਿਦ ਲੁਕ-ਛਿਪ ਕੇ ਆਉਂਦੀ ਹੈ । ਪਰ ਸਰੋਜਨੀ ਕਿਧਰੇ ਗੁਆਚੀ ਬੈਠੀ ਹੈ ।

ਉਹ ਖ਼ੂਬ ਸਜ-ਧਜ ਕੇ ਆਈ ਸੀ ਤੇ ਟੇਬਲ ਤੇ ਕੁਝ ਗੱਲਾਂ ਕਹਿਣ ਲਈ ਪੂਰੀ ਤਿਆਰੀ ਕਰਕੇ ਵੀ ਆਈ ਸੀ—ਜਿਵੇਂ ਇਹ ਭੋਜ ਕੋਈ ਸੰਮੇਲਨ ਹੋਵੇ । ਏਨਾ ਕੁਝ ਕਾਹਦੇ ਲਈ ? ਸਿਰਫ਼ ਖਾਣ ਲਈ ?

ਅੱਜ ਇਸ ਭੀੜ ਵਿਚ ਜਿਵੇਂ ਉਹਦਾ ਮਨ ਨਹੀਂ ਲੱਗ ਰਿਹਾ । ਉਹ ਜਿਵੇਂ

ਕਿਸੇ ਚਿੱਤਰ ਦਾ ਕੋਈ ਅੰਗ ਹੋਵੇ, ਚਿੱਤਰ ਦਾ ਕੇਂਦਰ ਨਹੀਂ, ਉਸਦਾ ਸਭ ਕੁਝ ਨਹੀਂ। ਸਭ ਕੁਝ ਮਿਲ ਮਿਲਾ ਕੇ ਸੰਗੀਤ ਦੀ ਕੋਈ ਲੈਅ ਨਹੀਂ ਸਗੋਂ ਕੋਈ ਰੌਲਾ-ਰੱਪਾ ਜਿਹਾ ਹੈ। ਇਹ ਵੀ ਨਹੀਂ। ਕੋਈ ਖ਼ਾਸ ਆਵਾਜ਼ ਵੀ ਨਹੀਂ। ਉਸਦੀ ਵਿਸ਼ੇਸ਼ਤਾ ਢੱਕੀ ਪਈ ਹੈ।

ਏਥੇ ਜਿਵੇਂ ਉਹ ਕੁਝ ਵੀ ਨਹੀਂ, ਕਿਉਂਕਿ ਆਪਣੇ ਆਪ ਤਾਂ ਕੋਈ ਹੀ ਹੋ ਸਕਦਾ ਹੈ। ਨਹੀਂ ਤਾਂ ਲੋਕ ਕਿਸੇ ਨੂੰ ਵਿਸ਼ੇਸ਼ਤਾ ਦਿੰਦੇ ਹਨ। ਉਹਨਾਂ ਦੀ ਖਿੱਚ-ਧੂ ਨਾਲ ਹੀ ਬੰਦੇ ਦੀ ਆਪਣੀ ਵਿਸ਼ੇਸ਼ਤਾ ਬਾਹਰ ਆ ਜਾਂਦੀ ਹੈ। ਏਥੇ ਉਹੋ ਜਿਹੀ ਖਿੱਚ-ਧੂ ਵੀ ਨਹੀਂ, ਸਾਰੇ ਆਪੋ-ਆਪਣੇ ਦੋ-ਦੋ ਚਾਰ-ਚਾਰ ਦੇ ਗਰੁੱਪ ਬਣਾ ਕੇ ਬੈਠੇ ਹਨ। ਉਹ ਕੁਝ ਵੀ ਨਹੀਂ। ਨਾ ਸ਼ਰਮਾ ਹੋਰੀਂ ਹਨ, ਨਾ ਰਣਜੀਤ ਬਾਬੂ। ਬਾਹਰ ਬੱਦਲ ਘਿਰ ਆਏ ਹਨ।

ਕਿੰਨੀ ਛੇਤੀ ਤਾਰਿਆਂ ਦੇ ਦੀਵੇ ਬੁਝ ਰਹੇ ਹਨ।

ਘਟਾ-ਟੋਪ ਹਨੇਰਾ। ਸ਼ਾਂ-ਸ਼ਾਂ ਕਰਦੀ ਹਵਾ ਚਲਣ ਲੱਗ ਪਈ ਹੈ। ਕਾਲੇ ਆਕਾਸ਼ ਦੇ ਮੱਥੇ ਉਤੇ ਹਜ਼ਾਰਾਂ ਜੀਭਾਂ ਕੱਢੀ ਆਪਣਾ ਫਣ ਫੈਲਾ ਕੇ ਬਿਜਲੀ ਚਮਕੀ ਜਾਂਦੀ ਹੈ।

ਅੱਜ ਇਹ ਸਭ ਕੁਝ ਬਰਦਾਸ਼ਤ ਨਹੀਂ ਹੋ ਰਿਹਾ।

ਇਕ ਸੰਕੇਤ। ਫੇਰ ਆਕਾਸ਼ ਦੇ ਕਿੰਨੇ ਹੀ ਹਨੇਰੇ ਕੋਨਿਆਂ ਵਿਚੋਂ ਇਕੋ ਵਾਰ ਗੜ-ਗੜ ਕਰਦੇ ਬੱਦਲਾਂ ਦੇ ਡਮਰੂ ਵੱਜਣ ਲੱਗ ਪੈਂਦੇ ਹਨ। ਬਿਜਲੀ ਕੜ-ਕੜ ਕਰ ਰਹੀ ਹੈ। ਵਿਹੰਦਿਆਂ ਵਿਹੰਦਿਆਂ ਇਕ ਪਲ ਲਈ ਧਰਤੀ ਚਮਕ ਪੈਂਦੀ ਹੈ ਤੇ ਫੇਰ ਹਨੇਰਾ ਹੋ ਜਾਂਦਾ ਹੈ, ਫੇਰ ਚਾਨਣ, ਫੇਰ ਹਨੇਰਾ। ਹਵਾ ਸ਼ਾਂ ਸ਼ਾਂ ਕਰਦੀ ਵਗ ਰਹੀ ਹੈ। ਬਾਹਰ ਕੁਦਰਤ ਦਾ ਕੇਹਾ ਮਸਤ ਨਾਚ ਹੋ ਰਿਹਾ ਹੈ।

ਰੂਪ ਨਹੀਂ ਸਿਰਫ਼ ਵੇਗ ਹੈ।

ਛਾਤੀ ਧੜਕਣ ਲੱਗ ਪੈਂਦੀ ਹੈ। ਕਿਉਂ ? ਕੀ ਇਹ ਭੈਅ ਹੈ ? ਕੀ ਇਹ ਕਾਸੇ ਦਾ ਸੰਕੇਤ ਹੈ ? ਤੇ ਇਹ ਪਛਾਣ ਵਿਚ ਨਹੀਂ ਆਉਂਦਾ, ਸਿਰਫ਼ ਘੁੱਪ ਹਨੇਰਾ ਹੈ ਤੇ ਜਾਂ ਸਿਰ ਹਿਲਾ ਹਿਲਾ ਕੇ ਨੱਚਦੀ ਤੇ ਸਾਂ ਸਾਂ ਕਰਦੀ ਹਵਾ ਹੈ।

ਸਰੋਜਨੀ ਹੱਥ ਵਿਚ ਇਕ ਚਮਚਾ ਫੜੀ ਬੈਠੀ ਹੈ। ਮਨ ਏਥੇ ਨਹੀਂ ਹੈ। ਉਹ ਤਾਂ ਉੱਡ ਗਿਆ ਹੈ। ਮੌਤ ਦੀ ਦੁਨੀਆਂ ਵਿਚ ਉੱਡਦਾ ਫਿਰਦਾ ਹੈ। ਕਦੇ ਖੀਣ ਚੇਤਨਾ-ਪ੍ਰਵਾਹ ਵਿਚ ਉਹ ਸੋਚਦੀ ਹੈ ਮੌਤ, ਮੌਤ ਕਿਉਂ ? ਫੇਰ ਉੱਡ ਜਾਂਦੀ ਹੈ। ਇਹ ਸੰਕੇਤ ਮੌਤ ਦਾ ਹੀ ਤਾਂ ਹੈ। ਕੜ-ਕੜ, ਕਾੜ-ਕਾੜ, ਇਹ ਤੂਫ਼ਾਨ, ਇਹ ਬਿਜਲੀ, ਸਾਰੇ ਮੌਤ ਦਾ ਬੁਲਾਵਾ ਹਨ। ਪਿੰਡ ਦੇ ਸਿਵੇ, ਧਰਤੀ ਤੇ ਮੱਚੇ ਹੋਏ ਕੋਲੇ, ਇਕੱਲਾ ਖੜਾ ਬੋਹੜ, ਜਿਹੜਾ ਗਿਰਝਾਂ ਦਾ ਘਰ ਹੈ। ਟਿੱਲੇ ਉਤੇ ਨਾਗਫਣੀ ਤੇ ਜੰਡ-ਕਰੀਰਾਂ ਦੀ ਝਿੜੀ, ਸਿਰਫ਼ ਮੌਤ-ਮੌਤ ! ਨੇੜੇ ਹੀ ਜੰਗਲ ਵਿਖਾਈ ਦਿੰਦਾ ਹੈ। ਉਥੇ ਵੀ ਇਹੀ ਸਾਂ ਸਾਂ ਕਰਦੀ ਹਵਾ ਤੇ ਕਾੜ-ਕਾੜ ਦੀ ਆਵਾਜ਼।

ਵੱਡੇ-ਵੱਡੇ ਰੁੱਖ ਚਰੜ ਚਰੜ ਕਰਕੇ ਟੁੱਟੀ ਜਾ ਰਹੇ ਹਨ ! ਵੱਡੇ ਰੁੱਖਾਂ ਤੇ ਬਿਜਲੀ ਡਿੱਗ ਰਹੀ ਹੈ। ਅੱਖ ਪਲਕਾਰੇ ਵਿਚ ਜੰਗਲ ਮਰ ਚੁੱਕਾ ਹੈ। ਬਾਹਰ ਚਾਨਣ-ਹਨੇਰਾ, ਹਨੇਰਾ-ਚਾਨਣ, ਕਿੰਨੀ ਛੇਤੀ-ਛੇਤੀ ਬਦਲ ਰਹੇ ਹਨ। ਹਾਏ !

ਹਿੱਕ ਧੱਕ ਧੱਕ ਵੱਜਣ ਲੱਗ ਪਈ। ਮੌਤ ਵੇਖ ਕੇ ਚਿੜੀ ਆਪਣੇ ਆਲ੍ਹਣੇ ਵਿਚ ਆ ਜਾਂਦੀ ਹੈ। ਕਿਉਂ ਮੌਤ ਦੀ ਗੱਲ ਕਿਧਰੋਂ ਆ ਗਈ ? ਇਹ ਲੋਕ ਤਾਂ ਬੈਠੇ ਹਨ, ਗੱਪਾਂ ਮਾਰੀ ਜਾਂਦੇ ਹਨ, ਖਾਣ ਵਿਚ ਰੁੱਝੇ ਹੋਏ ਹਨ।

ਸਾਹਮਣੇ ਜੀਵਨ ਝਿਲਮਿਲ ਝਿਲਮਿਲ ਕਰੀ ਜਾਂਦਾ ਹੈ, ਕਿਥੇ ਹੈ ਮੌਤ, ਕਿਥੇ ਹੈ ?

ਡੂੰਘਾ ਸਾਹ ਲਿਆ, ਯਾਦ ਆਇਆ ਸ਼ਰਮਾ ਅਤੇ ਰਣਜੀਤ ਬਾਬੂ ਦੋਏ ਸ਼ਿਕਾਰ ਤੇ ਗਏ ਹਨ। ਹੋ ਸਕਦਾ ਹੈ ਉਹਦੀ ਖ਼ੁਸ਼ੀ ਲਈ ਹੀ--ਔਰਤ ਨੂੰ ਵੇਖਦਿਆਂ ਹੀ ਮਰਦ ਕਿੰਨੀ ਛੇਤੀ ਅੱਡੀਆਂ ਉਤਾਂਹ ਚੁੱਕ ਲੈਂਦਾ ਹੈ ! ਜੇ ਕਹੀਏ ਤਾਂ ਸ਼ਰਮਾ ਦਾ ਚੰਦ ਕਿਹੜਾ ਨਾ ਲੈ ਆਉਣ ! ਸੱਚੀਂ ਅਸੀਂ ਇਹ ਕੁਝ ਕਰਵਾ ਸਕਦੀਆਂ ਹਾਂ ? ਏਨੀਆਂ ਪੱਕੀਆਂ ਹਾਂ ਵੀ ? ਨਹੀਂ, ਬਹੁਤ ਨਿੱਕੀਆਂ ਹਾਂ !

ਇਹ ਮਰਦ ਸਭ ਇਕੋ ਜਿਹੇ ਹੁੰਦੇ ਨੇ। ਸਾਰੇ ਇਕੋ ਤਰ੍ਹਾਂ ਪੈਰ ਛਡਦੇ ਨੇ, ਇਕੋ ਤਰ੍ਹਾਂ ਗੱਪਾਂ ਮਾਰਦੇ ਨੇ। ਵੱਢ-ਖਾਣਿਆਂ ਵਰਗੀਆਂ ਅੱਖਾਂ, ਪੈਰ-ਚੱਟਣ ਵਰਗੀ ਚਾਪਲੂਸੀ, ਤੇ ਨਜ਼ਰ ਇੰਜ ਜਿਵੇਂ ਸਬੂਤਾ ਨਿਗਲ ਜਾਣਗੇ, ਮਨੋਂ ਏਡੇ ਕਮਜ਼ੋਰ ਕਿ ਤਾੜੀ ਵਜਾਓ ਤਾਂ ਨੱਚਣ ਨੂੰ ਤਿਆਰ—ਸਭ ਇਕੋ ਜਿਹੇ ਕਮਜ਼ੋਰ ਤੇ ਬੁਜ਼ਦਿਲ। ਸਿਰਫ਼ ਮੂੰਹੋਂ ਸਖ਼ਤ ਹੁੰਦੇ ਨੇ, ਉਹ ਵੀ ਜਗ-ਦਿਖਾਵੇ ਲਈ, ਵਿਚੋਂ ਕੜਕ ਨਹੀਂ, ਭਾਵੇਂ ਪਿਘਲਣ ਦੀ ਡਿਗਰੀ ਸਾਰਿਆਂ ਦੀ ਇਕ ਨਹੀਂ। ਸਾਰੇ ਓਹੀ ਇਕੋ ਗੱਲ ਕਹਿੰਦੇ ਨੇ ਤਰੀਕੇ ਭਾਵੇਂ ਵੱਖਰੇ ਹਨ। ਔਰਤ ਨੂੰ ਵੇਖਦਿਆਂ ਹੀ ਕੋਈ ਵਿਦਵਾਨ ਵਾਂਗ ਭਾਸ਼ਨ ਦੇਣਾ ਸ਼ੁਰੂ ਕਰ ਦਿੰਦਾ ਹੈ ਕੋਈ ਦਇਆ ਦਾ ਅਵਤਾਰ ਬਣ ਜਾਂਦਾ ਹੈ, ਕੋਈ ਸਵੈ ਪਰਸੰਸਾ ਕਰਦਾ ਹੈ। ਜਾਂ ਇਉਂ ਕਹਿ ਲਓ ਕਿ ਇਹ ਸਭ ਇਕ ਤਰ੍ਹਾਂ ਉਹਨਾਂ ਦੇ ਅੰਦਰਲੇ ਦਲਿਦਰੀ ਭਿਖਾਰੀ 'ਮੈਂ' ਦੀ ਅਭੀਵਿਅਕਤੀ ਹੈ। ਇਹ ਮੈਂ ਔਰਤ ਨੂੰ ਵੇਖਦਿਆਂ ਹੀ ਢਿੱਡ ਵਜਾਉਂਦਾ, ਕਾਮਾ ਅੱਗੇ ਕਰਕੇ ਭੀਖ ਮੰਗਦਾ ਹੈ। ਭੁੱਖ ਵੱਧ ਜਾਂਦੀ ਹੈ। ਬਚਪਨ ਤੋਂ ਹੀ ਉਹੀ ਮਾਂ, ਮਾਂ ਦੀ ਧਾਰਨਾ। ਮਾਂ ਨੂੰ ਵੇਖਦਿਆਂ ਹੀ ਭੁੱਖ ਲਗਦੀ ਹੈ। ਜ਼ਿਦ ਕਰਨ ਨੂੰ ਜੀਅ ਕਰਦਾ ਹੈ। ਸਾਰੀਆਂ ਗੱਲਾਂ ਲਈ ਮਾਂ ਹੀ ਸਹਾਰਾ ਜਾਪਦੀ ਹੈ। ਬਚਪਨ ਦਾ ਉਹ ਮਾਂ ਦਾ ਸੰਸਕਾਰ ਦਿਲੋਂ ਨਹੀਂ ਨਿਕਲਦਾ। ਔਰਤ ਨੂੰ ਵੇਖਦਿਆਂ ਪਰੋਖ ਰੂਪ ਵਿਚ ਯਾਦ ਆ ਜਾਂਦਾ ਹੈ। ਮਰਦ ਦਾ ਪੁੱਤਰ ਮਰਦ ਨਹੀਂ ਹੁੰਦਾ, ਉਹ ਔਰਤ ਦੇ ਲੜ ਬੱਝਿਆ ਖਿਡੌਣਾ ਬਣ ਜਾਂਦਾ ਹੈ। ਆਪਣੇ ਬਾਰੇ ਵਧਾ ਚੜ੍ਹਾ ਕੇ ਉਹ ਜਿੰਨਾ ਮਰਜ਼ੀ ਆਖੀ ਜਾਏ ਪਰ ਭੀਮ ਦੀ ਤਾਕਤ ਦਾ ਪਤਾ ਹੀ ਹੈ ਨਾ।

ਇਹ ਲੋਕ ਇਹੋ ਜਿਹੇ ਹਨ । ਜਿੰਨਾ ਚਿਰ ਪਛਾਣ ਨਹੀਂ ਆਉਂਦੀ ਮਨ ਵਿਚ ਤਾਂਘ ਰਹਿੰਦੀ ਹੈ, ਅਧੇ-ਬੰਦ ਤਖ਼ਤਿਆਂ ਪਿਛੇ ਖੜੋ ਕੇ ਅੱਖਾਂ ਗੱਡ ਕੇ ਵੇਖਣਗੇ । ਵਜੂਦ ਇਹਨਾਂ ਦਾ ਘੜੇ ਦੀ ਭਾਫ਼ ਵਾਂਗ ਹੈ ਜਿਹੜੀ ਚੱਪਣ ਚੁਕਦਿਆਂ ਹੀ ਉੱਡ ਜਾਂਦੀ ਹੈ । ਕੇਹਾ ਸੁਪਨਾ ! ਕਿੰਨਾ ਮੋਹ ! ਲਹੂ ਵਿਚ ਰਚ ਜਾਂਦਾ ਹੈ ਤੇ ਫੇਰ ਕੇਹੀ ਮਹਿਕ ਆਉਂਦੀ ਹੈ । ਜਦੋਂ ਪਛਾਣ ਆਉਂਦੀ ਹੈ ਤਾਂ ਸਾਰੇ ਇਕੋ ਜਿਹੇ ਮਿੱਟੀ ਦੇ ਘੜੇ ਹੀ ਲਗਦੇ ਹਨ। ਜਦੋਂ ਅਸਚਰਜਤਾ ਦਾ ਭੇਤ ਖੁੱਲ੍ਹ ਜਾਂਦਾ ਹੈ ਤਾਂ ਸਾਹ ਘੁੱਟਣ ਲੱਗ ਪੈਂਦਾ ਹੈ । ਉਸ ਪਿਛੋਂ ਇਕ ਪਲ, ਛਿਣ ਵੀ ਕੋਈ ਸੰਬੰਧ ਨਹੀਂ— ਬਸ ਮਤਲਬ ਦੇ ਯਾਰ । ਮਨ ਦੇ ਖ਼ਿਆਲਾਂ ਨਾਲ ਉਹਨਾਂ ਨੂੰ ਖਿਡਾਇਆ ਜਾ ਸਕਦਾ ਹੈ, ਤੇ ਇਸ ਖੇਡ ਵਿਚ ਬਹਾਦਰੀ ਨਹੀਂ, ਬਾਂਹ ਚੁੱਕ ਕੇ ਉਹਨਾਂ ਦੀਆਂ ਅੱਖਾਂ ਅੱਗੇ ਰੋਕ ਲਾਈ ਜਾ ਸਕਦੀ ਹੈ। ਉਸ ਵਿਚ ਘੁਮੰਡ ਨਹੀਂ ਸਿਰਫ਼ ਅੱਗ ਹੈ ।

ਫੇਰ ਕਿਉਂ ?

ਪੌੜੀ-ਦਰ-ਪੌੜੀ ਚੜ੍ਹਦੀ ਸਰੋਜਨੀ ਆਪਣੇ ਹੀ ਸੁਆਲ ਕੋਲ ਆ ਕੇ ਰੁਕ ਗਈ । ਕਿਸੇ ਅਤੀਤ ਦਾ ਖੂੰਜੇ ਵਿਚ ਪਿਆ ਵਿਅਕਤਿਤਵ ਦਿੱਸਿਆ ਜਿਹੜਾ ਉਸੇ ਦਾ ਹੀ ਇਕ ਵੱਖਰਾ ਰੂਪ ਹੈ । ਸਾਦਾ, ਪੇਂਡੂ ਸਰੋਜਨੀ, ਕੋਈ ਭੁੱਲੀ-ਭਟਕੀ ਸਰੋਜਨੀ । ਹਨੇਰੇ ਵਿਚ ਰਹਿ ਕੇ ਧੁੱਪ ਦੇ ਸਾੜੇ ਤੋਂ ਚਮੜੀ ਦਾ ਰੰਗ ਸਾਫ਼ ਰੱਖਿਆ । ਭਾਣਾ ਮੰਨ ਕੇ ਮੰਦੇ ਹਾਲਾਂ ਵਿਚ ਵੀ ਸਾਹ ਲੈਣਾ ਸਿੱਖਿਆ ਸੀ, ਜਿਸ ਲਈ ਉਹ ਤੜਫੀ ਨਹੀਂ ਸੀ, ਘਬਰਾਈ ਨਹੀਂ ਸੀ । ਜਿਨ੍ਹਾਂ ਨੂੰ ਜਾਣਦੀ ਹੈ ਉਹਨਾਂ ਹੀ ਦੇਵਤਿਆਂ ਦੀ ਕਲਪਨਾ ਕਰਕੇ ਮੱਥਾ ਟੇਕ ਟੇਕ ਹੱਸਦਿਆਂ ਹੱਸਦਿਆਂ ਇਹ ਗ੍ਰਿਹਸਤੀ ਜੀਵਨ ਜਿਉਂਦੀ ਰਹੀ । ਕੁਝ ਚਿਰ ਪਹਿਲਾਂ ਉਹ ਕਿਧਰਲੀ ਅਣਪਛਾਤੀ ਸਰੋਜਨੀ ਸੀ ? ਉਦੋਂ ਤਾਂ ਲੱਜਿਆਵਤੀ, ਘਰ ਦੀ ਅਣਪਛਾਤੀ ਸੰਵਾਣੀ ਸੀ ।

ਅੱਜ ਉਹੀ ਸਰੋਜਨੀ ਅਣਸੱਦੀਆਂ ਨਜ਼ਰਾਂ ਤੇ ਕਾਬੂ ਪਾ ਕੇ ਚਾਰੇ ਪਾਸੇ ਝਾਕ ਕੇ ਦੁਆਵਾਂ ਦਿੰਦੀ ਹੈ—ਉਹ ਏਥੇ ਕਿਉਂ ਆਏ ਨੇ ? ਇਹ ਦੋਹੀਂ ਪਾਸੀਂ ਟੇਬਲ ਨੂੰ ਘੇਰੀ ਬੈਠੇ ਲੋਕਾਂ ਦਾ ਝੁੰਡ ਅਜੀਬ ਨਹੀਂ, ਪੂਰਣ ਵੀ ਨਹੀਂ, ਸਿਰਫ਼ ਖ਼ਾਲੀ ਘੜਿਆਂ ਦਾ ਢੇਰ । ਵੇਖਦਿਆਂ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਬੁਰੀ ਭਾਵਨਾ ਨਾਲ ਇਕੱਠੇ ਹੋਏ ਹਨ ।

ਹਜ਼ਾਰਾਂ ਫਣਾਂ ਵਾਲੀ ਬਿਜਲੀ ਫੇਰ ਚਮਕੀ । ਅੱਜ ਸਰੋਜਨੀ ਅਵਾਕ ਹੋਈ ਬੈਠੀ ਹੈ । ਪੁਰਾਣੀ ਨਹੀਂ ਨਵੀਂ ਸਰੋਜਨੀ । ਚਿਹਰੇ ਤੇ ਬੇਦਿਲੀ-ਜਿਹੀ ਤੇ ਸ਼ਾਂਤੀ ਦਾ ਪਰਛਾਵਾਂ ਤੇ ਭਾਵਨਾ ਅਟਕੀ ਹੈ । ਉਹ ਕੀ ਚਾਹੁੰਦੀ ਹੈ, ਸਮਝ ਵਿਚ ਨਹੀਂ ਆਉਂਦਾ । ਕਿਉਂ ਦਾ ਕੋਈ ਜਵਾਬ ਨਹੀਂ, ਗੁੱਡੀ ਜਿਹੀ ਬਣੀ ਬੈਠੀ ਹੈ । ਸਮਾਜ ਦਾ ਆਸਰਾ ਜੁ ਹੈ, ਉਹਨੂੰ ਬੈਠਣਾ ਹੀ ਪਏਗਾ ।

ਫੇਰ ਵੀ ਉਸ ਗੁੱਡੀ ਦੀਆਂ ਅੱਖਾਂ ਮੱਚ ਉਠਦੀਆਂ ਹਨ, ਚੇਤਨਾ ਜਾਗ ਪੈਂਦੀ

ਹੈ। ਯਾਦ ਆਉਂਦਾ ਹੈ—ਸ਼ਰਮਾ ਹੋਰੀਂ ਨਹੀਂ ਆਏ। ਰਣਜੀਤ ਬਾਬੂ ਵੀ ਨਹੀਂ ਹਨ।

"ਤੁਸੀਂ ਤਾਂ ਹੋਰ ਕੁਝ ਲਿਆ ਹੀ ਨਹੀਂ ਮਿਸਿਜ਼ ਦਾਸ !..."

"ਓਹ ! ਬੜਾ ਖਾ ਲਿਆ ਜੀ।" ਸਰੋਜਨੀ ਨਿੱਤ ਦੇ ਅਭਿਆਸ ਵਾਲਾ ਹਾਸਾ ਹੱਸ ਪਈ। ਕਿਉਂਕਿ ਏਸੇ ਹਾਸੇ ਨਾਲ ਤਾਂ ਟੇਬਲ ਤੇ ਚਾਨਣ ਹੁੰਦਾ ਹੈ।

ਅੱਧੀ ਰਾਤ, ਅਠਵੀਂ ਦਾ ਅੱਧਾ ਚੰਨ ਚੜ੍ਹ ਆਇਆ ਸੀ, ਤੇ ਕਾਲੇ ਸਲੇਟੀ ਬੱਦਲਾਂ ਦੇ ਟੋਏ ਤੈਰ ਰਹੇ ਸਨ। ਉਹਨਾਂ ਦੇ ਹੇਠਾਂ ਮਿੱਟੀ ਦੀਆਂ ਢਲਾਣਾਂ, ਪਾਣੀ ਨਾਲ ਭਰੇ ਟੋਏ ਜਿਨ੍ਹਾਂ ਵਿਚ ਰੁੱਖਾਂ ਦੇ ਪਰਛਾਵੇਂ ਤੋੜਦੀਆਂ ਲੰਮੀਆਂ ਲੰਮੀਆਂ ਲਕੀਰਾਂ, ਜਿਹੜੀਆਂ ਹਲਕੇ ਜਿਹੇ ਚਾਨਣ ਵਿਚ ਕਦੇ ਦਿੱਸ ਪੈਂਦੀਆਂ ਸਨ ਕਦੇ ਮਿਟ ਜਾਂਦੀਆਂ ਸਨ ਤੇ ਕਦੇ ਟਿਮਟਿਮਾਣ ਲੱਗ ਪੈਂਦੀਆਂ ਸਨ। ਅਠਵੀਂ ਦਾ ਚੰਨ ਤੁਰੇ ਜਾਂਦੇ ਬੱਦਲਾਂ ਪਿੱਛੇ ਕਦੇ ਲੁੱਕ ਜਾਂਦਾ ਹੈ ਕਦੇ ਨਹੀਂ ਤੇ ਕਦੇ ਹੋਣ ਜਾਂ ਨਾ ਹੋਣ ਦੇ ਵਿਚਕਾਰ ਜਿਹਾ। ਏਸੇ ਹਿਸਾਬ ਵਿਚ ਧਰਤੀ ਦਾ ਦ੍ਰਿਸ਼ ਹੈ। ਕੀ ਇਹ ਸਭ ਕੁਝ ਝੂਠ ਹੈ ? ਏਸੇ ਸੱਚ ਝੂਠ ਵਿਚੋਂ ਹੀ ਇਹ ਮਾਇਆ ਨਿਕਲੀ ਹੈ। ਕਦੇ ਲਗਦਾ ਹੈ ਚੰਗੀ ਤਰ੍ਹਾਂ ਜਾਣੀ ਪਛਾਣੀ ਹੈ, ਕਦੇ ਲਗਦਾ ਹੈ ਬਿਲਕੁਲ ਅਣਪਛਾਤੀ।

ਸੁੰਨਸਾਨ ਰਾਹ ਤੇ ਦੋ ਕਾਰਾਂ ਇਕ ਦੂਜੀ ਦੇ ਪਿੱਛੇ ਦੌੜੀਆਂ ਜਾ ਰਹੀਆਂ ਹਨ—ਅਗਲੀ ਕਾਰ ਵਿਚ ਖ਼ੂਨ ਨਾਲ ਲਥ-ਪਥ ਮਿਸਟਰ ਸ਼ਰਮਾ ਦੀ ਦਿਹ ਪਈ ਹੈ। ਕੋਲ ਰਣਜੀਤ ਬਾਬੂ ਬੈਠੇ ਬਾਹਰ ਵੱਲ ਵੇਖ ਰਹੇ ਹਨ। ਬਾਹਰ ਇਕ ਛਲਾਵੀ ਰਾਤ ਹੈ ਬਿਲਕੁਲ ਜਾਣੀ-ਪਛਾਣੀ ਪਰ ਫੇਰ ਵੀ ਅਣਪਛਾਤੀ। ਵੱਡੇ ਵੱਡੇ ਪਰਛਾਵੇਂ ਦ੍ਰਿਸ਼ ਨੂੰ ਮਿਟਾਉਂਦੇ ਉਡਦੇ ਜਾਂਦੇ ਹਨ। ਹਨੇਰੇ ਵਿਚ ਦੂਰ ਵੇਖਣ ਤੋਂ ਲਗਦਾ ਹੈ ਕਿ ਕਿਧਰੇ ਹਲਕੀ ਜਿਹੀ ਰੋਸ਼ਨੀ ਤੇਜ਼ ਹੁੰਦੀ ਆ ਰਹੀ ਹੈ। ਫੇਰ ਸਭ ਕੁਝ ਬੁਝ ਕੇ ਨੀਲਾ ਨੀਲਾ ਹੋ ਜਾਂਦਾ ਹੈ ਜਿਵੇਂ ਆਪਣੇ ਮਨ ਦੀ ਉਦਾਸੀ ਬਹੁਤ ਵੱਡੀ ਹੋ ਕੇ ਇਕ ਭਿਆਨਕ ਰੂਪ ਧਾਰਦਿਆਂ ਹੜਪ ਕਰਨ ਨੂੰ ਆਉਂਦੀ ਹੈ।

ਇਹੀ ਤਾਂ ਜਾਣੇ-ਪਛਾਣੇ ਸ਼ਹਿਰ ਦੀ ਹੱਦ ਹੈ। ਸੰਘਣੀ ਵਾੜ ਵਾਲੀ ਲੰਮੀ ਕਤਾਰ, ਜਾਣਿਆ ਪਛਾਣਿਆ ਤਲਾਅ, ਪੁਰਾਣਾ ਇੱਟਾਂ ਦਾ ਪੁਰਾਣਾ ਭੱਠਾ, ਕੰਪਨੀ ਦੀਆਂ ਫੈਕਟਰੀਆਂ, ਛੋਟੇ ਛੋਟੇ ਪਹਾੜਾਂ ਵਰਗੇ ਆਦਮੀ ਦੇ ਬਣਾਏ ਹੋਏ ਮਕਾਨ, ਨੀਲਾ ਰਾਹ, ਜਾਣੇ-ਪਛਾਣੇ ਘਰ ਅਤੇ ਮੈਦਾਨ। ਕੋਲ ਹੀ ਮਿਸਟਰ ਸ਼ਰਮਾ ਦੀ ਖ਼ੂਨ ਨਾਲ ਲਥ-ਪਥ ਦਿਹ ਪਈ ਹੈ। ਇਹ ਬਚ ਜਾਏਗਾ ? ਹਿੱਕ ਵਿਚ ਗੋਲੀ ਲੱਗਣ ਤੇ ਵੀ ਕੋਈ ਬਚ ਸਕਦਾ ਹੈ ? ਕੁਝ ਘੰਟਿਆਂ ਦੀ ਹੀ ਗੱਲ ਹੈ। ਉਹ ਜਿਉਂਦਾ ਜਾਗਦਾ ਸੀ, ਹੁਣ ਲੋਥ ਹੈ। ਸਭ ਕੁਝ ਝੂਠ ਤੇ ਸੁਪਨੇ ਵਾਂਗ ਲਗਦਾ ਹੈ। ਇਕ ਸੁਪਨਾ। ਇਸ ਭਿਆਨਕ ਝੂਠੇ ਸੁਪਨੇ ਵਿਚ ਉਹ ਮੁਰਦਾ ਲੈ ਕੇ ਉਡਿਆ ਜਾ ਰਿਹਾ ਹੈ – ਰਣਜੀਤ ਨਹੀਂ - ਜਮਦੂਤ।

ਕਿੰਨੀ ਚੁੱਪ ਚਾਂ ਹੈ। ਚਾਰੇ ਪਾਸੇ ਸੁੰਨਸਾਨ। ਕੋਈ ਬੋਲ ਨਹੀਂ। ਭਾਵਨਾ

ਪੁਰਾਣੀ ਥਾਂ ਆ ਪਹੁੰਚਦੀ ਹੈ--ਬੋਲ ਨਹੀਂ। ਇਹ ਸੱਚ ਨਹੀਂ ਹੈ। ਚਮਕਦੀ ਰੌਸ਼ਨੀ, ਰੰਗ ਬਰੰਗੇ ਦ੍ਰਿਸ਼, ਸਾਫ਼ ਦਿਸਦੇ ਆਕਾਰ। ਇਹ ਸਭ ਕੁਝ ਕਿਥੇ ਹੈ? ਤੇ ਹਨੇਰੇ ਵਿਚ ਇਕ ਲਹੂ-ਲਿਬੜੇ ਮੁਰਦੇ ਦਾ ਜਲੂਸ। ਕਾਰ ਦੌੜਦੀ ਜਾ ਰਹੀ ਹੈ।

ਸਰੀਰ ਦੀ ਜਵਾਨੀ, ਸੁਹੱਪਣ, ਧੁੱਪ ਨਾਲ ਚਮਕਦੇ ਪੱਥਰਾਂ ਉਤੋਂ ਡਿੱਗਦੇ ਝਰਨੇ ਵਾਂਗ ਜੀਵਨ ਦੀ ਖ਼ੁਸ਼ੀ। ਕੁਝ ਨਹੀਂ, ਸਿਰਫ਼ ਸਲੇਟੀ ਚੰਨ, ਤੇ ਕਾਲੀ ਰਾਤ ਹੈ। ਰਣਜੀਤ ਬਾਬੂ ਪਾਗਲਾਂ ਵਾਂਗ ਤੇਜ਼ ਨਜ਼ਰਾਂ ਨਾਲ ਬਾਹਰ ਝਾਕ ਰਹੇ ਹਨ। ਆਪਣੇ ਸਿਰ ਦੇ ਵਾਲਾਂ ਨੂੰ ਆਪੇ ਹੀ ਪੁੱਟੀ ਜਾਂਦੇ ਹਨ। ਕਮੀਜ਼ ਦੇ ਬਟਣ ਖੁੱਲ੍ਹੇ ਹਨ ਫੇਰ ਵੀ ਚੈਨ ਨਹੀਂ ਆ ਰਿਹਾ। ਗਲ ਨੂੰ ਜਿਵੇਂ ਕੋਈ ਘੁੱਟ ਰਿਹਾ ਹੈ; ਚਿਹਰਾ ਝੁਲਸਿਆ ਜਾ ਰਿਹਾ ਹੈ। ਔਖੇ ਸਾਹ ਕੋਈ ਰਾਹ ਲੱਭ ਰਹੇ ਹਨ--ਓਹ! ਓਹ, ਇਹ ਸਭ ਕਦੋਂ ਖ਼ਤਮ ਹੋਵੇਗਾ? ਕਦੋਂ?

ਸੁੰਨਾ ਰਾਹ। ਕਾਰ ਦੀ ਲਾਈਟ ਵਿਚ ਘਰਾਂ ਦੇ ਵਿਹੜੇ ਦੇ ਬੂਹੇ ਚਮਕਦੇ ਦਿੱਸ ਰਹੇ ਹਨ ਜਿਵੇਂ ਪਿੱਛੇ ਭੱਜ ਰਹੇ ਹੋਣ। ਘਰਾਂ ਦੇ ਮਾਲਕਾਂ ਦੀਆਂ ਨੇਮ ਪਲੇਟਾਂ ਲਿਸ਼ਕ ਕੇ ਬੁਝ ਜਾਂਦੀਆਂ ਹਨ। ਜਾਣੇ ਪਛਾਣੇ ਦ੍ਰਿਸ਼ ਵੇਖ ਕੇ ਆਪਣਾ ਜਾਣਿਆਂ-ਪਛਾਣਿਆਂ ਜੀਵਨ ਇਕ ਤੂਫ਼ਾਨੀ ਗਤੀ ਨਾਲ ਵਾਪਸ ਮੁੜਿਆ ਆ ਰਿਹਾ ਹੈ। ਵਿਆਕੁਲਤਾ ਵਧਦੀ ਜਾਂਦੀ ਹੈ। ਇੰਜ ਲਗਦਾ ਹੈ ਆਪਣੇ ਘਰ ਦੇ ਬੂਹੇ ਕੋਲ ਹੀ ਨਦੀ ਵਿਚ ਤੈਰ ਰਹੇ ਹਨ ਤੇ ਕਿਸ਼ਤੀ ਕਾਬੂ ਨਹੀਂ ਆ ਰਹੀ।

ਇਸੇ ਵਿਆਕੁਲਤਾ ਵਿਚ ਸਰੋਜਨੀ ਯਾਦ ਆ ਗਈ। ਖ਼ਿਆਲ ਆਇਆ ਕਿ ਹੁਣ ਉਹ ਸ਼ਰਮਾ ਨਾਲ ਘੁੰਮਣ ਫਿਰਨ ਨਹੀਂ ਜਾਵੇਗੀ, ਉਸ ਨਾਲ ਟੈਨਿਸ ਨਹੀਂ ਖੇਡੇਗੀ। ਉਹ ਤਾਂ ਅਹਿ ਪਿਆ ਏ ਮੁਰਦਾ ਬਣਿਆਂ--ਏਸੇ ਨੇ ਸਰੋਜਨੀ ਨੂੰ ਘੇਰ ਰੱਖਿਆ ਸੀ।

ਉਹ ਤ੍ਰਭਕ ਪਿਆ। ਮਿਸਟਰ ਸ਼ਰਮਾ ਕੁਝ ਬੋਲ ਰਹੇ ਹਨ।

ਕੀ ਉਹਨਾਂ ਨੂੰ ਉਹਦੇ ਮਨ ਦੀ ਗੱਲ ਦਾ ਪਤਾ ਲੱਗ ਗਿਆ ਹੈ? ਰਣਜੀਤ ਬਾਬੂ ਨੇ ਚੋਰਾਂ ਵਾਂਗ ਚਾਰੇ ਪਾਸੇ ਵੇਖਿਆ। ਇਹ ਕੀ? ਇਕ ਆਤਮ ਗਿਲਾਨੀ। ਪਸੀਨਾ ਚੋਣ ਲੱਗ ਪਿਆ ਹੈ। ਸਰੋਜਨੀ ਦੂਰ ਹੁੰਦੀ ਹੁੰਦੀ ਅਲੋਪ ਹੁੰਦੀ ਜਾਂਦੀ ਹੈ।

ਸਭ ਝੂਠ। ਪਿਛਲੀ ਕਾਰ ਵਿਚ ਜਿਹੜੇ ਆ ਰਹੇ ਨੇ ਉਹਨਾਂ ਨੇ ਸਭ ਕੁਝ ਵੇਖਿਆ ਹੈ। ਉਹਨਾਂ ਨੂੰ ਪਤਾ ਹੈ। ਮੁੜ ਘੁੜ ਕੇ ਉਸੇ ਗੱਲ ਤੇ ਆਉਂਦਿਆਂ ਰਣਜੀਤ ਜਿਵੇਂ ਅੰਦਰੋਂ-ਅੰਦਰ ਮਨ ਕਰੜਾ ਕਰਕੇ ਕਹਿ ਰਹੇ ਨੇ, "ਮੈਂ ਨਿਰਦੋਸ਼ ਹਾਂ, ਇਹਦੇ ਲਈ ਮੈਂ ਜ਼ਿੰਮੇਵਾਰ ਨਹੀਂ ਹਾਂ।" ਜਿਵੇਂ ਕੋਈ ਉਹਨਾਂ ਵੱਲ ਉਂਗਲ ਕਰਕੇ ਦੂਸ਼ਨ ਲਾ ਕੇ ਪੁੱਛ ਰਿਹਾ ਹੋਵੇ ਤੇ ਉਹ ਸਾਰਾ ਜ਼ੋਰ ਲਾ ਕੇ ਜਵਾਬ ਦੇ ਰਹੇ ਹੋਣ--"ਮੈਂ ਦੋਸ਼ੀ ਨਹੀਂ ਹਾਂ, ਮੈਂ ਜ਼ਿੰਮੇਵਾਰ ਨਹੀਂ ਹਾਂ।"

ਦੋਸ਼ੀ ਨਹੀਂ। ਆਪਣੀ ਆਵਾਜ਼ ਆਪਣੇ ਆਪ ਨੂੰ ਹੀ ਥੋਥੀ ਲੱਗਦੀ ਹੈ। ਸਾਰੀ ਸਿਆਣਪ ਜਵਾਬ ਦੇ ਰਹੀ ਲਗਦੀ ਹੈ ਕਿਉਂਕਿ ਜਿਹੜੇ ਪਿਛਲੀ ਕਾਰ ਵਿਚ

ਬੈਠੇ ਹਨ ਉਹ ਵੇਖ ਰਹੇ ਹਨ । ਬੰਦੂਕ ਵਿਚ ਗੋਲੀ ਸੀ, ਸੇਫਟੀ ਕੈਚ ਕਿਵੇਂ ਢਿੱਲਾ ਹੋ ਗਿਆ । ਪਤਾ ਨਹੀਂ, ਕਿਵੇਂ ਘੋੜੇ ਤੇ ਹੱਥ ਰਖਿਆ ਗਿਆ । "ਬੰਦੂਕ ਲੋਡਿਡ ਹੈ ਸਰ..." ਕਹਿੰਦਿਆਂ ਕਹਿੰਦਿਆਂ ਹੀ ਇਕ ਧਮਾਕਾ, ਇਕ ਦੈਵੀ ਦੁਰਘਟਨਾ, ਇਕ ਐਕਸੀਡੈਂਟ । ਓਹ ! ਇਸ ਪਿਛੋਂ—ਹੇ ਰਾਮ, ਨਿਰਦੋਸ਼ ਨੂੰ ਸਜ਼ਾ ! ਕੀ ਇਵੇਂ ਕਰਦੇ ਹੋ ? ਅਕਾਲ ਮੌਤ । ਸ਼ਰਮਾ ਸਾਹਿਬ । ਹਾਏ, ਕੈਸੇ ਦੇਵਤਾ ਇਨਸਾਨ ਸਨ ।

ਆਪਣਾ ਹੀ ਵਿਅਕਤਿਤਵ ਆਪਣੀ ਹੀ ਗੱਲ ਦਾ ਸਮਰਥਨ ਨਹੀਂ ਕਰਦਾ । ਸ਼ਖ਼ਸੀਅਤ ਖਿੰਡਦੀ ਜਾ ਰਹੀ ਹੈ । ਜਾਨ ਦਾ ਖ਼ਤਰਾ । ਬੰਦੂਕ ਵਿਚ ਗੋਲੀ ਕਿਉਂ ਸੀ ? ਕਿਸ ਨੇ ਪਾਈ ਸੀ ? ਉਸ ਦਾ ਸੇਫਟੀ ਕੈਚ ਕਿਵੇਂ ਖੁੱਲ੍ਹ ਗਿਆ ? ਮਨ ਵਿਚ ਬੇਸਬਰ ਉਡੀਕ ਕਿਉਂ ਸੀ ? ਕੀ ਸਵੇਰੇ ਉਹਨੂੰ ਸ਼ਾਮ ਦੀ ਸੂਚਨਾ ਨਹੀਂ ਮਿਲੀ ਸੀ ? ਅਹੁ ਦੂਰ ਸਰੋਜਨੀ ਦਾ ਪਰਛਾਵਾਂ । ਸ਼ਰਮਾ ਨੂੰ ਗਿਰਝਾਂ ਤੇ ਗਿੱਦੜ ਖਾਣਗੇ, ਓਹ ! ਕਿੰਨਾ ਭੈਅ !

ਹਸਪਤਾਲ ਆ ਗਿਆ । ਕਾਰ ਰੁਕ ਗਈ । ਸਾਰੇ ਗੰਭੀਰ ਹੋਏ ਬਾਹਰ ਨਿਕਲ ਰਹੇ ਹਨ । ਅਚਾਨਕ ਭੱਜ-ਦੌੜ ਸ਼ੁਰੂ ਹੋ ਗਈ । ਸ਼ਰਮਾ ਦੇ ਸਰੀਰ ਨੂੰ ਸਟਰੈਚਰ ਤੇ ਲਿਟਾਇਆ ਗਿਆ । ਚਿੱਟੀਆਂ ਨਰਸਾਂ, ਚਮਕਦੇ ਚਿਹਰਿਆਂ ਵਾਲੇ ਡਾਕਟਰ, ਹਸਪਤਾਲ ਦੀ ਬਿਜਲੀ ਦੀ ਰੌਸ਼ਨੀ, ਸਭ ਝੂਠ ਵਰਗਾ, ਇਕ ਸੁਪਨਾ ਜਿਹਾ ਲਗਦਾ ਹੈ । ਇਸ ਸੁਪਨੇ ਵਿਚੋਂ ਮਿਸਟਰ ਸ਼ਰਮਾ ਉਭੜਵਾਹੇ ਬਰੜਾਉਣ ਲੱਗ ਪਏ, ਸ਼ਬਦ ਸਮਝ ਨਹੀਂ ਆ ਰਹੇ, ਭਾਸ਼ਾ ਅਸਪੱਸ਼ਟ ਹੈ ।

"ਓਹ !...ਬਲੀਦੱਤ ਦਾਸ ਨੂੰ ਕਹਿ ਦੇਣਾ ਮੈਨੂੰ ਗੱਲ ਯਾਦ ਹੈ । ਉਹਨਾਂ ਲਈ ਜੋ ਲਿਖਣਾ ਸੀ ਲਿਖ ਦਿੱਤਾ ਹੈ । ਮੇਰੇ ਲਿਖਣ ਨਾਲ ਹੀ ਉਹਨਾਂ ਦੀ ਪ੍ਰੋਮੋਸ਼ਨ ਹੋਵੇਗੀ ਤੇ ਕੰਪਨੀ ਦੇ ਵੱਡੇ ਸਾਹਿਬ ਬਨਣਗੇ । ਕਹਿ ਦੇਣਾ ਜ਼ਰੂਰ । ਚੰਗਾ ਫੇਰ ਆ ਜਾਣਾ । ਜ਼ਰੂਰ ਆਉਣਾ ।"

ਮੂੰਹ ਪਾਸੇ ਕਰਕੇ ਰਣਜੀਤ ਬਾਬੂ ਖੜੇ ਰਹੇ । ਇਹ ਮਿਸਟਰ ਸ਼ਰਮਾ ਹਨ । ਅੱਖਾਂ ਬੰਦ ਹਨ । ਜ਼ਬਾਨ ਵੀ ਬੰਦ ਹੈ । ਪਤਾ ਨਹੀਂ ਜਿਉਂਦੇ ਹਨ ਜਾਂ ਮਰ ਗਏ । ਡਾਕਟਰ ਉਹਨਾਂ ਦੀ ਛਾਤੀ ਤੇ ਝੁਕੇ, ਚੁੱਪ ਹਨ । ਹਸਪਤਾਲ ਵਿਚ ਸਿਰਫ਼ ਪੱਖੇ ਦੀ ਆਵਾਜ਼ ਆ ਰਹੀ ਹੈ । ਬਾਹਰ ਓਹੀ ਰਾਤ ਤੇ ਘੁੱਪ ਹਨੇਰਾ ਹੈ । ਸਭ ਕੁਝ ਇਕ ਝੂਠੇ ਸੁਪਨੇ ਵਾਂਗ । ਏਥੇ ਹਿੰਮਤ ਕਰਕੇ ਪੱਥਰ ਬਣ ਕੇ ਖੜਨਾ ਹੀ ਪਏਗਾ । ਪਰ ਆਪਣੇ ਆਪ ਤੋਂ ਖਹਿੜਾ ਨਹੀਂ ਛੁੱਟਦਾ । ਅੰਦਰ ਕੰਧਾਂ ਢਹਿ ਰਹੀਆਂ ਹਨ, ਆਸਰੇ ਡਿਗ ਰਹੇ ਹਨ, ਸਭ ਕੁਝ ਹੇਠਾਂ ਦੱਬਦਾ ਜਾ ਰਿਹਾ ਹੈ, ਚੂਰ ਚੂਰ ਹੁੰਦਾ ਜਾ ਰਿਹਾ ਹੈ । ਕੀ ਇਹੋ ਜੀਵਨ ਹੈ ? ਕੀ ਇਹ ਡਰ ਹੈ ? ਇਹ ਤਸੀਹੇ ਹਨ ? ਅੱਖ ਚੁੱਕਦਿਆਂ ਲਗਦਾ ਹੈ ਸਭ ਝੂਠ ਹੈ—ਸਾਰਾ ਕੁਝ ਇਕ ਸੁਪਨਾ ਹੈ—ਬਾਹਰ ਕਿੰਨਾ ਹਨੇਰਾ ਹੈ ! ਜੇ ਇਹ ਇਕ ਸੁਪਨਾ ਮੰਨ ਲਿਆ ਜਾਵੇ ਤਾਂ ਜੀਵਨ ਕਿੰਨੇ

ਸੁਹਣੇ ਢੰਗ ਨਾਲ ਜੀਵਿਆ ਜਾ ਸਕਦਾ ਹੈ। ਹੁੰਦਿਆਂ ਹੋਇਆਂ ਵੀ ਨਾ ਹੋਣ ਵਾਂਗ। ਸਿਰਫ਼ ਭੁੱਲ ਜਾਣਾ ਹੀ ਬਹੁਤ ਹੈ। ਇਸ ਨਾਲ ਨਤੀਜੇ ਵਿਚ ਹਿੱਸੇਦਾਰ ਨਹੀਂ ਬਣਨਾ ਪੈਂਦਾ, ਨਾ ਹੀ ਜੋ ਫਲ ਮਿਲਦਾ ਹੈ ਉਸ ਨਾਲ ਬੱਝੇ ਰਹਿਣ ਦੀ ਲੋੜ ਹੈ। ਹਨੇਰੇ ਵਿਚ ਹੀ ਸਮਾਂ ਕਟਦੇ ਜਾਓ—ਨਾ ਘਾਟੇ ਦੀ ਨਾ ਵਾਧੇ ਦੀ, ਨਾ ਅੱਗੇ ਦੀ ਤੇ ਨਾ ਪਿੱਛੇ ਦੀ, ਸੋਚਣ ਦੀ ਲੋੜ ਹੈ। ਸਾਰੀ ਦਿਹ ਤ੍ਰਭਕ ਪੈਂਦੀ ਹੈ ਅਤੇ ਸਾਰੀਆਂ ਨਸਾਂ ਖਿੱਚ ਕੇ ਤਣੀਆਂ ਜਾਂਦੀਆਂ ਹਨ—ਚੇਤਨਾ ਹੀ ਨਹੀਂ ਜਾਗਦੀ ਅਤਿਚੇਤਨਾ ਵੀ ਜਾਗ ਪੈਂਦੀ ਹੈ—ਹਵਾ ਵੀ ਨਾਲ ਘਸਰ ਕੇ ਵਗਦੀ ਜਾਪਦੀ ਹੈ। ਰੋਗ-ਖਾਧੇ ਵਿਅਕਤਿਤਵ ਤੇ ਹਵਾ ਵੀ ਚੋਟ ਕਰਦੀ ਹੈ। ਯਾਦ ਆਇਆ ਕਿ ਇਕ ਨਵੇਂ ਤਜੀਹਿਆਂ ਦੀ ਖਾਈ ਆਪੇ ਅੰਦਰ ਪੁਟ ਲਈ ਹੈ। ਹੁਣ ਇਸਨੂੰ ਬੰਦ ਕਰਨਾ ਹੋਵੇਗਾ, ਇਸਨੂੰ ਲੁਕੋਣਾ ਹੋਵੇਗਾ, ਸੱਤ ਤੈਹਾਂ ਹੇਠ। ਬਹੁਤ ਡੂੰਘਾ।

ਫੇਰ ਵੀ ਜੀਵਨ ਵਿਚ ਦਾਗ਼ ਲੱਗ ਚੁੱਕਾ ਹੈ।

ਜੇ ਮਨ ਇਹੋ ਗੱਲ ਮੰਨ ਲੈਂਦਾ! ਪਰ ਮੰਨਦਾ ਨਹੀਂ। ਮੱਥੇ ਉਤੇ ਅੱਗ ਦੇ ਨਿਸ਼ਾਨ ਵਾਂਗ ਕਲੰਕ ਦਾ ਦਾਗ਼ ਲੱਗ ਗਿਆ ਹੈ। ਆਉਣ ਵਾਲੇ ਕਿਸੇ ਵੀ ਕਲ੍ਹ ਦੀ ਸਵੇਰ ਅੱਜ ਵਰਗੀ ਸਵੇਰ ਨਹੀਂ ਲਗੇਗੀ। ਮਨ ਅਰੋਗ ਨਹੀਂ ਹੋਵੇਗਾ। ਓਹ! ਮਨ ਕਿੰਜ ਪਛਿਆ ਜਾ ਰਿਹਾ ਹੈ।

ਇਕ ਭਿਆਨਕ ਜਿਹੀ ਆਵਾਜ਼ ਸੁਣਦੀ ਹੈ। ਹਾਂ, ਇਹੋ ਲਹੂ ਨਾਲ ਲਥ-ਪਥ ਦਿਹ ਹੈ। ਡਾਕਟਰ ਬੇਸਬਰੀ ਨਾਲ ਵੇਖ ਰਹੇ ਹਨ। ਏਧਰ ਓਧਰ ਭੱਜ-ਨੱਸ ਹੋ ਰਹੀ ਹੈ। ਪਾਣੀ ਵਾਲੀ ਟੂਟੀ ਵਿਚੋਂ ਪਾਣੀ ਬੰਦ ਹੋਣ ਪਿਛੋਂ ਆਉਣ ਵਰਗੀ ਆਵਾਜ਼ ਵਾਂਗ—ਸੰਘ ਵਿਚੋਂ ਆਵਾਜ਼ ਨਿਕਲਦੀ ਹੈ। ਕੀ ਇਹ ਮਿਸਟਰ ਸ਼ਰਮਾ ਦੀ ਆਵਾਜ਼ ਹੈ? ਇਸ ਪਿਛੋਂ ਸਭ ਕੁਝ ਅਹਿਲ। ਅਹੁ ਸ਼ਰਮਾ ਸੁੱਤਾ ਪਿਆ ਹੈ। ਪਰ ਸ਼ਰਮਾ ਤਾਂ ਨਹੀਂ ਹੈ।

ਰਾਤੋ-ਰਾਤ ਖ਼ਬਰ ਪਹੁੰਚ ਗਈ। ਸਾਰੇ ਆਉਣੇ ਸ਼ੁਰੂ ਹੋ ਗਏ। ਅੱਧੀ ਰਾਤ ਤੋਂ ਲੈ ਕੇ ਦੁਪਹਿਰ ਤਕ ਲੋਕਾਂ ਦੀਆਂ ਲਾਈਨਾਂ ਲੱਗ ਗਈਆਂ। ਇਕ ਕੋਠੜੀ ਨਜ਼ਰੀਂ ਪੈਂਦੀ ਹੈ। ਪਹਿਲਾਂ ਪਹੁੰਚੇ ਲੋਕ ਪਿਛੋਂ ਆਉਣ ਵਾਲਿਆਂ ਨੂੰ ਉਂਗਲ ਕਰਕੇ ਉਹ ਕੋਠੜੀ ਵਿਖਾ ਰਹੇ ਹਨ। ਪਿਛੋਂ ਆਇਆ ਬੰਦਾ ਉਸ ਵੱਲ ਮਿੰਟ ਕੁ ਬੜਾ ਗੰਭੀਰ ਹੋ ਕੇ ਵੇਖਦਾ ਹੈ। ਓਥੇ ਸਿਰਫ਼ ਕੰਧ ਹੈ ਜਿਸ ਤੇ ਕਿੰਨੇ ਹੀ ਵਰ੍ਹਿਆਂ ਦੀਆਂ ਧੁੱਪਾਂ ਤੇ ਮੀਂਹਾਂ ਨਾਲ ਕੁਝ ਚਿੱਤਰ ਜਿਹੇ ਬਣ ਗਏ ਹਨ। ਅੰਦਰੋਂ ਕਲੀ ਚਮਕ ਰਹੀ ਹੈ। ਇਕੋ ਹੀ ਬੂਹਾ ਹੈ ਜਿਹੜਾ ਬੰਦ ਹੈ। ਉਸ ਵੱਲ ਵੇਖ ਕੇ ਮਨ ਵਿਚ ਇਕ ਭਿਆਨਕ ਚਿੱਤਰ ਬਣਾ ਲੈਂਦੇ ਹਨ। ਜੀਵਨ ਦਾ ਮੌਤ ਪ੍ਰਤੀ ਵਿਦਰੋਹ ਜਾਗ ਉਠਦਾ ਹੈ। ਦਿਹ ਕੰਬ ਉਠਦੀ ਹੈ। ਸਾਰੇ ਇਕੋ ਨਜ਼ਰ ਨਾਲ ਵਿੰਹਦੇ ਹਨ। ਜਿਵੇਂ ਇਕ ਬਹੁਤ ਵੱਡੇ ਸੱਚ ਅੱਗੇ ਸਿਰ ਝੁਕਾਉਂਦੇ ਹੋਣ। ਉਹਨਾਂ ਇਕ ਦੋ ਮਿੰਟਾਂ ਵਿਚ ਚੁੱਪ ਰਹਿ ਕੇ ਗੰਭੀਰ ਹੋ ਕੇ ਕੁਝ ਵੀ ਨਾ ਸੋਚਣ ਦੀ ਕੋਸ਼ਿਸ਼ ਕਰਦੇ ਹਨ।

ਉਸ ਪਿਛੋਂ ਆਪਣਾ ਗੁਬਾਰ ਕੱਢਦੇ ਹਨ। ਮੌਤ ਸਾਹਮਣੇ ਕੋਈ ਪੇਸ਼ ਨਹੀਂ ਜਾਂਦੀ। ਵੇਖਣ ਵਾਲਾ ਪਿਛਾਂਹ ਹੱਟ ਕੇ ਸਮੂਹ ਵਿਚ ਮਿਲ ਜਾਂਦਾ ਹੈ। ਪਾਨ ਖਾਂਦਾ ਹੈ, ਸਿਗਰਟ ਪੀਂਦਾ ਹੈ ਜਾਂ ਮੂੰਹ ਖੋਲ੍ਹ ਕੇ ਨਿੱਕੀ ਮੋਟੀ ਗੱਲ ਕਰਦਾ ਹੈ।

ਓਥੇ ਇਹੋ ਚਰਚਾ ਹੋ ਰਹੀ ਹੈ ਜਿਹੜੀ ਜ਼ਿੰਮੇਵਾਰ ਨਾ ਹੋਣ ਬਾਰੇ ਕੋਈ ਦਲੀਲ ਨਹੀਂ ਮੰਨਦੀ। ਲੋਕ ਦਿਲ ਖੋਲ੍ਹ ਕੇ ਗੱਲਾਂ ਕਰੀ ਜਾਂਦੇ ਹਨ। ਇਹਨਾਂ ਵਿਚਾਰਾਂ ਵਿਚ ਸੱਚ ਹੈ, ਝੂਠ ਹੈ, ਮਨਘੜਤ ਵਧਾ ਚੜ੍ਹਾ ਕੇ ਆਖੀਆਂ ਗੱਲਾਂ ਵੀ ਹਨ, ਸੁਣੀਆਂ ਸੁਣਾਈਆਂ ਗੱਲਾਂ ਹਨ, ਅਨੁਮਾਨ ਹਨ—ਇਹ ਸਭ ਕੁਝ ਸਮੂਹ ਦਾ ਵਿਸ਼ਵਾਸ ਹੈ, ਅਦਾਲਤ ਦੀ ਰਾਏ ਨਹੀਂ। ਤੇ ਇਸ ਵਿਸ਼ਵਾਸ ਵਿਚ ਰਣਜੀਤ ਬਾਬੂ ਦੀਆਂ ਗੱਲਾਂ, ਸਰੋਜਨੀ ਦੀਆਂ ਗੱਲਾਂ, ਬਲੀਦੱਤ ਦੀਆਂ ਤੇ ਹੋਰ ਵੀ ਕਈ ਗੱਲਾਂ ਸਨ। ਤੇ ਇਸ ਵਿਸ਼ਵਾਸ ਵਿਚੋਂ ਕਈ ਤੱਤ ਕੱਢ ਕੇ ਲੋਕ ਆਪਣੇ ਆਪਣੇ ਘੜੇ ਵਿਚ ਬੰਦ ਕਰਕੇ ਲੈ ਗਏ। ਚਾਰੇ ਪਾਸੇ ਗੱਲ ਫੈਲ ਗਈ। ਹਰ ਬੰਦਾ ਸ਼ਰਮਾ ਬਾਰੇ ਸੁਚੇਤ ਹੈ ਤੇ ਉਸ ਨਾਲ ਹਮਦਰਦੀ ਕਰਦਾ ਹੈ। ਜਦੋਂ ਉਹ ਜਿਉਂਦਾ ਸੀ ਤਾਂ ਜਾਣ ਪਛਾਣ ਨਹੀਂ ਸੀ ਪਰ ਮਰ ਕੇ ਜਿਵੇਂ ਨੇੜੇ ਹੋ ਗਿਆ ਹੋਵੇ, ਆਪਣਾ ਬਣ ਗਿਆ ਹੋਵੇ। ਸਾਰੇ ਉਸੇ ਬਾਰੇ ਸੋਚ ਰਹੇ ਹਨ, ਹਉਕੇ ਲੈ ਰਹੇ ਹਨ। ਉਸ ਦੀਆਂ ਘਰੇਲੂ ਗੱਲਾਂ ਵੀ ਲੋਕਾਂ ਲਈ ਆਪਣੀਆਂ ਬਣ ਗਈਆਂ ਹਨ। ਉਸਦੇ ਦੁਖ ਸੁਖ ਬਾਰੇ ਦੋ ਸ਼ਬਦ ਕਹਿਣ ਲਈ ਸਾਰੇ ਆਪਣਾ ਹੱਕ ਸਮਝਦੇ ਹਨ। ਗੱਲਾਂ ਹੋ ਰਹੀਆਂ ਹਨ। ਸ਼ਰਮਾ ਜੀ ਨੇ ਕੀ ਨਹੀਂ ਕੀਤਾ ਅਤੇ ਕੀ ਕੁਝ ਹੋਰ ਕਰਦੇ—ਪਰ ਕਿਉਂਕਿ ਉਹ ਮਰ ਚੁੱਕੇ ਹਨ, ਉਹਨਾਂ ਦਾ ਸਿਰਫ਼ ਨਾਂ ਰਹਿ ਗਿਆ ਹੈ—ਇਕ ਬੰਦੇ ਦਾ ਰੂਪਕ। ਜਿਹੜੀ ਵਾੜ ਆਦਮੀ ਆਦਮੀ ਵਿਚਕਾਰ ਲਹੂ ਮਾਸ ਦੀ ਦਿਹ ਦਾ ਫ਼ਰਕ ਦੱਸਦੀ ਹੈ ਉਹ ਉਸਨੂੰ ਤੋੜ ਕੇ ਸਭ ਦਾ ਬਣ ਗਿਆ ਹੈ।

ਠੀਕ ਸਮੇਂ ਤੇ ਇੰਜਣ ਚੱਲ ਪਿਆ, ਫ਼ੈਕਟਰੀ ਵਿਚ ਕੰਮ ਸ਼ੁਰੂ ਹੋ ਗਿਆ। ਦਫ਼ਤਰ ਵਿਚ ਉਸੇ ਤੇਜ਼ੀ ਨਾਲ ਕੰਮ ਹੋਣ ਲੱਗ ਪਿਆ। ਸਾਰੇ ਆਪੋ ਆਪਣੇ ਮੇਜ਼ਾਂ ਤੇ ਬੈਠੇ ਹਨ। ਬਲੀਦੱਤ ਕੰਮ ਕਰ ਰਿਹਾ ਹੈ। ਠੀਕ ਇਕ ਵਜੇ ਹੈਡ-ਆਫ਼ਿਸ ਤੋਂ ਤਾਰ ਆਈ ਕਿ ਅੱਜ ਛੁੱਟੀ ਹੈ। ਦਫ਼ਤਰ ਵਿਚ ਵਿਛੜੀ ਆਤਮਾ ਦੀ ਸ਼ਾਂਤੀ ਲਈ ਮੀਟਿੰਗ ਹੋਈ। ਤਿੰਨ ਮਿੰਟ ਦਾ ਮੌਨ ਰੱਖ ਕੇ ਤੇ ਦਸ ਮਿੰਟ ਦਾ ਭਾਸ਼ਣ ਸੁਣ ਕੇ ਅਚਾਨਕ ਛੁਟੀ ਮਨਾਉਣ ਲਈ ਸਾਰੇ ਲੋਕ ਆਪੋ ਆਪਣੇ ਘਰੀਂ ਚਲੇ ਗਏ।

ਬਲੀਦੱਤ ਵੀ ਮੁੜ ਆਇਆ।

ਇਕਾਂਤ ਘਰ ਵਿਚ ਮੰਜੇ ਤੇ ਪਈ ਸਰੋਜਨੀ ਮੂੰਹ ਢੱਕੀ ਰੋ ਰਹੀ ਹੈ। ਉਹ ਮੂਧੀ ਪਈ ਹੈ ਤੇ ਇੰਜ ਲਗਦਾ ਹੈ ਜਿਵੇਂ ਉਸ ਦੀ ਪਿੱਠ ਵਿਚ ਲਹਿਰਾਂ ਉਠਦੀਆਂ ਹੋਣ। ਬਲੀਦੱਤ ਉਸ ਕੋਲ ਨਹੀਂ ਗਿਆ। ਉਹਨੇ ਦਿਮਾਗ਼ ਵਿਚ ਗਰਮੀ ਮਹਿਸੂਸ ਕੀਤੀ। ਅੰਦਰ ਮੱਚੀ ਜਾਂਦਾ ਸੀ। ਇਹ ਉਸਦਾ ਘਰ ਹੈ। ਇਹ ਉਹਦੀ ਪਤਨੀ ਹੈ।

ਉਹ ਇਕੱਲਾ ਬਾਹਰਲੇ ਕਮਰੇ ਵਿਚ ਦੋਹਾਂ ਹੱਥਾਂ 'ਚ ਸਿਰ ਘੁੱਟੀ ਬੈਠਾ ਹੈ।

ਸਰੋਜਨੀ ਘਰ ਸੀ। ਉਸਨੇ ਵੇਖਿਆ ਲੋਕ ਏਧਰ ਝਾਕ ਝਾਕ ਲੰਘੇ ਹਨ। ਦੂਰੋਂ ਹੀ ਉਹਨਾਂ ਦੇ ਮਨ ਦੀ ਉਥਲ-ਪੁਥਲ ਤੇ ਗੱਲਬਾਤ ਬਾਰੇ ਅੰਦਾਜ਼ਾ ਲਾ ਕੇ ਉਹ ਨੀਵੀਂ ਪਾ ਲੈਂਦੀ ਹੈ।

ਕੋਈ ਮੂੰਹ ਖੋਹਲ ਕੇ ਨਹੀਂ ਸੀ ਕਹਿੰਦਾ ਪਰ ਫੇਰ ਵੀ ਆਪਣੇ ਮਨ ਅੰਦਰ ਝਾਤੀ ਮਾਰਦਿਆਂ ਆਪਣੇ ਬਾਰੇ ਦੁਨੀਆਂ ਦੀਆਂ ਅਣਕਹੀਆਂ ਸਭ ਗੱਲਾਂ ਸੁਣ ਜਾਂਦੀਆ ਹਨ। ਉਹੀ ਭਾਸ਼ਾ ਦਾ ਰੂਪ, ਉਹੀ ਅਰਥ ਤੇ ਉਹੋ ਹੀ ਵੇਗ ਹੈ। ਮਨ ਪਾਗਲ ਜਿਹਾ ਹੋ ਉਠਦਾ ਹੈ–ਇਹ ਕੀ ਉਸ ਨੇ ਕਿਸੇ ਦਾ ਕੀ ਵਿਗਾੜਿਆ ਹੈ? ਦੁਨੀਆਂ ਦਾ ਏਨਾ ਕਹਿਰ ਕਿਉਂ? ਇਹ ਦੁਸ਼ਨ ਕਿਉਂ?

ਦੁਸ਼ਨ ਹੀ ਤਾਂ ਹੈ! ਕੰਨ-ਵਲੇਲ ਹਜ਼ਾਰੀਂ ਕੋਹੀਂ ਢੰਡੋਰਾ ਪਿਟ ਦਿੰਦੀ ਹੈ। ਪਿੰਡ ਦੀਆਂ ਗੱਲਾਂ ਯਾਦ ਆਉਂਦੀਆਂ ਹਨ, ਆਪਣੀਆਂ ਨਹੀਂ ਹੋਰਾਂ ਦੀਆਂ, ਦੂਰ ਦੁਰਾਡੇ ਦੀਆਂ ਗੱਲਾਂ ਜਿਵੇਂ ਤਰ ਕੇ ਆ ਜਾਂਦੀਆਂ ਹਨ। ਏਸ ਨਿੱਕੀ ਜਿਹੀ ਧਰਤੀ ਵਿਚ, ਛੱਜ ਵਾਂਗ ਕੁਝ ਵੀ ਲੁਕਿਆ ਨਹੀਂ ਰਹਿ ਸਕਦਾ। ਹਵਾ ਵਿਚ ਘੁਲਮਿਲ ਕੇ ਸ਼ਬਦ ਗੂੰਜਣ ਲੱਗ ਪੈਂਦੇ ਹਨ ਤੇ ਸੁਣਾਈ ਦਿੰਦੇ ਹਨ। ਪਿੰਡ ਦੇ ਛੱਪੜ ਵਿਚ ਡਲ੍ਹਾ ਸੁੱਟੀਏ ਤਾਂ ਨਿੱਕੀਆਂ ਲਹਿਰਾਂ ਦੇ ਚੱਕਰ ਖਿੰਡਦੇ-ਫੈਲਦੇ ਕਿਨਾਰੇ ਨਾਲ ਜਾ ਟਕਰਾਉਂਦੇ ਹਨ। ਇੰਜ ਹੀ ਗੱਲ ਵੀ ਹਿੱਲ ਕੇ ਫੈਲਦੀ ਹੈ, ਲੁਕਦੀ ਨਹੀਂ ਉਹ!

ਉਹਦਾ ਸ਼ੱਕੀ ਮਨ ਸਬੂਤ ਲੱਭਦਾ ਹੈ। ਸਰੋਜਨੀ ਦੇ ਵਿਹੜੇ ਵਿਚ ਖੜੋਤੀ ਉਹਦੀ ਪਤਨੀ ਏਧਰ ਹੀ ਵੇਖ ਰਹੀ ਹੈ। ਆਉਂਦੀ ਕਿਉਂ ਨਹੀਂ? ਸ਼ਾਇਦ ਮਨ ਵਿਚ ਹੱਸਦੀ ਹੋਵੇਗੀ। ਸਰੋਜਨੀ ਭੁੱਲ ਜਾਂਦੀ ਹੈ ਕਿ ਉਹ ਉਹਨਾਂ ਕੋਲੋਂ ਉੱਨ ਬੁਣਨਾ ਸਿਖਦੀ ਸਿਖਦੀ ਉਹਨਾਂ ਨੂੰ ਛੱਡ ਕੇ ਇਕ ਖ਼ਾਸ ਪੱਧਰ ਤੇ ਜਾ ਖੜੋਤੀ ਹੈ। ਉਦੋਂ ਤੋਂ ਉਹਨੇ ਕਦੇ ਉਹਨਾਂ ਨੂੰ ਨਹੀਂ ਪੁੱਛਿਆ ਤੇ ਨਾ ਹੀ ਕਦੇ ਉਹ ਉਸ ਕੋਲ ਆਈਆਂ ਹਨ। ਕੋਈ ਵੀ ਨਹੀਂ ਆਉਂਦੀ। ਮਿਲੀ, ਨੀਲੀ ਤਾਂ ਬਿਲਕੁਲ ਹੀ ਨਹੀਂ ਆਉਂਦੀਆਂ। ਕਿੰਨੀ ਛੇਤੀ ਪਰਾਈ ਕਰ ਛੱਡਿਆ ਉਹਨੂੰ। ਸਰੋਜਨੀ ਭੁੱਲ ਜਾਂਦੀ ਹੈ ਕਿ ਉਹ ਖ਼ੁਦ ਕਿਸੇ 'ਹੋਰ ਸਮਾਜ' ਵਲ ਤੁਰ ਗਈ ਸੀ ਤੇ ਨਾਲੇ ਏਥੋਂ ਦੇ ਸਮਾਜ ਨਾਲੋਂ ਆਪ ਹੀ ਦੂਰ ਹੁੰਦੀ ਗਈ। ਮਿਲੀ ਨੇ ਚਿੱਠੀ ਲਿਖੀ ਸੀ—"ਤੈਨੂੰ ਹੁਣ ਰੋਜ਼ ਨਹੀਂ ਕਹਾਂਗੀ। ਤੂੰ ਤਾਂ ਮੂਰਤੀ ਮਾਨ 'ਸਰੋਜ' ਏਂ। ਤੇਰੇ ਪੱਕੇ ਇਰਾਦੇ ਲਈ ਤੈਨੂੰ ਦਾਦ ਦੇਣੀ ਹੀ ਪਏਗੀ। ਪਰ ਇਹਦੇ ਬਾਵਜੂਦ ਵੀ ਮੇਰੀ ਅੱਜ ਤੋਂ ਅਲਵਿਦਾ।" ਇਸਦਾ ਮਤਲਬ? ਇਹਦਾ ਮਤਲਬ ਕੀ ਨਹੀਂ!

ਨਿਤਾਈ ਨੂੰ ਚੜ੍ਹੀ ਲੱਥੀ ਦੀ ਕੋਈ ਨਹੀਂ। ਪਰ ਉਹਦੇ ਚਿਹਰੇ ਵਲ ਵੇਖਦਿਆਂ ਉਹਦੇ ਸਥਿਰ ਮਖੌਟੇ ਦੇ ਪਿਛੇ ਵੀ ਉਹੋ ਦੋਸ਼ ਥੱਪਣ ਵਾਲੀ ਗੇਂਦ ਖੇਡਦੀ ਜਿਹੀ ਲਗਦੀ ਹੈ। ਨਿਤਾਈ ਵੀ ਸੋਚਦਾ ਹੋਵੇਗਾ। ਬਾਹਰ ਬੜੀਆਂ ਗੱਲਾਂ ਕਰਦਾ ਹੋਵੇਗਾ ਪਰ ਮੂੰਹੋਂ ਕੁਝ ਨਹੀਂ ਫੁਟਦਾ। ਗੱਲਾਂ ਕਰਦਿਆਂ ਉਹਦਾ ਚਿਹਰਾ ਕਿਹੋ ਜਿਹਾ

ਲੱਗਦਾ ਹੋਵੇਗਾ ? ਬਹੁਤ ਘਿਣਾਉਣਾ ਚਾਅ ਖੇਡਦਾ ਹੋਵੇਗਾ ਮੂੰਹ ਤੇ। ਕਿੰਜ ਅਸ਼ਲੀਲ ਤਿਊੜੀਆਂ ਪੈਂਦੀਆਂ ਹੋਣਗੀਆਂ। ਕਲਪਨਾ ਕੀਤੀ ਜਾ ਸਕਦੀ ਹੈ। ਸਰੋਜਨੀ ਦੁੱਖੀ ਹੋ ਜਾਂਦੀ ਹੈ। ਅਹਿ ਕੱਲ੍ਹ ਦਾ ਛੋਕਰਾ ਹਰਸ਼ਾ ਵੀ ਪਤਾ ਨਹੀਂ ਕੀ ਸੱਚ-ਝੂਠ ਪਚਾਕੇ ਮਾਰ ਮਾਰ ਕਹਿੰਦਾ ਫਿਰਦਾ ਹੋਵੇਗਾ। ਬਿਨਾਂ ਕਿਸੇ ਗੱਲੋਂ ਸਰੋਜਨੀ ਉਹਨੂੰ ਗਾਲ੍ਹਾਂ ਕੱਢਦੀ ਰਹਿੰਦੀ ਹੈ। ਮੁੜ ਮੁੜ ਉਸ ਤੇ ਖਿਝਦੀ ਹੈ। ਕਈ ਵਾਰ ਉਹਦੇ ਦੋ ਚਾਰ ਜੜਨ ਨੂੰ ਦਿਲ ਕਰਦਾ ਹੈ, ਪਰ ਬਲੀਦੱਤ ਤੋਂ ਡਰ ਲਗਦਾ ਹੈ।

ਸੱਚ ਮੰਨੋ ਤਾਂ ਇਸ ਛੋਟੇ ਜਿਹੇ ਆਦਮੀ ਕੋਲੋਂ ਸੱਚੀ-ਮੁੱਚੀ ਉਹਨੂੰ ਡਰ ਲੱਗਣ ਲੱਗ ਪਿਆ ਹੈ। ਉਹ ਘਰ ਵਿਚ ਬੰਦ ਹੈ ਤੇ ਇਹ ਛੋਟਾ ਜਿਹਾ ਆਦਮੀ ਹੀ ਉਸਦਾ ਪਹਿਰੇਦਾਰ ਹੈ ਜਿਸਨੇ ਉਹਨੂੰ ਕੈਦ ਕਰ ਛੱਡਿਆ ਹੈ। ਚਿਹਰੇ ਵਲ ਵੇਖੇ ਤਾਂ ਚਿਹਰਾ ਸੁੱਕ ਕੇ ਪਿਚਕ ਜਾਂਦਾ ਹੈ ਜਿਵੇਂ ਕੋਈ ਭਿਆਨਕ ਗੱਲ ਕਰ ਬੈਠੇਗਾ। ਛਾਤੀ ਧੱਕ ਧੱਕ ਧੜਕਦੀ ਹੈ। ਉਹ ਬਹੁਤ ਗੰਭੀਰ ਦਿਸਦਾ ਹੈ ਅਤੇ ਕੰਮ ਵਿਚ ਬੜਾ ਮਸਰੂਫ਼ ਰਹਿੰਦਾ ਹੈ। ਗੱਲ ਕਰਨ ਦੀ ਫ਼ੁਰਸਤ ਨਹੀਂ। ਰਾਤੀਂ ਕਿਧਰੇ ਚਲਾ ਜਾਂਦਾ ਹੈ ਤੇ ਵੱਡੀ ਰਾਤ ਗਿਆਂ ਘਰ ਮੁੜਦਾ ਹੈ ਤੇ ਫੇਰ ਲੈਂਪ ਕੋਲ ਬੈਠਾ ਨੀਵੀਂ ਪਾ ਕੇ ਕਿੰਨਾ ਕਿੰਨਾ ਚਿਰ ਕੰਮ ਕਰਦਾ ਰਹਿੰਦਾ ਹੈ। ਸਰੋਜਨੀ ਚੁੱਪ ਕਰਕੇ ਸੌਣ ਦਾ ਬਹਾਨਾ ਕਰਕੇ ਮੰਜੇ ਤੇ ਪਈ ਰਹਿੰਦੀ ਹੈ। ਉਹ ਆਉਂਦਾ ਹੈ, ਪਾਸਾ ਵੱਟ ਕੇ ਪੈ ਜਾਂਦਾ ਹੈ। ਰੁਕ ਰੁਕ ਕੇ ਇਕ ਦੋ ਸਾਹ ਆਉਂਦੇ ਹਨ ਤੇ ਫੇਰ ਘੁਰਾੜਿਆਂ ਦੀ ਆਵਾਜ਼ ਆਉਣ ਲੱਗ ਪੈਂਦੀ ਹੈ। ਸ਼ਾਇਦ ਪਹਿਲਾਂ ਵੀ ਇੰਜ ਹੀ ਹੁੰਦਾ ਸੀ।

ਬਲੀਦੱਤ ਕੰਮ ਵਾਲਾ ਆਦਮੀ ਹੈ। ਆਪਣੇ ਕੰਮ ਵਿਚ ਹੀ ਰੁਝਿਆ ਰਹਿੰਦਾ ਹੈ, ਇਸਤਰੀ ਦੇ ਕੰਮਾਂ ਬਾਰੇ ਉਹਨੇ ਸਿਰ ਖਪਾਈ ਦੀ ਲੋੜ ਕਦੇ ਨਹੀਂ ਸਮਝੀ। ਪਰ ਹੁਣ ਸਰੋਜਨੀ ਸੋਚਦੀ ਹੈ—ਇਹ ਪਤੀ ਕਿਹੋ ਜਿਹਾ ਵੱਖਰੀ ਤਰ੍ਹਾਂ ਦਾ ਬੰਦਾ ਹੈ ? ਜਾਣ ਬੁੱਝ ਕੇ ਉਸ ਨੂੰ ਦੁੱਖੀ ਕਰਨ ਲਈ ਉਹ ਗੰਭੀਰ ਬਣਿਆ ਰਹਿੰਦਾ ਹੈ। ਮੌਕਾ ਲੱਭਿਆ ਹੈ ਝਪੱਟਾ ਮਾਰਨ ਲਈ। ਸਰੋਜਨੀ ਬਾਰ ਬਾਰ ਆਪਣੀ ਰਖਿਆ ਲਈ ਉਹਦੇ ਵਿਰੁੱਧ ਕਿੰਨੇ ਤਰ੍ਹਾਂ ਦੀ ਖ਼ੂੰਖਾਰ ਜਿਹੀ ਆਵਾਜ਼ ਪੈਦਾ ਕਰਦੀ ਹੈ ਤੇ ਕਈ ਤਰ੍ਹਾਂ ਦੀਆਂ ਗੱਲਾਂ ਦੇ ਬਜਰਬਾਣ ਮੜ੍ਹਦੀ ਹੈ। ਜਿਵੇਂ ਬਿੱਲੀ ਕੁੱਤੇ ਅੱਗੇ, ਸੁਚੇਤ ਹੋ ਕੇ ਆਪਣੀ ਰੱਖਿਆ ਲਈ ਦੰਦ ਪੀਹ ਕੇ, ਜੱਤ ਖੜ੍ਹੀ ਕਰਕੇ, ਪੂਛ ਅਕੜਾ ਕੇ ਤੇ ਪੌਂਚੇ ਚੌੜੇ ਕਰਕੇ ਕਰਦੀ ਹੈ। ਪਰ ਸਰੋਜਨੀ ਬਲੀਦੱਤ ਦਾ ਸਾਹਮਣਾ ਨਹੀਂ ਕਰਦੀ ਤੇ ਨਾ ਹੀ ਬਲੀਦੱਤ ਕੋਈ ਜੰਗੀ-ਐਲਾਨ ਕਰਦਾ ਹੈ। ਉਹਦੀ ਠੰਡੀ ਬੇਧਿਆਨੀ ਡਰ ਪੈਦਾ ਕਰਦੀ ਹੈ। ਸਰੋਜਨੀ ਆਪਣੇ ਮਨ ਵਿਚ ਮਹਿਸੂਸ ਕਰਦੀ ਹੈ ਜਿਵੇਂ ਉਹਦਾ ਵਿਅਕਤਿਤਵ ਟੁੱਟ ਰਿਹਾ ਹੈ। ਆਖ਼ਰ ਇਹ ਟੁੱਟਿਆ ਵਿਅਕਤਿਤਵ ਹੀ ਤਾਂ ਉਹਦਾ ਸਹਾਰਾ ਹੈ। ਇਹ ਅਜਿਹੀ ਦਸ਼ਾ ਹੈ ਜਿਵੇਂ ਉਹ ਖੂੰਜੇ ਬਹਿ ਕੇ ਆਪਣਾ ਜ਼ਖ਼ਮ ਆਪਣੀ ਜੀਭ ਨਾਲ ਚਟਦਿਆਂ ਉਹਦੀ ਅਵਾਜ਼ ਸੁਣਦੀ ਹੋਵੇ ਤੇ ਏਧਰ-ਉਧਰ ਟੇਢੀ ਨਜ਼ਰ ਵੇਖ ਰਹੀ

ਹੋਵੇ । ਇਸੇ ਹਨੇਰੇ ਵਿਚ ਦਿਹ ਝੜ ਜਾਂਦੀ ਹੈ, ਭੁੱਖ ਘੱਟ ਜਾਂਦੀ ਹੈ। ਝੂਠਾ ਜਿਹਾ ਸਿਰ ਦਰਦ ਹੋਣ ਲੱਗ ਪੈਂਦਾ ਹੈ, ਦਿਹ ਵਿਚ ਕੰਬਣੀ ਜਿਹੀ ਛਿੜਦੀ ਹੈ, ਅੱਗਾਂ ਮੱਚਣ ਲੱਗ ਪੈਂਦੀਆਂ ਹਨ ਤੇ ਸੁਸਤੀ ਆ ਘੇਰਦੀ ਹੈ । ਦੁੱਖੀ ਹੋ ਕੇ ਉਹ ਮੰਜੇ ਤੇ ਲੰਮੀ ਪੈ ਜਾਂਦੀ ਹੈ। ਜਦੋਂ ਸਰੀਰਕ ਕਮਜ਼ੋਰੀ ਤੇ ਦਰਦ ਨਾਲ ਪਾਟਦੇ ਸਿਰ ਨਾਲ ਨੀਂਦ ਬਾਹਰਲੀ ਚੇਤਨਾ ਬਿਠਾ ਦਿੰਦੀ ਹੈ ਤਾਂ ਫੇਰ ਰੋਸ਼ਨ ਚਰਾਗਾਂ ਦੀ ਦੁਨੀਆਂ ਵਿਚ ਵੀ ਪ੍ਰਕਿਰਤੀ ਹਨੇਰੇ ਨੂੰ ਆਸਰਾ ਦਿੰਦੀ ਹੈ। ਤ੍ਰਭਕ ਕੇ ਨੀਂਦ ਟੁੱਟ ਜਾਂਦੀ ਹੈ। ਭਿਆਨਕ ਸੁਪਨੇ ਦੀ ਚੇਤਨਾ ਸੁਚੇਤ ਮਨ ਦੇ ਅੱਗੋਂ ਹੱਟ ਜਾਂਦੀ ਹੈ। ਹਿੱਕ ਧੜਕਦੀ ਹੈ ਤੇ ਪਸੀਨਾ ਆ ਜਾਂਦਾ ਹੈ। ਅਸਹਿ ਹੋਣ ਤੇ ਵੀ ਡਰਦਿਆਂ ਡਰਦਿਆਂ ਸਰੋਜਨੀ ਦੂਜੀ ਥਾਂ ਜਾ ਕੇ ਜੀਵਨ ਵਿਚ ਇਹ ਨਵੀਂ ਸਥਿਤੀ ਪੈਦਾ ਹੋਣ ਬਾਰੇ ਚੰਗੀ ਤਰ੍ਹਾਂ ਸਮਝਦੀ ਹੈ। ਏਥੇ ਸੌਣ ਦਾ ਮਤਲਬ ਹੈ ਦੁੱਖ ਦਰਦ ਨਾਲ ਲਈ ਫਿਰਨਾ ਤੇ ਜਾਗਣ ਦਾ ਮਤਲਬ ਹੈ ਦੁੱਖਾਂ ਦੀ ਦਹਿਕਦੀ ਅੱਗ ਵਿਚ ਤੜਫਣਾ ।

ਬਚਪਨ ਦੀਆਂ ਯਾਦਾਂ ਚੇਤੇ ਆਉਂਦੀਆਂ ਹਨ। ਦੁਪਹਿਰ ਵੇਲੇ ਗੁਆਂਢਣ ਬੁੱਢੀ ਦੇ ਮੂੰਹੋਂ ਪੋਥੀ ਦੀਆਂ ਸੁਣੀਆਂ ਗੱਲਾਂ ਤੇ ਉਹਨਾਂ ਦੀ ਵਿਆਖਿਆ ਵੀ ਯਾਦ ਆਉਂਦੀ ਹੈ। ਜੀਵਨ ਦੀ ਇਹ ਕੁਰਬਲ-ਕੁਰਬਲ, ਤੜਪਾਹਟ, ਇਹ ਜ਼ਹਿਰ—ਕੀ ਇਹੋ ਭਿਆਨਕ ਨਰਕ ਹੈ ?

ਭਾਵਨਾ ਧੀਮੀ ਹੋ ਜਾਂਦੀ ਹੈ ।

ਜਦੋਂ ਕਿੰਨਾ ਚਿਰ ਇਕੋ ਥਾਂ ਬੈਠਿਆਂ, ਓਹੀ ਆਤਮਘਾਤੀ ਚਿੰਤਾ ਆਉਂਦੀ ਹੈ ਤਾਂ ਹੱਥ ਨਹੀਂ ਚੁੱਕਿਆ ਜਾਂਦਾ, ਮਨ ਦਾ ਜ਼ੋਰ ਦਿਲ ਦੇ ਭਾਵਾਂ ਨੂੰ ਨਹੀਂ ਟੁੰਬਦਾ। ਪ੍ਰਕਿਰਤੀ ਦੇ ਨਿਰਾਕਰਣ ਦੇ ਲਈ ਨਵੀਂ ਮੁਸੀਬਤ ਘੜ ਲੈਂਦਾ ਹੈ। ਸਰੋਜਨੀ ਹਰ ਗੱਲ ਭੁੱਲ ਜਾਂਦੀ ਹੈ। ਚੰਦਰੀ ਚਿੰਤਾ ਤੇ ਆਦਤਾਂ ਵੀ ਭੁੱਲ ਜਾਂਦੀ ਹੈ। ਫੇਰ ਵੀ ਉਸਦੀ ਦਿਹ ਵਿਚ ਇਕ ਨਵੇਂ ਰਸ ਦਾ ਪ੍ਰਵਾਹ ਵਹਿਣ ਲਗਦਾ ਹੈ। ਇਕ ਨਵਾਂ ਹੜ੍ਹ, ਨਵੀਂ ਉੱਥਲ-ਪੁਥਲ—ਹਨੇਰੇ ਵਿਚੋਂ ਰੌਸ਼ਨੀ ਵਲ, ਰੋਗ ਵਲੋਂ ਤੰਦਰੁਸਤੀ ਵਲ ।

ਏਸੇ ਤਰ੍ਹਾਂ ਕਿਸੇ ਦਿਨ, ਬਾਹਰ ਝਾਕਦਿਆਂ ਉਹਨੇ ਆਪਣੇ ਅੰਦਰ ਲਹੂ-ਮਾਸ ਦੀ ਕਲਪਣਾ ਦੀ ਜਿਉਂਦੀ ਮੂਰਤੀ ਮਹਿਸੂਸ ਕੀਤੀ। ਟੁੱਕੜੇ ਟੁੱਕੜੇ ਹੋਇਆ ਸੁਪਨਾ ਜੁੜ ਕੇ ਜਿਵੇਂ ਇਕ ਅਸਲੀਅਤ ਬਣ ਗਿਆ ਹੋਵੇ। ਇਹ ਮੂਰਤੀ ਸਜਾ ਲਈ ਹੈ—ਪਹਿਲਾਂ ਨਵੀਂ ਅਨੁਭੂਤੀ ਆਪਣੇ ਅੰਦਰ, ਫੇਰ ਬਾਹਰ। ਕਦੇ ਕਦੇ ਕਲਪਣਾ ਹੀ ਅਧਾਰ ਬਣਦੀ ਹੈ। ਸੁੱਖ ਦੇ ਕਿਹੜੇ ਪਲ ਦੁੱਖਾਂ ਦਾ ਖੋਲ੍ਹ ਲਾਹ ਕੇ ਬਾਹਰ ਆ ਗਏ ਹਨ ! ਉਹਦਾ ਆਪਣਾ ਲਹੂ ਅਧਾਰ ਹੈ ਤੇ ਜਿੰਨਾ ਉਹ ਇਸ ਅਧਾਰ ਵਿਚ ਤੈਰਦੀ, ਠਿਲਦੀ ਜਾਂਦੀ ਹੈ, ਉੱਨੇ ਹੀ ਸੁੱਖ, ਤੇਜ ਤੇ ਜੀਵਨ ਦੀ ਅਨੁਭੂਤੀ ਦੇ ਨੇੜੇ ਹੁੰਦੀ ਜਾਂਦੀ ਹੈ । ਉਹਨੂੰ ਮਹਿਸੂਸ ਹੁੰਦਾ ਹੈ ਕਿ ਉਹ

ਸਿਰਜਣਾਮਈ ਨਾਰੀ ਹੈ। ਸਿਰਜਣਾ ਦੀ ਸ਼ਕਤੀ ਵਿਚ ਹੀ ਉਹਦੀ ਮਹਾਨਤਾ ਹੈ। ਅੱਖਾਂ ਸਾਹਮਣੇ ਨਵੇਂ ਪੱਤੇ, ਹਰੇ ਕੁਚਾਰ ਰੁੱਖ-ਬੂਟੇ ਤੇ ਸ੍ਰਿਸ਼ਟੀ ਦੇ ਭਾਂਤ-ਸੁਭਾਂਤੇ ਰੰਗ-ਰੂਪ ਦਿੱਸ ਪੈਂਦੇ ਹਨ। ਆਪਣੇ ਅੰਦਰ ਵਰ੍ਹਦੇ ਬੱਦਲਾਂ ਦੀ ਸਿਰਜਣ-ਸ਼ਕਤੀ ਦੀ ਮਹਾਨਤਾ ਦੀ ਕਾਮਨਾ ਦਾ ਅਨੁਭਵ ਕਰਦੀ ਹੈ ਜਿਹੜੀ ਧਰਤੀ ਨੂੰ ਠੰਡਿਆਂ ਕਰਨ ਅਤੇ ਧਰਤੀ ਨੂੰ ਚਿਰਾਂ ਤੱਕ ਉਪਜਾਊ ਕਰਨ ਲਈ ਇਕ ਠੰਡੀ ਕਣੀ ਵਿਚੋਂ ਆਪਣੀ ਸਿਰਜਣ-ਸ਼ਕਤੀ ਦੀ ਪੁਸ਼ਟੀ ਲੱਭਦੀ ਹੈ। ਉਹ ਅਨੁਭਵ ਕਰਦੀ ਹੈ ਜਿਵੇਂ ਆਪਣੇ ਸਰੀਰ ਨਾਲ ਹੀ ਉਹ ਕਾਇਮ ਹੈ। ਉਹਦੇ ਅੰਦਰ ਦੀ ਸ੍ਰਿਸ਼ਟੀ ਹੀ ਉਸਦਾ ਆਧਾਰ ਹੈ। ਆਪਣੀ ਅਸਪੱਸ਼ਟ ਸ੍ਰਿਸ਼ਟੀ ਦੀ ਗੋਦ ਵਿਚ ਉਹ ਆਤਮ ਸਮਰਥਨ ਕਰਕੇ ਹੌਲੀ ਹੌਲੀ ਵਧਦੀ ਤੁਰੀ ਜਾਂਦੀ ਹੈ। ਦੁੱਖ ਕਿਥੇ ਹੈ? ਇਹ ਤਾਂ ਜੀਵਨ ਦੀ ਖੇਡ ਹੈ। ਹਰ ਪਲ ਉਹ ਅਣਜਾਣਿਆ ਸੁਖ, ਜਿਸ ਦੀ ਉਡੀਕ ਸੀ ਨੇੜੇ ਆਉਂਦਾ ਜਾਂਦਾ ਹੈ। ਸਰੋਜਨੀ ਆਪਣੇ ਸਤਿਕਾਰ ਵਿਚ ਆਪ ਹੀ ਖੀਵੀ ਹੋ ਜਾਂਦੀ ਹੈ—ਉਸਨੂੰ ਹੋਰ ਕਿਸੇ ਦੀ ਲੋੜ ਨਹੀਂ। ਸਿਰਫ਼ ਉਹ ਅਤੇ ਉਹਦੇ ਅੰਦਰ ਦੀ ਅਸਪੱਸ਼ਟ ਸ੍ਰਿਸ਼ਟੀ ਉਹਨੂੰ ਅਤਿਅੰਤ ਸੂਖਮ ਤੰਤੂਆਂ ਰਾਹੀਂ ਚੇਤਨਾ ਦੀਆਂ ਗਹਿਰਾਈਆਂ ਵਿਚ ਬਾਰ ਬਾਰ ਸੁਨੇਹੇ ਦਿੰਦੀ ਹੈ—ਮੈਂ ਆ ਗਿਆ ਹਾਂ, ਮੈਂ ਆ ਗਿਆ ਹਾਂ!

ਉਹ ਕਿਸਦਾ ਹੈ?

ਚਿੰਤਾ ਦਾ ਬੱਦਲ ਘਿਰ ਆਉਂਦਾ ਹੈ ਪਰ ਡੂੰਘੇ ਸਾਹਾਂ ਵਿਚ ਉਹ ਵੀ ਉੱਡ ਜਾਂਦਾ ਹੈ। ਜੀਵਨ ਦੀ ਅਨੁਭੂਤੀ ਉੱਡ ਜਾਂਦੀ ਹੈ। ਸਮੁੰਦਰ ਰਿੜਕੇ ਜਾਣ ਦੀ ਆਵਾਜ਼। ਥੋੜ੍ਹੇ ਜਿਹੇ ਸਮੇਂ ਵਿਚ ਉਸ ਨੇ ਬੜੀ ਦੁਨੀਆਂ ਵੇਖੀ ਹੈ। ਅਨੇਕਾਂ ਆਦਮੀ, ਅਨੇਕਾਂ ਹਾਲਾਤ। ਅੱਜ ਸਿੱਪੀ ਵਿਚ ਪਵਿੱਤਰ ਜਲ ਦੀ ਬੂੰਦ ਪਈ ਹੈ। ਸਿੱਪੀ ਬੰਦ ਹੋ ਗਈ ਹੈ। ਇਸੇ ਬੂੰਦ ਤੋਂ ਮੋਤੀ ਬਣਦਾ ਹੈ।

ਕਿੰਨੇ ਹੀ ਬੱਦਲ ਆਉਂਦੇ ਹਨ ਵਰ੍ਹ ਕੇ ਚਲੇ ਜਾਂਦੇ ਹਨ, ਉਹਦਾ ਕੀ ਜਾਂਦਾ ਹੈ। ਸ਼ਰਮਾ—ਇਕ ਗਹਿਰਾ ਦੁੱਖ ਬਣ ਗਿਆ ਹੈ, ਭੁੰਨੀ ਹੋਈ ਲੀਕ, ਜਿਵੇਂ ਦੂਜੀ ਦੁਨੀਆਂ ਦੀ ਕੋਈ ਗੱਲ ਹੋਵੇ, ਸੁਪਨੇ ਵਰਗੀ।

ਇਕ ਦਿਨ ਬਲੀਦੱਤ ਨੇ ਆ ਕੇ ਖ਼ਬਰ ਦਿਤੀ ਕਿ ਰਣਜੀਤ ਬਾਬੂ ਛੁੱਟੀ ਤੇ ਚਲੇ ਗਏ ਹਨ। ਉਹਨਾਂ ਦੀ ਤਬੀਅਤ ਖ਼ਰਾਬ ਹੋ ਗਈ ਸੀ? ਪਰ ਉਹਨੇ ਗੱਲ ਟਾਲ੍ਹ ਦਿਤੀ ਸੀ। ਉਹਦੇ ਉਤਸ਼ਾਹੀ ਮਨ ਅੰਦਰ ਅੱਖਾਂ ਚਮਕੀਲੇ ਟਿਮਕਣਿਆਂ ਦਾ ਸਮੂਹ ਤੇ ਕੁਝ ਅੱਗ ਦੇ ਸ਼ੋਹਲੇ ਚਮਕੇ ਸਨ ਪਰ ਫੇਰ ਬੁੱਝ ਗਏ ਸਨ।

ਇਸੇ ਤਰ੍ਹਾਂ ਹੋਰ ਕਿੰਨੇ ਹੀ ਬਾਬੂ, ਕਿੰਨੇ ਹੀ ਸਾਹਿਬ ਲੋਕ, ਸਮਾਜ ਸੇਵਕ— ਉਹ ਸਾਰਿਆਂ ਨੂੰ ਭੁਲਦੀ ਜਾਂਦੀ ਹੈ। ਜਿਵੇਂ ਸਵੇਰੇ ਉਠ ਕੇ ਰਾਤ ਨੂੰ ਭੀਂ ਭੀਂ ਕਰਦੇ ਮੱਛਰ ਯਾਦ ਨਹੀਂ ਰਹਿੰਦੇ ਤੇ ਨਾ ਹੀ ਉਹਨਾਂ ਦਾ ਕੱਟਣਾ ਯਾਦ ਰਹਿੰਦਾ ਹੈ।

ਸ੍ਰਿਸ਼ਟੀ ਦਾ ਪਰਛਾਵਾਂ—ਉਹ ਲੋਕ ਆਏ ਤੇ ਚਲੇ ਗਏ। ਉਹਨਾਂ ਨੂੰ ਜਰਬ

ਦੇਣ ਵਾਲੇ ਕੁਦਰਤ ਦੀ ਮਾਇਆ ਵਿਚ ਸਿਰਫ਼ ਦੋ ਤੇ ਉਹਨਾਂ ਦਾ ਗੁਣਕ ਰਹਿ ਗਿਆ ਹੈ--ਪ੍ਰਕਿਰਤੀ ਦੀ ਮਾਇਆ ਦੇ ਸੱਚ ਵਿਚ ਦੋ ਪੁਰਾਤਨ ਜੀਵ--ਮਰਦ ਤੇ ਔਰਤ। ਉਹ ਘਟਨਾ-ਚੱਕਰ ਨਾਲ ਏਥੇ, ਉਥੇ ਕਿਤੇ ਵੀ ਹੋ ਸਕਦੇ ਹਨ--ਏਥੇ ਨਹੀਂ ਤਾਂ ਉਥੇ ਹੋਣਗੇ। ਖੇਤ ਨੇ ਬੀਜ ਨੂੰ ਸਮੋਅ ਲਿਆ, ਉਸਦੇ ਪੁੰਗਰਨ ਦੀ ਗਰਮੀ, ਫੇਰ ਫੁੱਟਣ ਤੱਕ ਸਿਰਜਣਾ ਦੀ ਉਡੀਕ। ਗਰਭ ਧਾਰਨ ਦੇ ਅਨੰਦ ਵਿਚ ਗਰਭਵਤੀ ਮਿੱਟੀ ਦੀ ਜਾਣ-ਪਛਾਣ ਨਹੀਂ ਭਾਲੀ। ਜਿਵੇਂ ਏਨਾ ਹੀ ਬਹੁਤ ਹੈ ਕਿ ਹਰ ਪਾਸਿਓਂ ਪੂਰਨ ਹੈ। ਮਿੱਟੀ ਨੂੰ ਆਪਣੀ ਪਛਾਣ ਹੈ--ਉਹ ਸਿਰਜਣਾ ਦੀ ਅਮੁਕ ਖਾਣ ਹੈ। ਜੇ ਇਕ ਪਾਸੇ ਹੈ ਤਾਂ ਦੂਜੇ ਪਾਸੇ ਮਿੱਟੀ ਦੀ ਮਾਇਆ ਦਾ ਇਕ ਸੁਪਨਾ ਵੀ, ਪਲ ਪਲ ਤੇ ਹੈਰਾਨੀ, ਪਲ ਪਲ ਚਾਰੇ ਪਾਸੇ ਪਸਰਿਆ ਅਨੰਦ--ਲੋਕ ਗਏ, ਛਾਇਆ ਦਾ ਰੂਪ ਲੱਭ ਗਿਆ। ਜੋ ਕੁਝ ਰਹਿ ਗਿਆ ਉਸ ਵਿਚ ਉਹਦਾ ਨਾਂ ਨਹੀਂ, ਜ਼ਾਤ-ਪਾਤ ਜਾਂ ਦੇਸ਼ ਦੀ ਤੰਗ ਵਲਗਣ ਨਹੀਂ। ਸਰੋਜਨੀ ਇਕ ਨਵਾਂ ਵਿਅਕਤਿਤਵ ਲੈ ਕੇ ਮੁੜ ਰਹੀ ਹੈ। ਇਹ ਜੀਵਨ ਅਸਚਰਜ ਲਗਦਾ ਹੈ। ਸੰਸਾਰ ਵਿਚ ਸਥਿਰਤਾ ਦੇ ਕਈ ਪੱਧਰ ਹਨ। ਆਪਣੀ ਅਸਚਰਜਤਾ ਉਤੇ ਮੁਗਧ ਹੋ ਕੇ ਉਹ ਪਿੰਡ ਜਾਂਦਾ ਹੈ, ਪਰ ਉਹਦਾ ਸੁਪਨਾ ਨਹੀਂ ਟੁਟਦਾ।

ਬਲੀਦੱਤ ਨੂੰ ਜਿਸ ਦਿਨ ਪਤਾ ਲੱਗਾ ਕਿ ਉਸ ਦੀ ਕੁੱਲ ਦਾ ਰੱਖਵਾਲਾ ਉਸਦੀ ਪਤਨੀ ਦੇ ਗਰਭ ਵਿਚ ਹੈ ਉਸਦੀ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ। ਜਿਵੇਂ ਅਚਾਨਕ ਉਹਦੀ ਏਨੇ ਚਿਰ ਦੀ ਗੰਭੀਰ ਸੰਗ ਦੂਰ ਹੋ ਗਈ। ਆਪਣੇ ਪੁਰਾਣੇ ਆਪੇ ਤੇ ਕਾਇਆ ਦੇ ਖੰਭ ਝਾੜ ਕੇ ਉਹਨੇ ਪਹਿਲਾਂ ਵਾਂਗ ਹੀ ਪਤਨੀ ਨੂੰ ਲੈਕਚਰ ਦੇਣਾ ਸ਼ੁਰੂ ਕਰ ਦਿਤਾ, "ਵੇਖ ਲੈ ਸਰੋਜ, ਏਨੇ ਚਿਰ ਪਿਛੋਂ..."

ਉਹ ਸ਼ੀਸ਼ੇ ਮੂਹਰੇ ਸ਼ੇਵ ਕਰਨ ਬੈਠਾ ਤਾਂ ਡਾਕਟਰ ਦੀ ਗੱਲ ਯਾਦ ਆ ਗਈ। "ਦੇਖੋ ਇਹ ਥੋੜ੍ਹੀ ਕਮਜ਼ੋਰ ਹੋ ਗਈ ਏ। ਸੰਤਰੇ ਖ਼ੂਬ ਦਿਓ ਖਾਣ ਨੂੰ। ਐਸਟੋ-ਕੈਲਸ਼ੀਅਮ ਟੇਬਲੈਟਸ ਤੇ ਵਿਟਾਮਿਨ ਬੀ ਕੰਪਲੈਕਸ ਮੈਂ ਲਿਖ ਦੇਨੀ ਆਂ। ਪਿਸ਼ਾਬ ਟੈਸਟ ਜ਼ਰੂਰ ਕਰਾਉਣਾ ਏ--ਘੱਟੋ ਘੱਟ ਮਹੀਨੇ ਵਿਚ ਇਕ ਵਾਰੀ।" ਇਹ ਕਹਿੰਦਿਆਂ ਹੱਸਦਿਆਂ ਹੱਸਦਿਆਂ ਡਾਕਟਰਨੀ ਚਲੇ ਗਈ।

ਸਰੋਜਨੀ ਦੀ ਸਿਹਤ ਵਿਚ ਆਉਂਦੀ ਅਜੀਬ ਤਬਦੀਲੀ ਵੇਖ ਕੇ ਹੀ ਉਹ ਫ਼ਰਜ਼ ਸਮਝਦਿਆਂ ਡਾਕਟਰਨੀ ਨੂੰ ਬੁਲਾ ਲਿਆਇਆ ਸੀ, ਪਰ ਖ਼ਬਰ ਹੋਰ ਹੀ ਮਿਲ ਗਈ। ਉਹਨੂੰ ਆਪਣਾ ਚਿਹਰਾ ਫੁੱਲਿਆ ਹੋਇਆ ਲਗਦਾ ਹੈ। ਆਪਣੀ ਹਿੱਕ ਗਜ਼ ਚੌੜੀ ਹੋ ਗਈ ਮਹਿਸੂਸ ਹੁੰਦੀ ਹੈ। ਅਚਾਨਕ ਖ਼ਿਆਲ ਆਉਂਦਾ ਹੈ ਕਿ ਮੁੱਛਾਂ ਵਧਣ ਦਿਤੀਆਂ ਜਾਣ--ਘੱਟੋ ਘੱਟ ਅੱਜ ਤਾਂ ਨਾ ਕੱਟੀਆਂ ਜਾਣ। ਕਈਆਂ ਨੂੰ ਵੇਖਿਆ ਹੈ, ਮੁੱਛਾਂ ਨਾਲ ਚਿਹਰੇ ਉਤੇ ਮਰਦਾਵਾਂ ਪ੍ਰਭਾਵ ਆ ਜਾਂਦਾ ਹੈ।

"ਸਰੋਜ ਵੇਖ ਮੈਂ ਅੱਜ ਕੱਲ੍ਹ ਬੜਾ ਦੁੱਖੀ ਆਂ। ਕੰਮ ਦੇ ਚੱਕਰਾਂ ਵਿਚ ਤੇਰਾ ਖ਼ਿਆਲ ਈ ਨਹੀਂ ਰਿਹਾ, ਸਮਾਂ ਜੁ ਨਹੀਂ ਮਿਲਿਆ। ਨਾ ਤੈਨੂੰ ਕਿਧਰੇ ਘੁਮਾਉਣ

ਫਿਰਾਉਣ ਲੈ ਕੇ ਗਿਆ। ਪਰ ਮੈਨੂੰ ਪਤਾ ਤਾਂ ਹੋਣਾ ਚਾਹੀਦਾ ਸੀ। ਮੇਰੀ ਜਨਮ ਪਤਰੀ ਵਿਚ ਉਣਤਾਲੀਵੇਂ ਸਾਲ ਵਿਚ ਹੀ ਪੁੱਤਰ ਦੀ ਪ੍ਰਾਪਤੀ ਲਿਖੀ ਸੀ, ਤੇ ਨਾਲੇ ਥਾਂ-ਬਦਲੀ ਪ੍ਰੋਮੋਸ਼ਨ। ਔਰਤ ਦੀ ਅੰਗਪੀੜ, ਉਹ ਤਾਂ ਸਮਝ ਤੇਰੀ ਕੱਟੀ ਗਈ। ਇਹ ਪੁੱਤਰ ਮੇਰੀ ਸਾਰੀ ਮਿਹਨਤ ਦਾ ਫਲ ਲੈ ਕੇ ਪੈਦਾ ਹੋਵੇਗਾ, ਜਾਣਦੀ ਏਂ ? ਅਸੀਂ ਸ਼ਾਇਦ ਹੁਣ ਹੋਰ ਵੀ ਵੱਡੇ ਸਾਹਿਬ ਬਣ ਰਹੇ ਆਂ। ਹੈ ਤੈਨੂੰ ਇਹਦਾ ਕੋਈ ਅੰਦਾਜ਼ਾ ? ਉਹ ! ਸਰੋਜ।"

ਉਹ ਅੱਧਾ ਮੂੰਹ ਢੱਕੀ, ਸ਼ਰਮਾਉਂਦੀ, ਮੁਸਕਰਾਉਂਦੀ, ਨੀਵੀਂ ਪਾਈ ਬੈਠੀ ਹੈ। ਇਹੋ ਜਿਹੇ ਵੇਲੇ ਇੰਜ ਹੀ ਹੁੰਦਾ ਹੈ। ਇੰਜ ਹੋਣਾ ਸੁਭਾਵਿਕ ਹੈ। ਉਹ ਭਾਗਾਂ ਵਾਲੀ ਹੈ। ਉਹਦੇ ਕਰਕੇ ਹੀ ਇਹ ਭਲੇ ਦਿਨ ਆਏ ਹਨ। ਉਹ ਸਾਰੀ ਉਸਦੀ ਆਪਣੀ ਹੈ। ਇਕ ਮਨ ਇਕ ਆਤਮਾ। ਇਹ ਸਾਰੀ ਗ੍ਰਿਸਥੀ ਏਸੇ ਖ਼ਾਤਰ ਹੀ ਹੈ। ਉਹਦੀ ਇਸਤਰੀ ਜੁ ਹੈ।

ਬਲੀਦੱਤ ਮੁਸਕਰਾਉਂਦਾ ਜਿਹਾ ਵੇਖ ਰਿਹਾ ਹੈ। ਉਹਦੀਆਂ ਅੱਖਾਂ ਵਿਚ ਉਹੀ ਸਨਾਤਨ-ਸੁਆਮੀ ਦਾ ਪਰਛਾਵਾਂ ਹੈ। ਉਸ ਪਰਛਾਵੇਂ ਵਿਚ ਉਹਦਾ ਆਤਮ ਵਿਸ਼ਵਾਸ, ਉਹਦੇ ਆਪਣੇ ਸੁਪਨੇ, ਜੀਉਣ ਲਈ ਹਰ ਅਵਸਥਾ ਨੂੰ ਅਪਣਾ ਕੇ ਕਾਬੂ ਕਰਨ ਵਿਚ ਪ੍ਰਕਿਰਤੀ ਦੀ ਬਖ਼ਸ਼ਿਸ਼, ਉਹਦੀ ਕਾਮਨਾ ਤੇ ਜਾਣੀ ਪਛਾਣੀ ਦਿਹ ਦਾ ਮੋਹ ਵੀ ਹੈ। ਉਹ ਪਤੀ ਹੈ, ਇਸਤਰੀ ਨੂੰ ਅੰਧ ਵਿਸ਼ਵਾਸ ਨਾਲ ਪਿਆਰ ਕਰਨਾ, ਉਸਦੇ ਮਨ ਦੀ ਸਹਿਜ ਪਰਵਿਰਤੀ ਹੈ ਨਾ ਕਿ ਉਹਦਾ ਵਿਸ਼ਵਾਸ ਗੁਆਉਣਾ। ਸ਼ੀਸ਼ਾ ਉਹਨੂੰ ਉਹਦੀ ਗੋਲ-ਮਟੋਲ ਸੁੰਦਰ ਦਿਹ ਵਿਖਾ ਰਿਹਾ ਹੈ। ਹੱਥ ਨਾਲ ਟੋਹ ਕੇ ਧੌਣ ਵੇਖਦਾ ਹੈ—ਗੋਲ, ਭਾਵੇਂ ਨਹੀਂ ਪਰ ਮੋਟੀ ਤਾਂ ਹੈ।

"ਉਇ ਹਰਸ਼ਾ, ਤੇਲ ਲਿਆ ਕੇ ਮਾਲਿਸ਼ ਕਰ।" ਬਲੀਦੱਤ ਨੇ ਗਰਜ ਕੇ ਆਖਿਆ। ਉਸਨੇ ਹੁਕਮ ਕੀਤਾ ਹੈ, ਸਰੋਜਨੀ ਵੱਲ ਵੀ ਵੇਖ ਰਿਹਾ ਹੈ। ਕਿਵੇਂ ਨਾ ਕਿਵੇਂ ਉਸ ਵਿਚ ਤਾਕਤ ਆਉਣੀ ਚਾਹੀਦੀ ਹੈ। ਨਿਤਾਈ ਨੂੰ ਵੀ ਤੁਰਤ ਹੀ ਦੁਆਈ ਲੈਣ ਭੇਜਿਆ ਤੇ ਇਹ ਵੀ ਕਿਹਾ, "ਉਏ ਰੁਪਈਏ ਦੇ ਸੰਤਰੇ ਲੈ ਆਈਂ। ਚੰਗੇ ਚੰਗੇ ਲੈ ਕੇ ਆਈਂ ਛਾਂਟ ਕੇ, ਹਾਂ !"

"ਸਰੋਜ ! ਤੂੰ ਆਪਣੀ ਸਿਹਤ ਦਾ ਖ਼ਿਆਲ ਰੱਖ। ਟਾਈਮ ਤੇ ਦੁਆਈ ਪੀਆ ਕਰ ਨਹੀਂ ਤਾਂ ਬੱਚਾ ਵਧੇਗਾ ਕਿਵੇਂ ? ਏਸ ਵਿਚ ਸੰਗ ਜਾਂ ਡਰ ਵਾਲੀ ਕੋਈ ਗੱਲ ਨਹੀਂ। ਬਿਲਕੁਲ ਮਾਮੂਲੀ ਗੱਲ ਹੈ। ਢਿੱਲੇ ਹੋਇਆਂ ਕੰਮ ਨਹੀਂ ਚੱਲਣਾ। ਕੀ ਚਾਹੀਦਾ ਹੈ ਮੈਨੂੰ ਦੱਸ, ਮੈਂ ਪ੍ਰਬੰਧ ਆਪੇ ਕਰਾਂਗਾ। ਰੋਗੀ ਜੇ ਡਾਕਟਰ ਦੀ ਮਦਦ ਨਾ ਕਰੇ ਤਾਂ ਕੰਮ ਕਿਵੇਂ ਚਲੇ ? ਉਂਜ ਇਹ ਕੋਈ ਰੋਗ ਥੋੜਾ ਏ। ਮੇਰਾ ਮਤਲਬ ਏ ਐਵੇਂ ਤੈਨੂੰ ਘਬਰਾਉਣ ਦੀ ਲੋੜ ਨਹੀਂ..."

ਉਹ ਇਕੋ ਵਾਰੀ ਕਿੰਨੀਆਂ ਹੀ ਗੱਲਾਂ ਛੇਤੀ ਛੇਤੀ ਕਹੀ ਜਾਂਦਾ ਹੈ। ਬਹੁਤ ਸਾਰੀਆਂ ਗੱਲਾਂ ਹਨ। ਆਪਣੇ ਅੰਦਰ ਹੋਣ ਵਾਲੀ ਉਥਲ-ਪੁਥਲ ਕਾਰਨ ਗੱਲ ਸਾਫ਼

ਨਹੀਂ ਹੁੰਦੀ ਤੇ ਇਹ ਜਾਣਨ ਪਿਛੋਂ ਗੱਲ ਨੂੰ ਠੀਕ ਕਰਕੇ ਦੱਸਣ ਨੂੰ ਮਨ ਕਰਦਾ ਹੈ। ਉਸਦੇ ਦਿਮਾਗ਼ ਵਿਚ ਉਹਦੀ ਆਪਣੀ ਕਹਾਣੀ ਘੁੰਮ ਰਹੀ ਹੈ। ਉਹਨੇ ਧਨ ਖ਼ੂਬ ਕਮਾਇਆ ਹੈ। ਦਾਣੇ ਪਾਣੀ ਦੇ ਮਾਮਲੇ ਵਿਚ ਨਿਧੜਕ ਹੈ। ਨੌਕਰੀ ਵਿਚ ਤਰੱਕੀ ਕਰਦਿਆਂ ਹੁਣ ਉਹ ਹੋਰ ਵੀ ਵੱਡਾ ਸਾਹਿਬ ਬਣਨ ਵਾਲਾ ਹੈ। ਪਰ ਜੇ ਕੁਝ ਹੀ ਨਾ ਵਧੇ ਤਾਂ ਨਾ ਧਨ ਦਾ ਕੋਈ ਮਤਲਬ ਹੈ ਤੇ ਨਾ ਨੇਕਨਾਮੀ ਦੀ ਲੰਮੀ ਡੋਰ ਦਾ।

"ਤੂੰ ਬਹੁਤਾ ਕੰਮ ਨਾ ਕਰਿਆ ਕਰ। ਥਕਾਵਟ ਹੁੰਦੀ ਹੈ? ਦਿਨ ਚੜ੍ਹਨ ਦੀ ਚਿੰਤਾ ਨਹੀਂ, ਤੂੰ ਅਜੇ ਸੁੱਤੀ ਰਹਿ। ਸੁੱਤੀ ਰਹਿ। ਮੈਨੂੰ ਅੱਜ ਕੋਈ ਕਾਹਲ ਨਹੀਂ, ਤੈਨੂੰ ਦੁਆਈ ਪਿਆ ਕੇ ਜਾਵਾਂਗਾ। ਤੂੰ ਸੌਂ ਜਾ।"

ਸਰੋਜਨੀ ਸੱਚਮੁੱਚ ਲੰਮੀ ਪਈ ਰਹੀ। ਇਹ ਹੈ ਉਹਦਾ ਪਤੀ। ਅਚਾਨਕ ਉਹਦਾ ਰੱਜ ਕੇ ਰੋਣ ਨੂੰ ਜੀਅ ਕੀਤਾ ਤੇ ਸਰਹਾਣੇ ਵਿਚ ਮੂੰਹ ਲੁਕਾ ਲਿਆ।

"ਨਹੀਂ, ਸਿੱਧੀ ਹੋ ਕੇ ਸੌਂ ਜਾ, ਇੰਜ ਠੀਕ ਰਹੇਗਾ। ਹਾਂ ਸੱਚ ਮੈਂ ਦੱਸਣਾ ਤਾਂ ਭੁੱਲ ਹੀ ਗਿਆ ਸਾਂ, ਕਾਰ ਬਾਰੇ ਅੱਜ ਗੱਲ ਨਬੇੜਨੀ ਹੀ ਪਏਗੀ। ਨਹੀਂ ਤਾਂ ਤੂੰ ਘੁੰਮਣ ਕਿਵੇਂ ਜਾਏਂਗੀ, ਚੰਗਾ, ਤੂੰ ਹੁਣ ਆਰਾਮ ਕਰ, ਅੱਜ ਸਭ ਠੀਕ ਹੋ ਜਾਏਗਾ।"

ਉਡਿਆ ਜਾ ਰਿਹਾ ਹੈ।

ਨਿੱਤ ਦਾ ਜੀਵਨ, ਪੁਰਾਣੇ ਪੀਲੇ ਪੰਨਿਆਂ ਵਾਂਗ ਜੀਵਨ ਦੀ ਪੋਥੀ ਵਿਚੋਂ ਨਵੇਂ ਪੰਨੇ ਖੁਲ੍ਹਦੇ ਆ ਰਹੇ ਹਨ। ਕਦੇ ਕਦੇ ਨਵਾਂ ਅਹਿਸਾਸ ਕਿਸੇ ਪੁਰਾਣੀ ਗੱਲ ਨੂੰ ਸਾਹਮਣੇ ਲਿਆ ਖੜੀ ਕਰਦਾ ਹੈ, ਓਹੋ ਸਮਾਂ, ਓਹੀ ਜਾਣਿਆ ਪਛਾਣਿਆ ਦ੍ਰਿਸ਼, ਮਨ ਵਿਚ ਓਹੋ ਜਿਹੇ ਹੀ ਖ਼ਿਆਲ, ਸੱਚੀਂ ਮੁੱਚੀਂ ਜਿਵੇਂ ਓਹੋ ਹੀ ਹੋਵੇ। ਕੁਝ ਸਮਾਂ ਅਤੀਤ ਵਿਚ ਗੁਜ਼ਾਰ ਕੇ ਅਚਾਨਕ ਇਹ ਮੁਰਝਾਇਆ ਹੋਇਆ ਪੱਤਾ ਅੱਖਾਂ ਸਾਹਮਣੇ ਹੀ ਮੁੜ-ਤੁੜ ਕੇ ਝੜ ਜਾਂਦਾ ਹੈ। ਪਰਛਾਵੇਂ ਦਾ ਡੂੰਘਾ ਸਾਹ ਆਉਂਦਾ ਹੈ—ਉਹ ਆਪਣੇ ਆਪ ਇਹ ਗੱਲ ਪੈਦਾ ਨਹੀਂ ਕਰਦਾ ਸਿਰਫ਼ ਇਸ ਨਾਲ ਯਾਦ ਸੰਤੁਸ਼ਟ ਹੁੰਦੀ ਹੈ। ਭੁੱਲਣ ਤੇ ਵੀ ਯਾਦਾਸ਼ਤ ਉਸ ਗੱਲ ਨੂੰ ਜਿਉਂ ਦੀ ਤਿਉਂ ਲਿਆ ਖੜਾ ਕਰਦੀ ਹੈ ਭਾਵੇਂ ਵਿਚਾਲੇ ਸਮੇਂ ਦਾ ਕਿੰਨਾ ਹੀ ਲੰਮਾ ਪਾੜਾ ਕਿਉਂ ਨਾ ਹੋਵੇ।

ਆਪਣੀ ਕਾਰ ਦੀ ਪਿਛਲੀ ਨਰਮ ਸੀਟ ਤੇ ਸੁਖ ਨਾਲ ਢੋਅ ਲਾ ਕੇ ਬੈਠੀ ਸਰੋਜਨੀ ਸੋਚੀ ਜਾਂਦੀ ਹੈ। ਅੱਗੇ ਬਲੀਦੱਤ ਡਰਾਈਵਰ ਦੇ ਨਾਲ ਬੈਠਾ ਹੈ। ਕਾਰ ਚਲਾਉਣ ਲਈ ਕੀ ਕੀ ਗੱਲਾਂ ਸਿਖਣੀਆਂ ਜ਼ਰੂਰੀ ਹਨ। ਇਹਦੇ ਲਈ ਉਹ ਬੜਾ ਕਾਹਲਾ ਹੈ। ਡਰਾਈਵਰ ਨੂੰ ਮੁੜ ਮੁੜ ਪੁੱਛਦਾ ਏ। ਉਹ ਚਾਹੁੰਦਾ ਹੈ ਕਿ ਖ਼ੁਦ ਡਰਾਈਵ ਕਰਨਾ ਸਿੱਖੇ।

ਇਹ ਮਿਸਟਰ ਸ਼ਰਮਾ ਦੀ ਕਾਰ ਹੈ। ਸ਼ਰਮਾ ਜੀ ਦੇ ਮਰਨ ਪਿਛੋਂ ਉਹਨਾਂ ਦੇ ਸ਼ਹਿਰੋਂ ਕਈ ਆਦਮੀ ਆਏ ਸਨ ਤੇ ਉਹਨਾਂ ਦੀਆਂ ਸਾਰੀਆਂ ਚੀਜ਼ਾਂ ਬੜੀਆਂ ਸਸਤੀਆਂ ਵੇਚ ਗਏ ਸਨ। ਓਦੋਂ ਬਲੀਦੱਤ ਨੇ ਉਹਨਾਂ ਦੀ ਕਾਰ ਖ਼ਰੀਦ ਲਈ ਸੀ।

"ਤੂੰ ਕਹਿੰਦੀ ਸੈਂ ਨਾ ਕਿ ਰਣਜੀਤ ਬਾਬੂ ਵਰਗੀ ਕਾਰ ਲਓ, ਉਸ ਨਾਲੋਂ ਵੀ ਵਧੀਆ ਸ਼ਰਮਾ ਹੋਰਾਂ ਦੀ ਕਾਰ ਖ਼ਰੀਦ ਲਈ ਏ। ਵਿਚਾਰੇ ਨੂੰ ਕਿੰਨਾ ਸ਼ੌਕ ਸੀ। ਖ਼ਰੀਦੇ ਕੋਈ, ਵਰਤੇ ਕੋਈ। ਇਹੀ ਤਾਂ ਦੁਨੀਆਂ ਦੀ ਰੀਤ ਹੈ। ਚਲੋ ਅਸੀਂ ਲੈ ਲਈ, ਸ਼ਰਮਾ ਹੋਰੀਂ ਹੁੰਦੇ ਤਾਂ ਵੀ ਉਹਨਾਂ ਨੇ ਖ਼ੁਸ਼ ਹੋਣਾ ਸੀ। ਅਸੀਂ ਨਾ ਲਈ ਹੁੰਦੀ ਤਾਂ ਕੋਈ ਹੋਰ ਲੈ ਜਾਂਦਾ। ਕੋਈ ਠੇਕੇਦਾਰ ਆਇਆ ਸੀ ਕਾਰ ਨਾਲ, ਆਖਣ ਲੱਗਾ--"ਠੀਕ ਹੈ, ਠੀਕ ਏ ਜੇ ਤੁਹਾਨੂੰ ਪਸੰਦ ਏ ਤੇ ਤੁਹਾਡੀ ਬੀਵੀ ਨੂੰ ਚੰਗੀ ਲਗਦੀ ਏ ਤਾਂ ਸਮਝਾਂਗਾ ਕਿ ਮੇਰੀ ਮਿਹਨਤ ਸਫ਼ਲ ਹੋਈ। ਗਿਆਰਾਂ ਹਜ਼ਾਰ ਰੁਪਏ ਦਾ ਕੀ ਹੁੰਦਾ ਏ।"

ਇਹ ਉਸਦੀ 'ਆਪਣੀ' ਕਾਰ ਹੈ। ਆਪਣੀ, ਕਾਹਦੀ ? ਸ਼ਰਮਾ ਦੀ ? ਉਹ ਤਾਂ ਚਲੇ ਗਏ। ਬਲੀਦੱਤ ਨੇ ਆਪ ਤਾਂ ਰੁਪਏ ਦਿਤੇ ਨਹੀਂ ਸਨ ਅਤੇ ਜਿਸ ਨੇ ਦਿਤੇ ਸਨ, ਉਹ ਤਾਂ ਕਹਿ ਰਿਹਾ ਸੀ--"ਸਿਰਫ਼ ਗਿਆਰਾਂ ਹਜ਼ਾਰ ਨੇ।" ਕੀ ਪਤਾ ਉਸ ਨਾਲ ਫੇਰ ਕਦੇ ਮੁਲਾਕਾਤ ਹੋਵੇਗੀ ਵੀ ਕਿ ਨਹੀਂ...ਬਲੀਦੱਤ ਦੀ ਬਦਲੀ ਜੁ ਹੋ ਰਹੀ ਹੈ। ਕਾਰ ਨੂੰ ਜਿਹੜਾ ਵਰਤੇ ਉਸੇ ਦੀ ਹੁੰਦੀ ਹੈ। ਕਾਰ ਉਸਦੀ ਆਪਣੀ ਹੈ।

ਸਭ ਕੁਝ ਉਸੇ ਤਰ੍ਹਾਂ ਹੀ ਹੈ। ਉਹੀ ਕਾਰ। ਉਹੀ ਸਿੱਧਾ ਤੇ ਲੰਮਾ ਰਾਹ ਦੋਹੀਂ ਪਾਸੀਂ ਰੁੱਖਾਂ ਦੀਆਂ ਕਤਾਰਾਂ। ਇਹੋ ਹੀ ਉਹ ਸਮਾਂ ਹੈ ਜਦੋਂ ਦਿਨ ਦੇ ਛਿੱਪਣ ਨਾਲ, ਪੰਛੀ ਆਪਣੇ ਆਲ੍ਹਣਿਆਂ ਵਿਚ ਪਹੁੰਚਣ ਲਈ ਪਾਗਲ ਹੁੰਦੇ ਹਨ ਤੇ ਲੋਕੀਂ ਘਰਾਂ ਨੂੰ ਮੁੜਨ ਲਈ ਕਾਹਲੇ ਪੈ ਜਾਂਦੇ ਹਨ। ਸਾਹਮਣੇ ਵਾਲਾ ਦ੍ਰਿਸ਼ ਵੇਖ ਕੇ ਉਹ ਅੰਦਾਜ਼ਾ ਲਾ ਲੈਂਦਾ ਹੈ ਕਿ ਸਾਹਮਣੇ ਕੀ ਹੈ। ਥੋੜ੍ਹੀ ਦੂਰ ਕੰਪਨੀ ਦੀ ਆਰਾ-ਮਿਲ ਦਾ ਛੋਟਾ ਡਿਪੂ ਹੈ। ਦੂਜੇ ਪਾਸੇ ਜੰਗਲ ਵਿਚ ਕੰਪਨੀ ਦਾ ਬੰਗਲਾ ਹੈ ਜਿਸ ਦਾ ਵਿਹੜਾ ਰਾਹ ਦੇ ਨਾਲ ਲੱਗਦਾ ਹੈ। ਅਨੁਮਾਨ ਲਾਇਆ ਜਾ ਸਕਦਾ ਹੈ ਕਿ ਅੰਦਰ ਕੀ ਹੋਵੇਗਾ। ਅੰਦਰ ਵੜਦਿਆਂ ਹੀ ਦੋਹੀਂ ਪਾਸੀਂ ਕਲਮੀ ਅੰਬਾਂ ਦਾ ਬਾਗ਼, ਪਿਛੇ ਗੁਲਾਬ ਦੀਆਂ ਕਿਆਰੀਆਂ—ਬੇਸ਼ੁਮਾਰ ਪੌਦੇ ਉਗ ਆਏ ਹਨ--ਕਿੰਨੇ ਹੀ ਫੁੱਲ ਖਿੜੇ ਹੋਏ ਹਨ। ਸੋਚਦਿਆਂ ਸੋਚਦਿਆਂ ਹੀ ਉਹ ਬੰਗਲਾ ਨਿਕਲ ਗਿਆ। ਜ਼ਰੂਰ ਪਿਛੇ ਰਹਿ ਗਿਆ ਹੋਵੇਗਾ। ਡੂੰਘਾ ਸਾਹ ਲੈ ਕੇ ਸੋਚਿਆ--ਲੈ ਚੰਗੀ ਤਰ੍ਹਾਂ ਵੇਖਿਆ ਵੀ ਨਹੀਂ ਜਾ ਸਕਿਆ। ਹੁਣ ਇਕ ਕੱਦਾਵਾਰ ਸਾਲ ਦੇ ਰੁੱਖ ਦਾ ਮੁੱਢ ਦਿਸ ਰਿਹਾ ਹੈ ਤੇ ਖੱਬੇ ਪਾਸੇ ਅੱਧੀ ਕੱਟੀ ਹੋਈ ਇਕ ਪਹਾੜੀ ਹੈ। ਕੋਈ ਕਹਿੰਦਾ ਸੀ ਏਸੇ ਵੇਲੇ ਏਥੇ ਰਿੱਛ ਨਿਕਲਦੇ ਹਨ। ਏਥੇ ਪਹੁੰਚ ਕੇ ਕੰਡਿਆਂ, ਮੁੱਢੀਆਂ ਦੇ ਭਰੇ ਜੰਗਲ ਵਿਚ ਇਕ ਕਾਲਾ ਪੱਥਰ ਵੇਖ ਕੇ ਸਰੋਜਨੀ ਪੁੱਛਦੀ ਹੈ--"ਔਹ ਦੂਰ--ਕਿਧਰੇ ਰਿੱਛ ਤਾਂ ਨਹੀਂ ?"

"ਕਿਥੇ ?" ਧੌਣ ਨੀਵੀਂ ਹੋ ਜਾਂਦੀ ਹੈ। ਤੱਤਾ ਸਾਹ ਦਿਹ ਨੂੰ ਛੂੰਹਦਾ ਹੈ। ਕੀਹਦੀ, ਕਿਥੇ ਕੌਣ ਹੈ ?

ਫੇਰ ਪੱਥਰਾਂ ਦਾ ਡਿਪੂ। ਕੁਲੀਆਂ ਦੀ ਬਸਤੀ ਤੋਂ ਕੁਝ ਦੂਰ ਪਹਾੜ ਹੇਠਾਂ

ਇਕ ਛੋਟੀ ਜਿਹੀ ਕੋਠੀ ਹੈ । ਪਿਛਲੇ ਪਾਸੇ ਝੀਲ ਹੈ ਅਤੇ ਦਲਾਣ ਤੇ ਇਕ ਵੱਡੇ ਰੁੱਖ ਹੇਠਾਂ ਕਿਸੇ ਜੰਗਲ ਦੇ ਦੇਵਤੇ ਦਾ ਮੰਦਰ ਹੈ । ਇਕ ਲੰਮਾ ਬਾਂਸ ਰੁੱਖ ਨਾਲ ਬੰਨ੍ਹ ਕੇ ਉਸ ਤੇ ਚਿੱਟਾ ਝੰਡਾ ਲਾਇਆ ਹੋਇਆ ਹੈ ਜਿਹੜਾ ਦੂਰੋਂ ਹੀ ਦਿੱਸਦਾ ਹੈ । ਇਹ ਥਾਂ ਦੀਆਂ ਨਿਸ਼ਾਨੀਆਂ ਹਨ । ਕੋਠੀ ਦੇ ਪਿਛਲੇ ਪਾਸੇ ਝੀਲ ਦੇ ਕਿਨਾਰੇ ਇਕ ਵੱਡਾ ਸਾਰਾ ਪੱਥਰ ਹੈ ਜਿਸ ਦੇ ਨੇੜੇ ਮੌਲਸਰੀ ਦਾ ਇਕ ਵੱਡਾ ਰੁੱਖ ਹੈ । ਇਸ ਦੀ ਛਾਂ ਹੇਠ ਬਹਿ ਕੇ ਝੀਲ ਵਿਚ ਡੁੱਬਦੇ ਸੂਰਜ ਦਾ ਸੁਹਣਾ ਨਜ਼ਾਰਾ ਦਿੱਸਦਾ ਹੈ । ਆਸੇ ਪਾਸੇ ਤਰਦੀਆਂ ਮੱਛੀਆਂ ਵੀ ਵੇਖੀਆਂ ਜਾ ਸਕਦੀਆਂ ਹਨ ।

ਗੱਲ ਵਿਚੋਂ ਗੱਲ ਯਾਦ ਆ ਜਾਂਦੀ ਹੈ । ਪੁਰਾਣੀ ਭੁੱਲੀ ਗੱਲ ਯਾਦ ਆ ਜਾਂਦੀ ਹੈ । ਮਨ ਫੁੱਲ ਵਾਂਗ ਖਿੜ ਉਠਦਾ ਹੈ । ਪਰ ਉਹਤੋਂ ਅੱਗੇ ਕੁਝ ਨਹੀਂ ਸੋਚ ਸਕਦਾ । ਭਾਨਮਤੀ ਦੇ ਜਾਦੂ ਵਾਂਗ ਖੇਲ ਖ਼ਤਮ ਹੋ ਚੁੱਕਾ ਹੈ ।

ਸ਼ਰਮਾ ਦੀ ਗੱਲ ਨਹੀਂ, ਰਣਜੀਤ ਬਾਬੂ ਵੀ ਗਏ, ਜਿਉਂਦਿਆਂ ਵੀ ਨਾ ਹੋਇਆਂ ਵਰਗੇ ਹਨ । ਦੁਨੀਆਂ ਵਿਚ ਸਾਰੇ ਲੋਕ ਦੂਜਿਆਂ ਲਈ ਤਾਂ ਨਹੀਂ ਜਿਉਂਦੇ । ਯਾਦ ਰਾਹ ਦੀ ਧੂੜ ਨਾਲ ਜਾ ਜੁੜਦੀ ਹੈ । ਹਰ ਪਲ ਦੀ ਪਛਾਣ । ਜਾਣ-ਪਛਾਣ ਵਾਲੇ ਹਜ਼ਾਰਾਂ ਲੋਕ, ਸੜਕ ਦੇ ਅਨੇਕਾਂ ਧੂੜ ਦੇ ਕਿਣਕਿਆਂ ਵਾਂਗ ਅੱਡ ਨਹੀਂ ਕੀਤੇ ਜਾ ਸਕਦੇ । ਤੇ ਜੀਵਨ ਵਿਚ ਖ਼ਾਸ ਅਹਿਸਾਸ ਕਰਕੇ ਸਾਰੇ ਕਦੋਂ ਕਿਹੜੀ ਗੱਲ ਕਰਕੇ, ਕਿਹੜੇ ਮੂਡ ਵਿਚ, ਦਿਨ ਰਾਤ ਦੇ ਜੀਵਨ ਨੇ ਕਿਹੜਾ ਰੰਗ ਚੜ੍ਹਾਇਆ ਸੀ । ਉਹ ਇਹਨਾਂ ਰਾਹਾਂ ਉਤੇ ਬਣੀਆਂ ਕੋਠੀਆਂ ਵਾਂਗ ਸਭ ਕੁਝ ਭੁੱਲ ਜਾਂਦੀ ਹੈ । ਜੀਵਨ ਦੀ ਸ਼ਾਹਰਾਹ ਤੇ ਬਣੀ ਇਕ ਸਰਾਂ । ਘਰ ਓਹੀ ਹੋਵੇਗਾ, ਨਵੇਂ ਰਾਹੀ ਆਉਂਦੇ ਰਹਿਣਗੇ ਜਿਹੜਾ ਚਲਾ ਗਿਆ ਉਹ ਗਿਆ ।

ਆਥਣ ਹੋ ਗਿਆ । ਜਾਣੀਆਂ ਪਛਾਣੀਆਂ ਥਾਵਾਂ ਦੀਆਂ ਨਿਸ਼ਾਨੀਆਂ ਬੁਝ ਕੇ ਅਲੋਪ ਹੋ ਰਹੀਆਂ ਹਨ । ਫੇਰ ਘੁੱਪ ਹਨੇਰਾ । ਕਾਰ ਭੱਜੀ ਜਾ ਰਹੀ ਹੈ । ਸਰੋਜਨੀ ਦੀ ਦੁੱਖ ਦੀ ਭਾਵਨਾ ਪ੍ਰਤੀਰੋਧ ਲਈ ਤਿਆਰ ਹੋ ਗਈ । ਦੱਬੇ-ਘੁੱਟੇ ਪਛਤਾਵੇ ਦੀ ਹਾਹਾਕਾਰ ਦੇ ਵਿਰੁੱਧ ਇਹ ਜਿਵੇਂ ਉਹਦੇ ਜਿਉਂਦੇ ਵਿਅਕਤਿਤਵ ਦੀ ਪ੍ਰਤੀਕਿਰਿਆ ਹੈ । ਕੌਣ ਕਹਿੰਦਾ ਹੈ ਕਿ ਸਭ ਕੁਝ ਖ਼ਤਮ ਹੋ ਗਿਆ ? ਉਸਦੀ ਦਿਹ ਹੈ, ਸਿਹਤ ਹੈ, ਸਾਹ ਚਲਦੇ ਹਨ ਤੇ ਇਹਨਾਂ ਸਾਰਿਆਂ ਤੋਂ ਵੱਧ ਉਸ ਵਿਚ ਜੀਵਨ ਦੇ ਸੰਬੰਧਾਂ ਦੀ ਡੋਰ ਹੈ...ਉਹਦੀ ਹੋਣ ਵਾਲੀ ਸੰਤਾਨ । ਇਹੋ ਉਸ ਨੂੰ ਅਨਹੋਣੀ ਵਾਂਗ ਚੰਚਲ ਕਰ ਦਿੰਦੀ ਹੈ । ਉਦਾਸੀ ਤੋੜ ਕੇ ਮਨ ਵਿਚ ਕਿੰਨੀਆਂ ਹੀ ਕਾਮਨਾਵਾਂ ਦੀ ਇਕ ਲਹਿਰ ਪੈਦਾ ਕਰ ਦਿੰਦੀ ਹੈ ਤੇ ਉਹਦੀ ਕਲਪਨਾ ਵਿਚ ਤ੍ਰਿਪਤੀ ਲੈ ਆਉਂਦੀ ਹੈ ।

ਹਨੇਰੇ ਨਾਲ ਮਨ ਵਿਚ ਕਾਮਨਾ ਦੀ ਅੱਗ ਮੱਚ ਪੈਂਦੀ ਹੈ ਤੇ ਉਹਦੀਆਂ ਅੱਖਾਂ ਕਿਸੇ ਮਾਸਾਹਾਰੀ ਜਾਨਵਰ ਵਾਂਗ ਲਿਸ਼ਕਣ ਲੱਗ ਪੈਂਦੀਆਂ ਹਨ । ਸ਼ਰਮਾ ਚਲਾ ਗਿਆ ਪਰ ਸਰੋਜਨੀ ਲਈ ਉਹਦੀ ਕਾਰ ਤਾਂ ਹੈ । ਸ਼ਰਮਾ ਗਿਆ ਪਰ ਉਹ ਆਪ

ਤਾਂ ਹੈ । ਭੋਗ ਲਈ ਸਾਰੀ ਦੁਨੀਆਂ ਹੈ ਪਰ ਭੋਗਣ ਦੀ ਯੋਗਤਾ ਤਾਂ ਆਪਣੇ ਅੰਦਰ ਹੀ ਹੁੰਦੀ ਹੈ । ਜਾਣ ਦਿਓ ਸ਼ਰਮਾ ਨੂੰ ਜਾਣ ਦਿਓ ਰਣਜੀਤ ਨੂੰ । ਨਮਿੱਤ ਦੇ ਬਾਲਣ ਨਾਲ ਧਰਤੀ ਸਦਾ ਹਰੀ ਰਹੇਗੀ ਤੇ ਉਹ ਆਪ ਸਦਾ ਅੱਗ ਵਾਂਗ ਮੱਚਦੀ ਰਹੇਗੀ ।

ਗਰਮ ਧਰਤੀ ਵਾਂਗ ਉਹ ਸਭ ਕੁਝ ਸਿੱਖਣਾ ਚਾਹੁੰਦੀ ਹੈ । ਨਾਰੀ ਦੇ ਅਨੰਤ ਮਾਤਰੀ ਰੂਪ ਦੀ ਪਿਆਰ ਇਕ ਵਾਰ ਜਗਾ ਕੇ ਉਹ ਸਭ ਕੁਝ ਸੇਕ ਲੈਣਾ ਚਾਹੁੰਦੀ ਹੈ, ਪਰ ਕਿਸ ਨੂੰ ? ਹਨੇਰੇ ਰਾਹ ਤੇ ਕਾਰ ਸਾਂ-ਸਾਂ ਕਰਦੀ ਭੱਜੀ ਜਾਂਦੀ ਹੈ । ਚਾਨਣ ਵਿਚ ਜਿੰਨਾ ਰਾਹ ਦਿੱਸਣ ਲੱਗ ਪੈਂਦਾ ਹੈ ਉੱਨਾ ਹੀ ਪਿੱਛੇ ਰਹਿੰਦਾ ਜਾਂਦਾ ਹੈ । ਫੇਰ ਵੀ ਰਾਹ ਸਾਹਮਣੇ ਖੁਲ੍ਹਾ ਪਿਆ ਹੈ ।

ਤੱਤੀ ਦਿਹ ਵਿਚੋਂ ਡੂੰਘੇ ਸਾਹਾਂ ਨਾਲ ਆਪਣੀਆਂ ਭਾਵਨਾਵਾਂ ਸਮੇਟਦੀ ਸਰੋਜਨੀ ਉਸੇ ਪੁਰਾਣੇ ਸ਼ਹਿਰ ਵੱਲ ਜਾ ਰਹੀ ਹੈ । ਆਪਣਾ ਛੋਟਾ ਜਿਹਾ ਪੁਰਾਣਾ ਘਰ ਸਾਹਮਣੇ ਦਿੱਸ ਪੈਂਦਾ ਹੈ, ਜਿਥੇ ਉਹ ਕਾਲਜੀਏਟ ਕਸਰਤ ਕਰਦਾ ਹੁੰਦਾ ਸੀ, ਬੰਸਰੀ ਵਜਾਉਂਦਾ ਹੁੰਦਾ ਸੀ । ਕਦੇ ਕੋਈ ਆ ਕੇ ਆਵਾਜ਼ ਮਾਰਦਾ ਤਾਂ ਕੋਈ ਹੋਰ ਹੀ ਦਿੱਸ ਪੈਂਦਾ...ਥਾਲ ਚੱਕੀ ਫਿਰਦੇ । ਬਾਰ੍ਹਾਂ ਘਰਾਂ ਦੇ ਭੰਡ ਉਪਰ ਵਾਲੇ ਮਹਾਂਪਾਤਰ । ਉਦੋਂ ਉਹ ਸਿਰਫ਼ ਵੇਖ ਹੀ ਸਕਦੀ ਸੀ, ਮਨ ਦੇ ਬੂਹੇ ਬੰਦ ਸਨ ਤੇ ਨਾ ਹੀ ਉਹਨੇ ਖੋਹਲੇ ਸਨ । ਮਨ ਦੇ ਕਿਸੇ ਖੂੰਜਿਓਂ ਉਠੀ ਸੂਚਨਾ ਦੀ ਵਿਆਖਿਆ ਇਕਦਮ ਪਰਤੱਖ ਹੋ ਗਈ, ਨਹੀਂ, ਅਤੀਤ ਦੀ ਕਿਸੇ ਘਟਨਾ ਨੂੰ ਸਪਰਸ਼ ਕੀਤਾ ਤਾਂ ਅੱਜ ਦੀਆਂ ਨਵੀਆਂ ਅੱਖਾਂ ਅਤੀਤ ਲਈ ਕਾਹਲੀਆਂ ਪੈ ਗਈਆਂ ਹਨ । ਉਸ ਵਿਚ ਉਹ ਮਤਲਬ ਨੂੰ ਸਾਫ਼ ਸਾਫ਼ ਵੇਖ ਰਹੀ ਹੈ । ਅਤੀਤ ਕਰਕੇ ਹੀ ਦੁਖੀ ਜਾਂਦੀ ਹੈ । ਉਸੇ ਸ਼ਹਿਰ ਵਲ ਫੇਰ ਮੁੜੀ ਆਉਂਦੀ ਹੈ ਪਰ ਵੱਖਰੇ ਹਾਲਾਤਾਂ ਵਿਚ । ਜੋ ਗਿਆ, ਉਹ ਗਿਆ । ਉਸਦਾ ਥੋੜ੍ਹਾ ਬਹੁਤ ਕੁਝ ਉਹ ਆਪ ਹੈ । ਹੋ ਸਕਦਾ ਹੈ ਭਵਿੱਖ ਵਿਚ...

ਰਾਤ ਦੇ ਤਕਰੀਬਨ ਨੌਂ ਵੱਜੇ ਹਨ । ਸ਼ਹਿਰ ਦੀਆਂ ਬੱਤੀਆਂ ਚਲਦੀ ਕਾਰ ਵਲ ਭੱਜੀਆਂ ਆ ਰਹੀਆਂ ਹਨ ਜਿਵੇਂ ਗਲ ਵਿਚ ਰੌਸ਼ਨੀ ਦਾ ਹਾਰ ਪਾ ਦੇਣਗੀਆਂ । ਬਲੀਦੱਤ ਨੇ ਅਚਾਨਕ ਪੁੱਛਿਆ—"ਕੀ ਗੱਲ ਸਰੋਜ ਸੌਂ ਗਈ ਏਂ ?"

"ਨਹੀਂ..."

"ਤਾਂ ਜਾਗ ਪਈ ਏਂ ? ਸਾਰੇ ਰਾਹ ਕੋਈ ਗੱਲ ਨਹੀਂ ਕੀਤੀ, ਕਾਫ਼ੀ ਆਰਾਮ ਮਿਲਿਆ ਹੋਵੇਗਾ ? ਠੀਕ ਏ, ਡਾਕਟਰ ਵੀ ਕਹਿੰਦਾ ਸੀ ਖ਼ੂਬ ਆਰਾਮ ਕਰੋ । ਇਕ ਤਾਂ ਤੇਰੀ ਅਜਿਹੀ ਹਾਲਤ, ਉਤੋਂ ਰਾਹ ਬੜਾ ਲੰਮਾ । ਕੁਝ ਵੀ ਹੋਵੇ ਨਵੀਂ ਕਾਰ ਸ਼ੁਰੂ ਵਿਚ ਹੀ ਕੰਮ ਆ ਗਈ । ਲੋਕ ਕਹਿੰਦੇ ਨੇ ਕਿ ਇਸ ਕਾਰ ਤੇ ਗਿਲਾਸ ਪਾਣੀ ਦਾ ਭਰ ਕੇ ਰੱਖ ਦਿਓ, ਹਿਲਦਾ ਤਕ ਨਹੀਂ, ਇਹੋ ਜਿਹਾ ਡੀਜ਼ਾਈਨ ਏ । ਕਿਉਂ ਹੈ ਕਿ ਨਹੀਂ ? ਤੈਨੂੰ ਕਿਵੇਂ ਲੱਗੀ ? ਘਰ ਦੇ ਤਾਂ ਨੇੜੇ ਈ ਪਹੁੰਚ ਗਏ ਆਂ ।"

ਔਹ ਸਾਹਮਣੇ ਪੁਰਾਣਾ ਘਰ ਦਿੱਸਦਾ ਏ । ਬਲੀਦੱਤ ਦਾ ਦਫ਼ਤਰ ਤੇ ਉਸਦੇ ਨੇੜਿਓਂ ਲੰਘਦਾ ਪਿੰਡ ਦਾ ਭੀੜਾ ਜਿਹਾ ਰਾਹ, ਜਿਸ ਦੇ ਦੋਵੇਂ ਪਾਸੇ ਘਰ ਬਣੇ ਹੋਏ

ਹਨ । ਇਹਨਾਂ ਘਰਾਂ ਦੇ ਅਖ਼ੀਰ ਤੇ ਹੀ ਬਲੀਦੱਤ ਦਾ ਪੁਰਾਣਾ ਘਰ ਹੈ । ਉਸਦੇ ਬੂਹੇ ਨੇੜੇ ਸੰਤਰੇ ਤੇ ਪਪੀਤੇ ਦੇ ਰੁੱਖ ਹਨ । ਇਕ ਪਾਸੇ ਰਸੋਈ ਸੈਲ ਹੈ । ਸੁਆਣੀ ਸਰੋਜਨੀ ਦੇ ਕੰਮ ਕਰਨ ਲਈ ਪੁਰਾਣੇ ਤਲਾਅ ਵਿਚੋਂ ਆ ਰਹੀ ਪੱਤਿਆਂ ਦੀ ਗਿੱਲੀ ਗੰਧ ਵਾਂਗ ਉਸ ਪੁਰਾਣੇ ਜੀਵਨ ਦਾ ਸ਼ਾਂਤਮਈ ਪ੍ਰਭਾਵ ਆਪਣੇ ਉਤੇ ਪੈਂਦਾ ਲਗਦਾ ਹੈ ।

ਅੱਖਾਂ ਮਿਚ ਜਾਂਦੀਆਂ ਹਨ ।

ਗਊ ਜਾਤੀ ਦਾ ਉਦਾਸ ਜੀਵਨ...ਅੱਖਾਂ ਝਪਕ ਰਹੀਆਂ ਹਨ, ਪਰ ਕਿਸੇ ਪਾਰਟੀ ਵਿਚ ਬਹਿ ਕੇ ਲਾਜਵਾਬ ਸੁਆਲਾਂ ਦੀ ਲੜੀ ਬਣਾ ਕੇ ਬੰਦਿਆਂ ਵਲੋਂ ਜੱਗ ਦਿਖਾਵੇ ਲਈ ਕੀਤੀ ਭੱਜ-ਨੱਸ ਇਸ ਵੇਲੇ ਨਹੀਂ ਹੋ ਰਹੀ । ਸਰੋਜਨੀ ਨੂੰ ਅਨੇਕਾਂ ਦਿਲਚਸਪ ਗੱਲਾਂ ਯਾਦ ਆਈਆਂ । ਕਾਰ ਮੁੜ ਪਈ ਹੈ । ਸਰੋਜਨੀ ਨੇ ਬਾਹਰ ਵਲ ਤੱਕਿਆ । ਖੱਬੇ ਪਾਸੇ ਉਹੀ ਰਾਹ ਤੇ ਪਿਛਾਂਹ ਤੱਕ ਕੇ ਸਰੋਜਨੀ ਨੇ ਜਿਵੇਂ ਚੀਕਦਿਆਂ ਆਖਿਆ...

"ਏਧਰ ਕਿਧਰ ? ਰਾਹ ਭੁੱਲ ਗਏ ? ਡਰਾਈਵਰ ਰਾਹ ਤਾਂ ਪਿੱਛੇ ਖੱਬੇ ਪਾਸੇ ਰਹਿ ਗਿਆ ।"

ਕਾਰ ਚਲਦੀ ਰਹੀ । ਬਲੀਦੱਤ ਨੇ ਹੋ-ਹੋ ਕਰਕੇ ਹੱਸਦਿਆਂ ਕਿਹਾ, "ਠੀਕ ਏ ਠੀਕ ਏ ਹਾ-ਹਾ । ਵਾਹ ਬਈ ਸਰੋਜ ਉਸੇ ਤੰਗ ਰਾਹ ਫੇਰ ਮੁੜ ਚੱਲੀ ਏਂ ? ਤੂੰ ਭੁੱਲ ਜਾਨੀ ਏਂ ਕਿ ਕੌਣ ਏਂ । ਵੱਡੇ ਸਾਹਿਬ ਦੀ ਕੋਠੀ, ਯਾਨੀ ਸਾਡੀ ਕੋਠੀ, ਅਗਾਂਹ ਹੈ । ਅਸੀਂ ਪਹੁੰਚ ਗਏ ਆਂ । ਆਹ ਏ ਘਰ ਓਧਰ ਕਿਧਰ ਜਾਣਾ ਸੀ ?"

ਸਰੋਜਨੀ ਵਿਚੋਂ ਜਿਵੇਂ ਬਿਜਲੀ ਨਿਕਲ ਗਈ । ਸੱਚੀਂ ਉਸਦੀ ਸ਼੍ਰੇਣੀ ਬਦਲ ਗਈ ਹੈ । ਚੁੱਪਚਾਪ ਸਿਧੀ ਬਹਿ ਕੇ ਉਹ ਕਰਮਾਂ ਦੀ ਅੱਖ ਨਾਲ ਸਾਹਮਣੇ ਵਿਹੜੇ ਦੇ ਵੱਡੇ ਫਾਟਕ ਵਲ ਤੱਕਦੀ ਰਹੀ ।

ਦਫ਼ਤਰ ਦੀ ਇਮਾਰਤ ਦੇ ਅੱਗੇ ਇਕ ਛੋਟਾ ਜਿਹਾ ਬਗ਼ੀਚਾ ਜਿਹੜਾ ਖ਼ਾਸ ਸੰਭਾਲ ਨਾ ਹੋਣ ਕਰਕੇ ਕੋਈ ਬਹੁਤਾ ਵਧਿਆ-ਫੁੱਲਿਆ ਨਹੀਂ ਪਰ ਇਹ ਕੰਪਨੀ ਦੇ ਵੱਡੇ ਸਾਹਿਬ ਦੀ ਸ਼ਖ਼ਸੀਅਤ ਦਾ ਚਿੰਨ੍ਹ ਹੈ । ਉਸ ਵਿਚ ਬੈਠਣ ਲਈ ਪੱਥਰ ਦਾ ਬੈਂਚ ਹੈ । ਘੁੰਮਣ ਫਿਰਨ ਲਈ ਕੱਚਾ ਰਾਹ ਵੀ ਛੱਡਿਆ ਹੋਇਆ ਹੈ । ਜੇ ਕੋਈ ਚਾਹੇ ਤਾਂ ਘੁੰਮ ਫਿਰ ਕੇ ਧੂੜ ਵੀ ਫੱਕ ਸਕਦਾ ਹੈ ਕਿਉਂਕਿ ਬਗ਼ੀਚੇ ਦੇ ਪਾਸੇ ਢਿੱਡ ਤੱਕ ਉਚੀ ਵਾੜ ਦੇ ਪਰਲੇ ਪਾਸੇ ਗੈਰੇਜ ਨੂੰ ਰਾਹ ਜਾਂਦਾ ਹੈ ਤੇ ਸਾਰੀਆਂ ਕਾਰਾਂ ਮੋਟਰਾਂ ਤੇ ਹੋਰ ਗੱਡੀਆਂ ਉਸੇ ਰਾਹ ਹੋ ਕੇ ਜਾਂਦੀਆਂ ਹਨ । ਜਿਸ ਕੋਲ ਸਮਾਂ ਹੈ ਉਹ ਘੁੰਮ ਫਿਰ ਕੇ ਬਗ਼ੀਚਾ ਵੀ ਵੇਖ ਸਕਦਾ ਹੈ । ਛੋਟੇ ਰਾਹ ਦੇ ਨਾਲ ਨਾਲ ਘਾਹ ਨਾਲ ਜਾਲ ਜਿਹਾ ਬਣਾਇਆ ਹੋਇਆ ਏ । ਘਾਹ ਮੁਰਝਾਇਆ ਹੋਇਆ ਹੈ । ਕਿਧਰੇ ਕੋਈ ਗੋਲ ਟੁਕੜੀ ਤੇ ਕਿਧਰੇ ਤਿਕੋਣੀ, ਕੋਈ ਚਿੜੀ ਵਰਗੀ ਕੋਈ ਪਾਨ ਦੇ ਪੱਤੇ ਵਰਗੀ, ਕਈ ਥਾਈਂ ਕਈ ਟੁੱਕੜੀਆਂ ਪਛਾਣੀਆਂ ਨਹੀਂ ਜਾਂਦੀਆਂ । ਮਾਲੀ ਨੂੰ

ਪੁੱਛੋ ਤਾਂ ਦੱਸ ਦੇਵੇਗਾ...ਇਹ ਮੋਰ ਵਾਂਗ ਕੱਟੀ ਹੋਈ ਹੈ, ਇਹ ਹਾਥੀ ਵਾਂਗ। ਥਾਂ ਥਾਂ ਗਮਲਿਆਂ ਵਿਚ ਨਿਰਜੀਵ ਪੌਦੇ ਲੱਗੇ ਹੋਏ ਹਨ। ਐਧਰ ਓਧਰ ਕੁਝ ਮੌਸਮੀ ਫੁੱਲ, ਕੋਈ ਚੰਗੀ ਤਰ੍ਹਾਂ ਨਹੀਂ ਖਿੜੇ ਹੋਏ ਜਿਵੇਂ ਇਹਨਾਂ ਦਾ ਕੋਈ ਮਾਲਕ ਹੋਵੇ, ਫੱਲਾਂ ਦਾ ਇਕ ਅਜਿਹਾ ਝੁੰਡ ਜਿਹਾ। ਕੁਝ ਲਾਲ ਕਨੇਰ, ਵਾੜ ਦੇ ਨੇੜੇ ਕੇਨਾ ਲੱਗਾ ਹੋਇਆ ਹੈ ਜਿਸ ਦੇ ਅਧ-ਸੁੱਕੇ ਪੱਤਿਆਂ ਨੇੜੇ ਗੋਲ ਜਿਹੇ ਫਲ ਲੱਗੇ ਹੋਏ ਹਨ। ਖੜਸੁਕ ਜਿਹੇ ਰੁੱਖ ਏਧਰ ਓਧਰ ਦਿੱਸ ਪੈਂਦੇ ਹਨ। ਮਾਲੀ ਕਹਿੰਦਾ ਹੈ ਕਿ ਏਥੇ ਪਾਣੀ ਲੈ ਕੇ ਆਉਣਾ ਬੜਾ ਔਖਾ ਹੈ। ਬੜੀ ਦੂਰੋਂ ਢੋਣਾ ਪੈਂਦਾ ਹੈ। ਉਤੋਂ ਬਾਬੂ ਲੋਕ ਸ਼ਕਾਇਤ ਕਰਦੇ ਹਨ ਕਿ ਕੰਪਨੀ ਦਾ ਏਨਾ ਪੈਸਾ ਕਿਉਂ ਖ਼ਰਚ ਹੁੰਦਾ ਹੈ। ਫੇਰ ਬੱਕਰੀਆਂ ਵੀ ਨਹੀਂ ਟਿਕਣ ਦਿੰਦੀਆਂ, ਮਾਲੀ ਵਾੜ ਵਿਚ ਖ਼ਾਲੀ ਥਾਂ ਦਿਖਾਉਂਦਾ ਹੈ। ਓਥੇ ਕਈ ਵਾਰ ਮੋਹੜੀਆਂ ਗੱਡੀਆਂ ਹਨ ਪਰ ਇਹਨਾਂ ਦੇ ਵੀ ਲੋਕ ਦੁਸ਼ਮਣ ਹਨ। ਟੋਕਰੀ ਲੈ ਕੇ ਕੁਝ ਕੁੜੀਆਂ ਏਧਰ ਬਾਲਣ ਲੈਣ ਆਉਂਦੀਆਂ ਹਨ ਤੇ ਇਹ ਮੋਹੜੀਆਂ ਪੱਟ ਕੇ ਲੈ ਜਾਂਦੀਆਂ ਹਨ। ਇਹੋ ਬਗ਼ੀਚਾ ਹੈ, ਏਥੇ ਇਕ ਲਕੜ ਦਾ ਵੱਡਾ ਫਾਟਕ ਹੈ, ਉਥੇ ਜੰਦਰਾ ਲਗਦਾ ਹੈ।

ਬਗ਼ੀਚਾ ਲਾਉਣ ਦਾ ਪਲਾਨ ਇਸ ਲਈ ਸੀ ਕਿ ਕੰਮ ਵਿਚ ਰੁੱਝੇ ਕਰਮਚਾਰੀ ਕਦੇ ਕਦੇ ਏਥੇ ਘੁੰਮ ਫਿਰ ਕੇ ਅੱਖਾਂ ਤੇ ਮਨ ਦੀ ਤ੍ਰਿਪਤੀ ਕਰਕੇ ਨਵਾਂ ਉਤਸ਼ਾਹ ਪੈਦਾ ਕਰਨਗੇ। ਪਰ ਕੰਮ ਵਿਚ ਡੁੱਬੇ ਕਰਮਚਾਰੀਆਂ ਨੂੰ ਆਪਣੀ ਆਪਣੀ ਥਾਂ ਤੋਂ ਉਠਣ ਦੀ ਵਿਹਲ ਹੀ ਨਹੀਂ ਮਿਲਦੀ। ਬਗ਼ੀਚਾ ਉਹਨਾਂ ਦੇ ਪ੍ਰਤੀਕ ਵਾਂਗ ਹੈ, ਅੱਧਾ ਜਿਉਂਦਾ ਤੇ ਅੱਧਾ ਮਰਿਆ ਹੋਇਆ, ਸੁੰਗੜਿਆ ਹੋਇਆ ਜੋ ਵੱਧ ਨਹੀਂ ਸਕਿਆ।

ਨਵੇਂ ਸਾਹਬ ਲਈ ਸਵਾਗਤ ਸਮਾਰੋਹ ਦੀ ਤਿਆਰੀ ਹੈ। ਬਗ਼ੀਚੇ ਵਿਚ ਕੁਰਸੀਆਂ ਮੇਜ਼ ਸਜੇ ਹੋਏ ਹਨ ਅਤੇ ਕੁਝ ਕਰਮਚਾਰੀ ਕਿਸੇ ਨਾ ਕਿਸੇ ਕੰਮ ਵਿਚ ਰੁੱਝੇ ਹੋਏ ਹਨ। ਏਥੇ ਵੀ ਮੂੰਹ ਦੇਖ ਕੇ ਹੀ ਟੀਕਾ ਲਾਇਆ ਜਾਂਦਾ ਹੈ, ਪਹਿਲਾਂ ਵੱਡੇ ਸਾਹਬ, ਉਹਨਾਂ ਦੇ ਨੇੜੇ ਉਹਨਾਂ ਤੋਂ ਛੋਟੇ, ਕੁਝ ਦੂਰੀ ਤੇ ਕਾਮੇ ਵਗੈਰਾ ਤੇ ਫੇਰ ਚਪੜਾਸੀਆਂ ਦੀ ਲਾਈਨ।

ਚਾਹ-ਪਾਣੀ ਦੇ ਨਾਲ ਕਈ ਤਰ੍ਹਾਂ ਦੀਆਂ ਗੱਪਾਂ ਹੋ ਰਹੀਆਂ ਹਨ ਉਸ ਪਿਛੋਂ ਜੀ ਆਇਆਂ ਆਖਣ ਲਈ ਤਕਰੀਰ ਤੇ ਫੇਰ ਉਸਦੇ ਜਵਾਬ ਵਿਚ ਤਕਰੀਰ ਹੋਵੇਗੀ।

ਇਹ ਸਾਰੀ ਉਸ ਦੀ ਫ਼ੌਜ ਹੈ—ਬਲੀਦੱਤ ਨੇ ਚਾਰੇ ਪਾਸੇ ਝਾਕਦਿਆਂ ਸੋਚਿਆ ਸਾਰੇ ਉਸਦੇ ਅਧੀਨ ਹਨ। ਕਿੰਨੀ ਛੇਤੀ ਕਿੰਨਾ ਕੁਝ ਬਦਲ ਜਾਂਦਾ ਹੈ, ਕਈ ਲੋਕ ਜਾਣੇ-ਪਛਾਣੇ ਲੱਗਦੇ ਹਨ, ਕਈ ਬਹੁਤ ਨੇੜੇ ਤੇ ਕਈ ਬਿਲਕੁਲ ਨਵੇਂ। ਪੁਰਾਣੇ ਹੁੰਦਿਆਂ ਵੀ ਸਾਰੇ ਨਵੇਂ ਲੱਗਦੇ ਹਨ। ਉਹ ਜਾਣ-ਪਛਾਣ ਕਰਨ ਲਈ ਬਹੁਤਾ ਕਾਹਲਾ ਨਹੀਂ, ਇੰਜ ਕਰਨ ਨਾਲ ਡਿਸਿਪਲਿਨ ਖ਼ਰਾਬ ਹੋ ਸਕਦਾ ਹੈ।

ਜਿਹਨਾਂ ਨੂੰ ਜਾਣਦਾ ਹੈ ਉਹਨਾਂ ਨੂੰ ਦੇਖ ਕੇ ਵੀ ਉਹਨਾਂ ਨਾਲ ਕੋਈ ਗੱਲ ਬਾਤ ਨਹੀਂ ਕੀਤੀ। ਪਰ ਮਨ ਵਿਚ ਦੋ ਧਾਰਾਵਾਂ ਹਨ, ਇਕ ਤਾਂ ਹਕੂਮਤ ਦੀ ਨਜ਼ਰ ਵਿਚੋਂ ਨਿਕਲਿਆ ਨਵਾਂ ਅਹਿਸਾਸ ਜਿਸ ਨਾਲ ਅੱਖਾਂ ਖੁਲ੍ਹਦੀਆਂ ਹਨ ਤੇ ਪਤਾ ਲਗਦਾ ਹੈ ਕਿ ਮੈਂ ਏਥੇ ਖੜਾ ਹਾਂ। ਦੂਜੇ ਪਾਸੇ ਪੁਰਾਣੀਆਂ ਯਾਦਾਂ ਜਿਹੜੀਆਂ ਦੱਸਦੀਆਂ ਹਨ ਕਿ ਇਹ ਸਭ ਭੀੜ ਦੀ ਧੱਕੇ-ਮੁੱਕੀ ਵਿਚੋਂ ਨਿਕਲਦਾ ਹੋਇਆ ਉਹ ਪੌੜੀ ਦੇ ਡੰਡਿਆਂ ਤੇ ਪੈਰ ਧਰਦਾ ਹੋਇਆ ਕਿਵੇਂ ਉਤੇ ਚੜ੍ਹਿਆ। ਇਹ ਸਾਰੇ ਕੀ ਸੋਚਦੇ ਹੋਣਗੇ ? ਈਰਖਾ ? ਪ੍ਰਸ਼ੰਸਾ ? ਬੇਚੈਨੀ ? ਜਿੰਨਾ ਦੱਬ ਕੇ ਰੱਖਣਾ ਚਾਹੁੰਦਾ ਹੈ ਓਨਾ ਹੀ ਸੰਭਲ ਵੀ ਨਹੀਂ ਸਕਦਾ। ਜਿਵੇਂ :

"ਏਂਕਟ ਰਾਓ ?"

"ਯੇਸ ਸਰ।" 'ਸਰ' ਸ਼ਬਦ ਉਹਦੇ ਮੂੰਹੋਂ ਕਿੰਨਾ ਮਿੱਠਾ ਲੱਗਦਾ ਹੈ। ਏਂਕਟ ਰਾਓ ਅਧੀਨਤਾ ਦਾ ਅਵਤਾਰ ਲੱਗ ਰਿਹਾ ਹੈ। ਉਹਦਾ ਸਰੀਰ ਕਿਵੇਂ ਝੁਕ ਗਿਆ ਹੈ, ਨਜ਼ਰਾਂ ਨੀਵੀਆਂ ਹੋ ਗਈਆਂ ਹਨ। ਫੇਰ ?

"ਏਂਕਟ ਰਾਓ।"

"ਯੈਸ ਸਰ।"

"ਸਭ ਠੀਕ ਠਾਕ ਏ ਨਾ ?"

"ਤੁਹਾਡੀ ਕਿਰਪਾ ਨਾਲ ਸਭ ਠੀਕ ਏ, ਸਰ !"

ਬੰਨੂ ਕਿਥੇ ਹੋਵੇਗਾ। ਬਲੀਦੱਤ ਚਾਰੇ ਪਾਸੇ ਦੇਖਦਿਆਂ ਉਹਨੂੰ ਲੱਭ ਰਿਹਾ ਹੈ। ਉਸ ਦਾ ਪੁਰਾਣਾ ਕਰਮਚਾਰੀ—ਸਾਥੀ ਬਨ ਬਿਹਾਰੀ ਪਟਨਾਇਕ ਇਸ ਭੀੜ ਵਿਚ ਵਿਖਾਈ ਨਹੀਂ ਦਿੰਦਾ। ਸੱਚ ਕਈ ਦਿਨਾਂ ਤੋਂ ਉਹਦਾ ਪਤਾ ਹੀ ਨਹੀਂ ਕੀਤਾ। ਤਾਰੀਫ਼ ਕਰਕੇ ਦੋ ਸ਼ਬਦ ਨਸੀਹਤ ਦੇ ਕਹਿ ਸਕਦਾ...'ਬੰਨੂ ਇਹ ਰਾਹ ਛੱਡ ਨਰਮੀ ਤੋਂ ਕੰਮ ਲੈ, ਜ਼ਿਦ ਨਾਲ ਕੋਈ ਲਾਭ ਨਹੀਂ ਹੋਣ ਲੱਗਾ,' ਉਹਨੂੰ ਉਪਦੇਸ਼ ਦੇਵੇਗਾ ? ਨਹੀਂ, ਨਹੀਂ ਹੁਣ ਉਹ ਇਸ ਪੱਧਰ ਦਾ ਨਹੀਂ ਰਿਹਾ। ਉਹ ਗੰਭੀਰ ਰਹੇਗਾ। ਹਕੂਮਤ ਕਰਨ ਲਈ ਦੋ-ਚਾਰ ਸਖ਼ਤ ਗੱਲਾਂ ਕਹੇਗਾ...। 'ਇੰਜ ਕਰਨ ਨਾਲ ਮੈਨੂੰ ਕੋਈ ਸਖ਼ਤ ਕਾਰਵਾਈ ਕਰਨ ਲਈ ਮਜਬੂਰ ਹੋਣਾ ਪਵੇਗਾ। ਹੋਰ ਕੀ ਆਖਾਂ ? ਕੰਪਨੀ ਦੇ ਕੰਮ ਲਈ ਡਿਸਿਪਲਿਨ ਤਾਂ ਜ਼ਰੂਰੀ ਹੈ। ਮੰਨ ਲਓ ਜੇ ਮੇਰੀ ਥਾਂ ਕੋਈ ਹੋਰ ਹੁੰਦਾ, ਉਹ ਕੀ ਕਰਦਾ ?'

ਮਨ ਵਿਚ ਇਹ ਗੱਲਾਂ ਦੁਹਰਾਉਂਦਿਆਂ ਉਸਦੇ ਬੁਲ੍ਹ ਕੰਬਣ ਲੱਗ ਜਾਂਦੇ ਹਨ, ਭਰਵੱਟੇ ਤਣ ਜਾਂਦੇ ਹਨ ਤੇ ਭੀੜ ਵੱਲ ਮੱਚਦੀ ਅੱਗ ਵਾਂਗ ਅੱਖਾਂ ਵੇਖਣ ਲੱਗ ਪੈਂਦੀਆਂ ਹਨ। ਨਹੀਂ ਉਹ ਏਨਾ ਢਿੱਲਾ ਨਹੀਂ ਹੋਵੇਗਾ। ਕੋਈ ਜਾਣ-ਪਛਾਣ ਦਾ ਫ਼ਾਇਦਾ ਉਠਾਉਣ ਆਵੇਗਾ। ਕਈ ਢਿੱਡ-ਪੇਟ ਦੀਆਂ ਗੱਲਾਂ ਕਰਕੇ ਮਨ ਪਿਘਲਾਉਣ ਦੀ ਕੋਸ਼ਿਸ਼ ਕਰਨਗੇ, ਜਨਾਬ ਤਨਖ਼ਾਹ ਵਿਚ ਗੁਜ਼ਾਰਾ ਹੀ ਨਹੀਂ ਹੁੰਦਾ, ਕੰਮ ਬੜਾ ਰਹਿੰਦਾ, ਘਰ ਖਾਣ ਲਈ ਚੌਲਾਂ ਦਾ ਇਕ ਦਾਣਾ ਵੀ ਨਹੀਂ, ਤੀਵੀਂ ਦੇ

ਹੱਥ ਖ਼ਾਲੀ ਹਨ, ਬੱਚੇ ਨਲਾਇਕ ਹਨ ਤੇ ਓਧਰ ਧਿਆਨ ਦੇਣ ਲਈ ਸਮਾਂ ਹੀ ਨਹੀਂ । ਓਹੀ ਪੁਰਾਣੇ ਬਹਾਨੇ, ਹੋ ਸਕਦਾ ਹੈ ਉਹਨਾਂ ਵਿਚ ਬਹੁਤੇ ਸੱਚ ਹੋਣ ।

ਪਰ ਉਹ ਥੋੜ੍ਹਾ ਜਿੰਨਾ ਵੀ ਨਰਮ ਨਹੀਂ ਹੋਵੇਗਾ । ਉਸ ਦੇ ਹੁਕਮ ਤੋਂ ਬੰਨ੍ਹ ਨੂੰ ਵੀ ਕੋਈ ਛੋਟ ਨਹੀਂ ਮਿਲੇਗੀ ਭਾਵੇਂ ਕਿੰਨੀ ਵੀ ਜਾਣ-ਪਛਾਣ ਕਿਉਂ ਨਾ ਹੋਵੇ । ਤੇ ਉਹ ਦੇਖੋ ਪਹਿਲਾਂ ਹੀ ਉਲੰਘਣਾ ਕਰ ਬੈਠਾ ਹੈ, ਉਹ ਹੈ ਕਿਥੇ ? ਕਿਧਰੇ ਦਿਖਾਈ ਹੀ ਨਹੀਂ ਦਿੰਦਾ, ਦੋ ਚਾਰ ਦੁੱਖ-ਸੁਖ ਦੀਆਂ ਗੱਲਾਂ ਕਰਦਾ, ਜੀ ਆਇਆਂ ਆਖਦਾ, ਏਥੇ ਤਾਂ ਉਹਦਾ ਪਰਛਾਵਾਂ ਵੀ ਕਿਧਰੇ ਨਹੀਂ ਲੱਭਦਾ । ਉਹ ਜ਼ਰੂਰ ਕਿਧਰੇ ਬੀੜੀ ਪੀਂਦਾ ਹੋਇਆ ਵਿਦਰੋਹ ਦੀਆਂ ਗੱਲਾਂ ਕਰਦਾ ਹੋਵੇਗਾ । ਐਵੇਂ ਫੋਕੇ ਪਟਾਖ, ਪਰ ਉਹਨੂੰ ਇਹੋ ਪਸੰਦ ਨੇ । ਪਰ ਪਰਚਾਰ ਨਾਲ ਇਹੋ ਫੋਕੇ ਪਟਾਖੇ, ਅੱਗ ਦੇ ਪਟਾਖੇ ਵੀ ਬਣ ਸਕਦੇ ਹਨ—ਬਲੀਦੱਤ ਗੰਭੀਰ ਹੋ ਕੇ ਸੋਚਣ ਲਗ ਪਿਆ । ਥੋੜ੍ਹੀ ਜਿਹੀ ਅੱਗ, ਜੇ ਕਿਧਰੇ ਫੈਲ ਗਈ ਤਾਂ ਕੰਪਨੀ ਦਾ ਕਰੋੜਾਂ ਦਾ ਨੁਕਸਾਨ ਹੋ ਜਾਵੇਗਾ, ਪਹਿਲਾਂ ਤੋਂ ਹੀ ਹੁਸ਼ਿਆਰ ਰਹਿਣਾ ਸਿਆਣਪ ਹੈ...ਤਾਂ ਫੇਰ...।

ਗਲ ਵਿਚ ਫੁੱਲਾਂ ਦੀ ਮਾਲਾ ਹੈ ! ਜੀ ਆਇਆਂ ਤਕਰੀਰ ਸੁਣ ਰਿਹਾ ਹੈ । ਖ਼ੁਸ਼ੀ ਨਾਲ ਮੁਸਕਰਾਉਣਾ ਪਵੇਗਾ । ਸੋਚਦਾ ਹੈ, ਜੇ ਸਰੋਜਨੀ ਆ ਜਾਂਦੀ, ਆਉਣਾ ਠੀਕ ਹੀ ਸੀ । ਉਹ ਇਹੋ ਜਿਹੇ ਸਮਾਜਿਕ ਇਕੱਠਾਂ ਨੂੰ ਚੰਗੀ ਤਰ੍ਹਾਂ ਸੰਭਾਲ ਸਕਦੀ ਹੈ ਕਿਉਂਕਿ ਉਹਦੇ ਚਿਹਰੇ ਤੇ ਮੋਹਣਾ ਰੂਪ ਹੈ । ਸੋਚਦਿਆਂ ਚਿਹਰੇ ਤੇ ਆਪਣੇ ਆਪ ਮੁਸਕਾਨ ਆ ਜਾਂਦੀ ਹੈ ਤੇ ਉਹ ਇਤਿਹਾਸਕ ਅਭਿਨੰਦਨ, ਜੀ ਆਇਆਂ, ਸੁਣ ਰਿਹਾ ਹੈ ।

"ਆਪ ਜੀ ਦੀ ਸੁਹਿਰਦਤਾ, ਆਪ ਦੀ ਮਹਾਨਤਾ, ਅਧੀਨਾਂ ਲਈ ਕਿੰਨਾ ਅਥਾਹ ਪਿਆਰ ਤੇ ਹਮਦਰਦੀ ਆਪ ਦੇ ਦਿਲ ਵਿਚ ਹੈ, ਕਿਸੇ ਕੋਲੋਂ ਛੁਪਿਆ ਨਹੀਂ । ਆਪ ਜੀ ਦੀ ਯੋਗਤਾ ਅਤੇ ਕੰਮ ਕਰਨ ਦੀ ਸ਼ਕਤੀ, ਤਿੱਖੀ ਬੁੱਧ ਅਤੇ ਦੂਜੇ ਨੂੰ ਸਮਝਣ ਤੇ ਸਮਝਾਉਣ ਲਈ ਦੂਰਦਰਸ਼ਤਾ ਨੇ ਹੀ ਕੰਪਨੀ ਦਾ ਵਿਸ਼ਵਾਸ ਆਪ ਵਿਚ ਪੈਦਾ ਕੀਤਾ ਹੈ । ਆਪ ਜਿਹੇ ਯੋਗਤਾ ਭਰਪੂਰ ਅਤੇ ਖੁਲ੍ਹ-ਦਿਲੇ ਅਧਿਕਾਰੀ ਸਾਡੇ ਪਿਛਲੇ ਜਨਮ ਦੇ ਪੁੰਨਾਂ ਕਰਕੇ ਹੀ ਸਾਨੂੰ ਮਿਲੇ ਹਨ ।"

ਏਨੇ ਗੁਣ ਹਨ ਉਸ ਵਿਚ । ਖ਼ੁਦ ਸੋਚ ਕੇ ਹੈਰਾਨੀ ਹੁੰਦੀ ਹੈ । ਸਭ ਕੱਲ੍ਹ ਦੀਆਂ ਗੱਲਾਂ ਲਗਦੀਆਂ ਹਨ, ਉਹ ਏਥੇ ਹੀ ਕੰਮ ਕਰਦਾ ਹੁੰਦਾ ਸੀ ਤੇ ਉਹਨੂੰ ਕੋਈ ਪੁੱਛਦਾ ਤੱਕ ਨਹੀਂ ਸੀ । ਪਰ ਆਤਮ ਵਿਸ਼ਵਾਸ ਆ ਹੀ ਜਾਂਦਾ ਹੈ ਇਸੇ ਲਈ ਤਾਂ ਉਸਨੇ ਸਰੋਜਨੀ ਨੂੰ ਆਖਿਆ ਸੀ...

"ਤੂੰ ਦੇਖ ਲਈਂ, ਉਹ ਜ਼ਰੂਰ ਪਛਾਨਣਗੇ, ਗੁਣ ਕਦੇ ਨਹੀਂ ਲੁਕ ਸਕਦੇ, ਸਾਧਨਾ ਕਦੇ ਅਜਾਈਂ ਨਹੀਂ ਜਾਂਦੀਂ ।"

ਅੱਜ ਉਹਨਾਂ ਨੇ ਇਹਨੂੰ ਪਛਾਣਿਆ ਹੈ । ਉਸ ਦੇ ਦਾਣਾਪਾਣੀ ਦੀ ਗੱਦੀ

ਇੱਜ਼ਤ ਆਬਰੂ ਵਾਲੀ ਹੈ ਤੇ ਇਹ ਸਿਰਫ਼ ਉਹਦੇ ਆਪਣੇ ਲਈ ਹੀ ਨਹੀਂ ਸਗੋਂ ਜਿਹੜਾ ਕੁਲ ਦਾ ਚਿਰਾਗ਼ ਆ ਰਿਹਾ ਹੈ ਉਸ ਲਈ ਵੀ ਅਤੇ ਅੱਗੇ ਆਉਣ ਵਾਲੀ ਸੰਤਾਨ ਲਈ ਵੀ ਹੈ। ਉਸ ਨੇ ਆਪਣੀ ਪੀੜ੍ਹੀ ਨੂੰ ਇੱਜ਼ਤ ਬਖ਼ਸ਼ੀ ਹੈ।

ਬਲੀਦੱਤ ਤਕਰੀਰ ਕਰਨ ਲਈ ਖੜਾ ਹੋਇਆ। ਸਾਰੇ ਮਾਣ ਨਾਲ ਉਸ ਵੱਲ ਦੇਖ ਰਹੇ ਹਨ। ਉਹ ਆਪ ਅਨੁਭਵ ਕਰ ਰਿਹਾ ਹੈ ਕਿ ਉਹ ਵੱਡਾ ਹੈ। ਉਹ ਫੁੱਲ ਜਾਂਦਾ ਹੈ। ਆਪਣੇ ਆਪ ਨੂੰ ਵੱਡਾ ਸਮਝਣ ਨਾਲ ਆਪਣੇ ਆਪ ਭਾਸ਼ਾ ਜ਼ਬਾਨ ਤੇ ਆ ਜਾਂਦੀ ਹੈ। ਉਹ ਆਪ ਗੱਲ ਨਹੀਂ ਕਹਿੰਦਾ, ਅੰਦਰੋਂ ਹੋਰ ਹੀ ਕੋਈ ਗੱਲਾਂ ਆਖੀ ਜਾਂਦਾ ਹੈ। ਸਾਰੇ ਸੁਣ ਰਹੇ ਹਨ, ਕਈ ਲਿਖ ਵੀ ਰਹੇ ਹਨ। /

''ਅਖ਼ੀਰ ਮੈਂ ਤੁਹਾਨੂੰ ਦੋ-ਚਾਰ ਗੱਲਾਂ ਹੀ ਦੱਸਣੀਆਂ ਚਾਹਾਂਗਾ। ਧਰਮ ਕੀ ਹੈ ਇਹ ਸਿਰਫ਼ ਠਾਕਰ ਪੂਜਾ ਨਹੀਂ। ਆਪਣੇ ਕਰਤੱਵ ਦਾ ਪਾਲਣ ਕਰਨਾ ਹੀ ਅਸਲੀ ਧਰਮ ਹੈ। ਫੇਰ ਕਰਤੱਵ ਕੀ ਹੈ? ਕਰਤੱਵ ਕਿੰਨੀਆਂ ਹੀ ਜ਼ੁਮੇਵਾਰੀਆਂ ਦਾ ਇਕ ਸਮੂਹ ਹੈ। ਜ਼ੁਮੇਵਾਰੀ ਆਪਣੇ ਲਈ, ਰੱਬ ਲਈ ਤੇ ਸਭ ਤੋਂ ਵੱਡਾ ਕਰਤੱਵ ਜਨਮਦਾਤਾ ਲਈ, ਅਰਥਾਤ ਕੰਮ-ਧੰਦੇ ਲਈ।

ਕਦੇ ਕਦੇ ਦੋ-ਤਿੰਨ ਕਰਤੱਵਾਂ ਵਿਚੋਂ ਚੋਣ ਕਰਨ ਲਈ ਵਿਵਾਦ ਖੜਾ ਹੋ ਜਾਂਦਾ ਹੈ, ਤੁਸੀਂ ਵੱਡੇ ਕਰਤੱਵ ਨੂੰ ਪਹਿਲ ਦਿੰਦੇ ਹੋ ਤਾਂ ਦਿਲ ਵਿਚ ਕੋਈ ਸ਼ੱਕ ਨਹੀਂ ਰਹਿੰਦਾ। ਕਮਜ਼ੋਰੀ ਨੇੜੇ ਨਹੀਂ ਆਵੇਗੀ। ਕਰਤੱਵ ਲਈ ਤਿਆਗ ਕਰਨਾ ਪੈਂਦਾ ਹੈ, ਜਿਵੇਂ ਪੂਜਾ ਲਈ ਬਲੀ ਦਿੱਤੀ ਜਾਂਦੀ ਹੈ। ਇਹ ਤਿਆਗ ਹੀ ਆਨੰਦ ਹੈ। ਕੰਮ ਹੀ ਆਰਾਮ ਹੈ। ਸੁਸਤੀ ਇਕ ਵੱਡਾ ਰੋਗ ਹੈ, ਆਰਾਮ ਨਹੀਂ।

ਮੈਂ ਦੇਖਦਾ ਹਾਂ ਕਿ ਜਦੋਂ ਫ਼ਾਈਲਾਂ ਵਿਚ ਡੁੱਬ ਜਾਂਦਾ ਹਾਂ ਤਾਂ ਮੈਨੂੰ ਚਰਮ ਸੀਮਾ ਦਾ ਆਨੰਦ ਮਿਲਦਾ ਹੈ। ਕਿਉਂਕਿ ਤੁਸੀਂ ਜਾਣਦੇ ਹੋ ਕਿ ਕੰਮ ਹੀ ਤਾਂ ਜੀਵਨ ਦਾ ਅਨੁਭਵ ਕਰਾਉਂਦਾ ਹੈ, ਨੀਂਦ ਵਿਚ ਜੀਵਨ ਦਾ ਅਨੁਭਵ ਨਹੀਂ ਹੋ ਸਕਦਾ। ਭਾਵੇਂ ਸਾਰੇ ਇਕੋ ਸੋਚ ਨਾਲ ਹੀ ਨਹੀਂ ਸੋਚ ਸਕਦੇ, ਪਰ ਮੇਰੀ ਸੋਚ ਇਹੋ ਹੈ, ਤੁਸੀਂ ਵੀ ਸੋਚੋ ਤਾਂ ਪਤਾ ਲੱਗ ਜਾਏਗਾ...''

ਜ਼ੋਰਦਾਰ ਤਾੜੀਆਂ ਦੀ ਗੂੰਜ ਵਿਚ ਜਦੋਂ ਤਕਰੀਰ ਖ਼ਤਮ ਹੋਈ ਤਾਂ ਸਭ ਨੇ ਆ ਕੇ ਘੇਰ ਲਿਆ। ਨਮਸਕਾਰ ਕਰਕੇ ਸਾਰੇ ਜਾਣ ਲੱਗ ਪਏ। ਏਂਕਟ ਰਾਓ ਪਰਛਾਵੇਂ ਵਾਂਗ ਘੁੰਮ ਰਿਹਾ ਹੈ। ਬਲੀਦੱਤ ਨੇ ਬੁਲਾਇਆ—

''ਏਂਕਟ ਰਾਓ ..''

''ਯੈਸ ਸਰ...''

''ਜ਼ਰਾ ਐਧਰ...।'' 'ਆਓ' ਜਾਂ 'ਆਈ' ਕੀ ਆਖੇ ਸੋਚ ਨਹੀਂ ਸਕਿਆ... ''ਐਧਰ ਜ਼ਰਾ, ਇਕ ਕੰਮ ਹੈ।''

''ਯੈਸ ਸਰ।''

"ਅੱਜ ਕੱਲ੍ਹ ਕਿਹੜੀ ਸੀਟ ਤੇ ਕੰਮ ਕਰਦੇ ਓ ?"

"ਜ਼ਮੀਨ, ਮਕਾਨ, ਪੁਲ, ਰਾਹ ਵਗ਼ੈਰਾ ਬਨਾਉਣ ਲਈ ਕੰਪਨੀ ਦੇ ਗੁਦਾਮ ਦਾ ਇੰਚਾਰਜ ਹਾਂ ਜੀ ।"

"ਤਾਂ ਸਭ ਠੀਕ ਏ ?"

"ਯੈਸ ਸਰ ।"

"ਤੇ ਉਹ ਹੱਥ ਦੇਖਣਾ ਤੇ ਜਨਮ ਪਤਰੀਆਂ ਦੇਖਣਾ, ਸਭ ਚਲ ਰਿਹਾ ਏ ਨਾ ?"

ਏਂਕਟ ਰਾਓ ਹੱਸ ਪਿਆ । "ਯੈਸ ਸਰ ! ਜੇ ਹੁਕਮ ਕਰੋ ਤਾਂ ਕੱਲ੍ਹ ਸਵੇਰੇ ਆ ਜਾਵਾਂ ?"

"ਬਨ ਬਿਹਾਰੀ ਯਾਦ ਏ ਨਾ ? ਉਹ ਵੀ ਕੀ ਬੰਦਾ ਸੀ ! ਹੋਰ ਸਭ ਠੀਕ ਠਾਕ ?"

"ਯੈਸ ਸਰ !"

"ਅੱਜ ਕਲ੍ਹ ਕਿਥੇ ਏ ਉਹ ? ਕਿਹੜੀ ਸੀਟ ਤੇ ਬੈਠਦਾ ਏ ? ਏਥੇ ਦਿਖਾਈ ਨਹੀਂ ਦਿੱਤਾ ਅੱਜ !"

"ਉਹ ਤਾਂ ਕਦੋਂ ਦਾ ਨੌਕਰੀ ਛੱਡ ਗਿਆ ਸਰ..."

"ਹੈਂ ! ਜਾਹ ਓਏ ਬਦਕਿਸਮਤਾ ! ਇਕਦਮ ਈ ਚਲਾ ਗਿਆ ? ਗੁਜ਼ਾਰਾ ਕਿਵੇਂ ਕਰਦਾ ਏ, ਖਾਂਦਾ ਕਿੱਥੋਂ ਏ ?"

"ਤੁਸੀਂ ਉਹਦਾ ਫ਼ਿਕਰ ਨਾ ਕਰੋ ਸਰ, ਉਹ ਬੜਾ ਮਜ਼ੇ 'ਚ ਹੈ । ਇਕ ਤਰ੍ਹਾਂ ਨਾਲ ਉਹਨੂੰ ਵੱਡਾ ਆਦਮੀ ਕਿਹਾ ਜਾ ਸਕਦਾ ਹੈ ।"

"ਨੌਕਰੀ ਛੱਡਣ ਤੇ ਵੀ ਉਹਨੂੰ ਵੱਡਾ ਆਦਮੀ ਕਿਹਾ ਜਾ ਸਕਦਾ ਏ ? ਕੀ ਉਹ ਕੋਈ ਸੰਤ ਬਣ ਗਿਆ ਜਾਂ ਕਿਧਰੇ ਰਾਜਨੀਤੀ ਵਿਚ...?"

"ਨਹੀਂ ਸਰ ਵਪਾਰੀ ਏ, ਉਸਦੀ ਇਲੈਕਟ੍ਰਿਕ ਗੁਡਸ ਦੀ ਦੁਕਾਨ ਹੈ, ਰੇਡੀਓ ਵਗ਼ੈਰਾ ਵੀ ਵੇਚਦਾ ਏ । ਉਹ ਤਾਂ ਸ਼ਹਿਰ ਦਾ ਨਾਮੀ ਆਦਮੀ .."

"ਕਮਾਲ ਏ ।"

"ਕੁਝ ਨਹੀਂ ਸਰ ਅੱਜ ਕਲ੍ਹ ਤਾਂ ਵਪਾਰ ਦਾ ਜ਼ਮਾਨਾ ਏ ਤੇ ਫੇਰ ਇਲੈਕਟ੍ਰਿਕਲ ਤਾਂ ਚਾਰੇ ਪਾਸੇ ਵੱਧ ਰਹੀ ਏ । ਪਹਿਲਾਂ ਦਫ਼ਤਰੋਂ ਲੜ ਝਗੜ ਕੇ ਗਿਆ ਤਾਂ ਕਈਆਂ ਨੇ ਸੋਚਿਆ ਬਈ ਕੰਮੋਂ ਗਿਆ । ਫੁੱਟੀ ਕੌਡੀ ਵੀ ਨਹੀਂ ਸੀ, ਸਗੋਂ ਕਰਜਾਈ ਸੀ, ਟੱਬਰ ਵੀ ਕੋਈ ਛੋਟਾ ਨਹੀਂ ਸੀ । ਪਰ ਮੈਂ ਉਹਦਾ ਹੱਥ ਦੇਖਿਆ ਸੀ ਬੱਸ ਉਸ ਤੋਂ ਪਿੱਛੋ ਤਾਂ..."

ਏਂਕਟ ਰਾਓ ਨੂੰ ਵਿਚੋਂ ਹੀ ਟੋਕਦਿਆਂ ਬਲੀਦੱਤ ਨੇ ਕਿਹਾ—"ਅੱਛਾ ਠੀਕ ਹੈ ਫੇਰ ਕਦੇ ਸਹੀ ।"

"ਚੰਗਾ ਸਰ ਨਮਸਕਾਰ ।"

ਤੇ ਉਹ ਤੁਰ ਗਿਆ । ਬਲੀਦੱਤ ਕਾਰ ਵਲ ਦੇਖਣ ਲੱਗ ਪਿਆ । ਸਾਰੀ ਖਿੜ

ਏਂਕਟ ਰਾਓ ਤੇ ਕੱਢਣੀ ਚਾਹੁੰਦਾ ਹੈ। ਇਹ ਲੋਕ ਇਹੋ ਜਿਹੇ ਹੀ ਹੁੰਦੇ ਨੇ, ਥੋੜ੍ਹਾ ਜਿਹਾ ਮੂੰਹ ਲਾਓ ਬੱਸ ਗੱਪਾਂ ਸ਼ੁਰੂ ਕਰ ਦਿੰਦੇ ਨੇ। ਉਹਦੀ ਗੱਲ ਵਿਚੋਂ ਟੁੱਕ ਕੇ ਚੰਗਾ ਈ ਕੀਤਾ, ਏਂਕਟ ਰਾਓ ਨੂੰ ਸਮਝਣਾ ਚਾਹੀਦਾ ਹੈ, ਹੁਣ ਸਮਾਂ ਬਦਲ ਗਿਆ ਹੈ।

ਕਾਰ ਕੋਠੀ ਵੱਲ ਮੁੜ ਗਈ। ਮਨ ਖਿਝ ਨਾਲ ਭਰਿਆ ਪਿਆ ਹੈ। ਬੰਨੂ ਵੱਡਾ ਆਦਮੀ ਬਣ ਗਿਆ ਹੈ। ਕਿਉਂ ? ਕੀ ਹੈ ਉਸ ਦਾ ਤਿਆਗ ? ਕਿਹੜੀ ਕੋਸ਼ਿਸ਼ ਕੀਤੀ ਏ ਉਹਨੇ ? ਕਦੀ ਧੱਕੇ ਖਾਂਦੇ ਫਿਰਦੇ ਸਨ, ਉਹਨਾਂ ਨੇ ਵੀ ਤਰੱਕੀ ਕੀਤੀ ਹੈ। ਉਹ ਕਰੋਧ ਨਾਲ ਮੱਚ ਉਠਿਆ, ਦੁਨੀਆਂ ਉਤੇ, ਵਡੱਪਣ ਉਤੇ, ਮਨ ਉਤੇ। ਉਹ ਇਸ ਦੁਨੀਆਂ ਦੀ ਅਸਮਾਨਤਾ ਨੂੰ ਧਿਕਾਰਦਾ ਹੈ। ਆਪਣੇ ਆਪ ਨੂੰ ਦੁੱਖੀ ਮਹਿਸੂਸ ਕਰਦਾ ਹੈ।

ਉਹ ਕੋਠੀ ਪਹੁੰਚ ਗਿਆ।

ਸਰੋਜਨੀ ਘਰ ਨਹੀਂ, ਘਰ ਭਾਂ ਭਾਂ ਕਰਦਾ ਹੈ। ਚਪੜਾਸੀ ਏਧਰ ਓਧਰ ਤੁਰੇ ਫਿਰਦੇ ਹਨ। ਹਰਸ਼ਾ ਇਕ ਕੁਰਸੀ ਤੇ ਬੈਠਾ ਪੈਰ ਹਿਲਾਈ ਜਾਂਦਾ ਹੈ ਤੇ ਅਮਰੂਦਾਂ ਨੂੰ ਵੱਡੇ ਬੁਰਕ ਮਾਰੀ ਜਾਂਦਾ ਹੈ।

ਬਲੀਦੱਤ ਨੂੰ ਦੇਖਦਿਆਂ ਹੀ ਚਪੜਾਸੀਆਂ ਨੇ ਸਲਾਮ ਕੀਤੀ। ਹਰਸ਼ਾ ਆਪਣੇ ਅਮਰੂਦ ਲੁਕੋ ਕੇ ਬੂਟਾਂ ਦੇ ਤਸਮੇ ਖੋਲ੍ਹਣ ਲੱਗ ਪਿਆ। ਰਸੋਈ ਘਰ ਵਿਚ ਰਸੋਈਆ ਏਧਰ ਓਧਰ ਭਾਂਡੇ ਖੜਕਾਉਣ ਲੱਗ ਪਿਆ ਹੈ। ਬੈਅਰਾ ਤੇ ਪਾਣੀ ਵਾਲੇ ਵੀ ਮਸਰੂਫ ਹਨ। ਕਈ ਥਾਈਂ ਸੁੰਦਰ ਲਾਈਟਾਂ ਜਗ ਰਹੀਆਂ ਹਨ। ਚਾਰੇ ਪਾਸੇ ਸਜਾਵਟ, ਵੱਡੇ ਸਾਹਿਬ ਦੀ ਕੋਠੀ ਜੁ ਹੋਈ। ਚੌੜੇ ਵਰਾਂਡੇ ਹੇਠਾਂ ਫੁੱਲਾਂ ਦੇ ਗਮਲਿਆਂ ਨੇ ਵੱਡੇ ਬਗੀਚੇ ਨੂੰ ਘੇਰਿਆ ਹੋਇਆ ਹੈ।

"ਕਿਉਂ ਉਏ, ਮੇਮ ਸਾਹਿਬ ਕਿਥੇ ਏ ?" ਬਲੀਦੱਤ ਨੇ ਪੁੱਛਿਆ।

"ਉਹ ਜਿਹੜੇ ਬਾਬੂ", ਹਰਸ਼ਾ ਨੇ ਕਿਹਾ, "ਓਹ ਜਿਹੜੇ ਬਾਬੂ ਕਾਰ ਵਿਚ ਬਹਿ ਕੇ ਪਹਿਲਾਂ ਵਾਲੇ ਘਰ ਆਇਆ ਕਰਦੇ ਸਨ ਨਾ, ਉਹੀ ਆਏ ਸਨ। ਮੇਮ ਸਾਹਬ ਤੇ ਉਹਨਾਂ ਨੇ ਚਾਹ ਪੀਤੀ ਤੇ ਫੇਰ ਉਹ ਦੋਏ ਇਕੱਠੇ ਘੁੰਮਣ ਚਲੇ ਗਏ। ਉਹ ਬਾਬੂ ਅੱਜ ਏਥੇ ਈ ਰਹਿਣਗੇ ਰਾਤ ਨੂੰ।"

"ਓਏ ਕਿਹੜੇ ਬਾਬੂ ?"

"ਉਹੀ ਬਾਬੂ ਜਿਹੜੇ ਕਾਰ ਵਿਚ ਬਹਿ ਕੇ ਪਹਿਲੇ ਘਰ ਆਇਆ ਕਰਦੇ ਸਨ ਨਾ—ਉਹੀ ਬਾਬੂ ਜਿਹੜੇ..." ਹਰਸ਼ਾ ਨੇ ਸ਼ੁਰੂ ਤੋਂ ਆਪਣਾ ਗਰਾਮੋਫੋਨ ਰਿਕਾਰਡ ਫੇਰ ਲਗਾ ਦਿਤਾ। ਉਹ ਸਿਰਫ਼ ਖ਼ਬਰ ਦੇ ਰਿਹਾ ਹੈ, ਉਸ ਵਿਚ ਉਹਦਾ ਮਤਲਬ ਕੋਈ ਨਹੀਂ।"

"ਓਏ, ਕਿਹੜੇ ਬਾਬੂ ਓਏ ?"

"ਕਿੰਨੇ ਹੀ ਤਾਂ ਆਇਆ ਕਰਦੇ ਸਨ। ਕੀ ਰਣਜੀਤ ਬਾਬੂ ਜਾਂ ਕੋਈ ਹੋਰ ?" ਅਚਾਨਕ ਦਿਮਾਗ਼ ਨੂੰ ਗਰਮੀ ਚੜ੍ਹ ਗਈ। ਇਕ ਨਵੀਂ ਪੱਧਰ ਦਾ ਅਹਿਸਾਸ। ਹੇਠਾਂ

ਵਾਲੇ ਬੁਲ੍ਹ ਨੂੰ ਦੰਦਾਂ ਹੇਠ ਦੱਬ ਲਿਆ। ਸਾਹਮਣੇ ਵਾਲਾ ਸਥੂਲ ਦ੍ਰਿਸ਼ ਉਹ ਦੇਖ ਨਹੀਂ ਸਕਦਾ ਪਰ ਫੇਰ ਵੀ ਆਪਣੀਆਂ ਅੰਨ੍ਹੀਆਂ ਅੱਖਾਂ ਨਾਲ ਵੀ ਦੇਖ ਰਿਹਾ ਹੈ। ਡਰਾਉਣਾ ਦ੍ਰਿਸ਼। ਉਸਦੇ ਮਨ ਦੇ ਭੂਤ ਚਾਰੇ ਪਾਸੇ ਤੁਰੇ ਫਿਰਦੇ ਹਨ ਨੱਚਦੇ ਟੱਪਦੇ ਉਹ ਹਾਸਾ-ਠੱਠਾ ਕਰੀ ਜਾਂਦੇ ਹਨ, ਹੱਡਾਂ ਵਿਚ ਅੱਗ ਲਾਈ ਜਾਂਦੇ ਹਨ। ਓਹ! ਕਿੰਨੀ ਔਖ ਹੈ! ਕਿਥੋਂ ਦਾ ਵੱਡਾਪਣ ਹੈ ਇਹ? ਕੇਹੀ ਸਫ਼ਲਤਾ ਹੈ ਇਹ? ਕਿਸ ਲਈ? ਉਸ ਨੂੰ ਮਿਲਿਆ ਕੀ? ਦੋਹਾਂ ਹੱਥਾਂ ਨਾਲ ਸਿਰ ਫੜੀ ਖੜਾ ਉਹ ਘੁੱਪ ਹਨੇਰੇ ਵਲ ਝਾਕੀ ਜਾਂਦਾ ਹੈ। ਇਹੋ ਉਸਦਾ ਰਾਹ ਹੈ, ਇਹਦਾ ਕੋਈ ਅੰਤ ਨਹੀਂ। ਇਹੋ ਉਹਦੇ ਜੀਵਨ ਦੀ ਕਦੇ ਨਾ ਖ਼ਤਮ ਹੋਣ ਵਾਲੀ ਕਹਾਣੀ ਹੈ। ਦਾਣੇ-ਪਾਣੀ ਦੇ ਮੁੱਲ-ਭਾਅ ਪਿੱਛੇ ਸਫ਼ਲਤਾ ਲੱਭਦਿਆਂ ਕਿੰਨੀਆਂ ਹੀ ਰਾਤਾਂ ਤੇ ਦਿਨ ਬੀਤ ਚੁੱਕੇ ਹਨ ਪਰ ਉਹਦੀ ਆਪਣੀ ਦਿਹ ਅੱਗ ਵਿਚ ਸੜ ਰਹੀ ਹੈ।

ਸਰੋਜਨੀ ਫੇਰ ਘੁੰਮਣ ਗਈ ਹੈ।

"ਓਹ!"

ਬਲੀਦੱਤ ਇਕਦਮ ਉਠ ਕੇ ਖੜਾ ਹੋ ਗਿਆ ਤੇ ਸਿੱਧਾ ਦਫ਼ਤਰ ਵਾਲੇ ਕੋਠੀ ਦੇ ਕਮਰੇ ਵਲ ਤੁਰ ਪਿਆ। ਬੈਠ ਕੇ ਫ਼ਾਈਲਾਂ ਦੇ ਢੇਰ ਵਿਚੋਂ ਇਕ ਫ਼ਾਈਲ ਚੁੱਕ ਕੇ ਚੀਕਿਆ—

"ਚਪੜਾਸੀ..."

"ਹਜ਼ੂਰ"

"ਛੇਤੀ ਬੁਲਾ ਸਟੈਨੋ ਨੂੰ।"

ਬੱਸ ਇਹੋ ਕੁਝ ਠੀਕ ਹੈ। ਇਥੇ ਉਹ ਕਰਤਾ ਹੈ, ਇਹ ਇਕ ਕਾਰਖ਼ਾਨਾ ਹੈ, ਜੀਵਨ ਇੱਥੋਂ ਪਿੱਛੇ ਰਹਿ ਜਾਂਦਾ ਹੈ।

ਛਾਪਕ : ਨੈਸ਼ਨਲ ਪ੍ਰੈਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-110006